੧ੴ ਸਤਿਗੁਰ ਪ੍ਰਸਾਦਿ ॥

# ਸਿੰਘ ਸਭਾ ਪਤ੍ਰਿਕਾ

ਸ੍ਰੀ ਅੰਮ੍ਰਿਤਸਰ—ਨਵੀਂ ਦਿੱਲੀ

ਟੈਲੀਫ਼ੋਨ : ਅੰਮ੍ਰਿਤਸਰ-45077, ਦਿੱਲੀ-385023

(ਕੇਂਦਰੀ ਸ੍ਰੀ ਗੁਰੂ ਸਿੰਘ ਸਭਾ ਦਾ ਮਾਸਕ ਪੱਤਰ)

ਜਿਲਦ ਨੰ: 14] ਜਨਵਰੀ/ਫ਼ਰਵਰੀ 1986 [ਪਰਚਾ ਨੰ: 1

ਸੰਪਾਦਕ :

ਗੁਰਦਿੱਤ ਸਿੰਘ ਗਿਆਨੀ

ਚੰਦਿਆਂ ਦਾ ਵੇਰਵਾ

| | |
|---|---|
| ਸਾਲਾਨਾ ਚੰਦਾ ਦੇਸ ਸਪੈਸ਼ਲ ਅੰਕਾਂ ਸਮੇਤ | ੩੦) ਰੁਪਏ |
| ਪ੍ਰਦੇਸ ਸਮੁੰਦਰੀ ਡਾਕ ਸਪੈਸ਼ਲ ਅੰਕਾਂ ਸਮੇਤ | ੫ ਪੌਂਡ |
| ਪ੍ਰਦੇਸ ਹਵਾਈ ਡਾਕ ਸਪੈਸ਼ਲ ਅੰਕਾਂ ਸਮੇਤ | ੧੦ ਪੌਂਡ |
| ਜੀਵਨ ਮੈਂਬਰ ਪ੍ਰਦੇਸ ਸਮੁੰਦਰੀ ਡਾਕ ਸਪੈਸ਼ਲ ਅੰਕਾਂ ਸਮੇਤ | ੬੦ ਪੌਂਡ |
| ਜੀਵਨ ਮੈਂਬਰ ਪ੍ਰਦੇਸ ਹਵਾਈ ਡਾਕ ਸਪੈਸ਼ਲ ਅੰਕਾਂ ਸਮੇਤ | ੧੦੦ ਪੌਂਡ |
| ਜੀਵਨ ਮੈਂਬਰ ਦੇਸ ਸਪੈਸ਼ਲ ਅੰਕਾਂ ਸਮੇਤ | ੫੦੦ ਰੁਪਏ |

ਪ੍ਰਤੀ ਕਾਪੀ : ੧੦-੦੦

ਗਿਆਨੀ ਗੁਰਦਿੱਤ ਸਿੰਘ ਪ੍ਰਿੰਟਰ, ਪਬਲਿਸ਼ਰ ਤੇ ਸੰਪਾਦਕ ਨੇ ਪੰਜਾਬੀ ਪ੍ਰੈਸ ਦਿੱਲੀ, ਰਾਹੀ ਭਾਈ ਅਵਤਾਰ ਸਿੰਘ ਗੁਰਚਰਨ ਸਿੰਘ ਛਪਵਾ ਕੇ ਕੇਂਦਰੀ ਸ੍ਰੀ ਗੁਰੂ ਸਿੰਘ ਸਭਾ, ਅੰਮ੍ਰਿਤਸਰ ਲਈ ੧੦-੩-੮੬ ਨੂੰ ਪ੍ਰਕਾਸ਼ਤ ਕੀਤਾ।

# ਧੰਨਵਾਦ !

ਕੇਂਦਰੀ ਸਿੰਘ ਸਭਾ ਵਲੋਂ, ਸਮੇਂ ਸਮੇਂ ਪੰਥ ਸੇਵਾ ਕਰਨ ਵਾਲੀਆਂ ਗੁਰਮੁਖ ਹਸਤੀਆਂ ਦੀ ਯਾਦ ਤਾਜ਼ਾ ਰਖਣ ਲਈ ਕਈ ਤਰ੍ਹਾਂ ਦੇ ਉਪਰਾਲੇ ਕੀਤੇ ਜਾਂਦੇ ਰਹੇ ਹਨ। ਇਸ ਵਿਉਂਤ ਨਾਲ ਜਿਥੇ ਗੁਰਸਿਖਾਂ, ਵਿਦਵਾਨਾਂ, ਪੰਥ ਸੇਵਕਾਂ ਤੇ ਖਾਲਸਾ ਪੰਥ ਦੀ ਉਨਤੀ ਲਈ ਘਾਲਣਾ ਘਾਲਣ ਵਾਲੇ ਗੁਰਮੁਖ ਗੁਰਸਿਖਾਂ ਦੀ ਸੇਵਾ ਨੂੰ ਚਿਤਾਰਿਆ ਜਾਂਦਾ ਹੈ, ਉਥੇ ਜੋ ਜੋ ਯਾਦਾਂ ਗੁਰਮੁਖ ਗੁਰਸਿਖਾਂ ਬਾਰੇ ਪ੍ਰੇਮੀ ਸੱਜਣ ਆਪਣੇ ਹਿਰਦਿਆਂ ਵਿਚ ਸੰਭਾਲੀ ਆ ਰਹੇ ਹਨ, ਉਨ੍ਹਾਂ ਨੂੰ ਵੀ ਲਿਖਤੀ ਰੂਪ ਦਿਤਾ ਜਾਂਦਾ ਹੈ ਤਾਂ ਕਿ ਸਬੰਧਤ ਸਮੇਂ ਦੀ ਸਮੱਗਰੀ ਸੰਭਾਲੀ ਜਾਵੇ।

ਜਿੰਨੇ ਕੁ ਪੰਥ ਸੇਵਕ ਇਸ ਵੇਲੇ ਜੀਵਤ ਹਨ, ਉਨ੍ਹਾਂ ਨੂੰ ਲੱਭ ਲੱਭਕੇ, ਉਨ੍ਹਾਂ ਦੀ ਨਿਸ਼ਕਾਮ ਸੇਵਾ ਨੂੰ ਸਤਿਕਾਰ ਦਿੱਤੇ ਜਾਂਦੇ ਹਨ, ਜੋ ਹਸਤੀਆਂ ਗੁਜ਼ਰ ਚੁਕੀਆਂ ਹਨ, ਉਨ੍ਹਾਂ ਦੀ ਯਾਦ 'ਸਿੰਘ ਸਭਾ ਪਤ੍ਰਿਕਾ' ਦੇ ਵਿਸ਼ੇਸ ਅੰਕਾਂ ਸਮਾਗਮਾਂ, ਸੰਮੇਲਨਾਂ ਰਾਹੀਂ ਕੀਤੀ ਜਾਂਦੀ ਹੈ, ਤਾਂਕਿ ਅਸੀਂ ਆਪਣੇ ਬਜ਼ੁਰਗ ਪੰਥ ਸੇਵਕਾਂ ਨੂੰ ਨ ਭੁੱਲੀਏ, ਜਿੰਨਾਂ ਦੀ ਘਾਲਣਾ ਦਾ ਫਲ, ਵਰਤਮਾਨ ਸਿਖੀ ਦੇ ਵਿਚਾਰ ਪ੍ਰਵਾਹ ਵਿਚ ਘੁਲ ਮਿਲਕੇ ਚੱਲ ਰਿਹਾ ਹੈ।

ਭਾਈ ਜਵਾਲਾ ਸਿੰਘ ਰਾਗੀ ਪੰਥ ਦੇ ਉਘੀ ਹਸਤੀ ਹੋਏ ਹਨ, ਉਹ ਜਿਥੇ ਵਿਦਵਾਨ ਸਨ, ਗੁਰਮਤ ਦੇ ਵਿਚਾਰਵਾਨ ਸਨ, ਆਪਣੇ ਜ਼ਮਾਨੇ ਦੀ ਸੰਗੀਤ ਕਲਾ ਵਿਚ ਪ੍ਰਬੀਨ ਸੰਗੀਤੱਗਾਂ ਵਿਚ ਆਪਣਾ ਵਿਸ਼ੇਸ ਸਥਾਨ ਖਾਸ ਕਰਕੇ ਰਖਦੇ ਸਨ, ਉਨ੍ਹਾਂ ਦੀਆਂ ਯਾਦਾਂ, ਉਨ੍ਹਾਂ ਨਾਲ ਵਰਤੀਆਂ ਘਟਨਾਵਾਂ, ਉਨ੍ਹਾਂ ਵਲੋਂ ਸੁਧਾਰ ਦੇ ਕੰਮਾਂ ਵਿਚ ਘਾਲੀ ਘਾਲਣਾ, ਨਿਰਭੈਤਾ ਨਾਲ ਰਾਜਿਆਂ ਮਹਾਰਾਜਿਆਂ, ਵੱਡੇ ਸੰਤਾਂ ਮਹਾਂਪੁਰਸ਼ਾਂ ਨੂੰ ਗੁਰਮਤ ਦੀ ਗੱਲ ਕਹਿਣ ਦੀ ਜੁਅਰਤ ਲਾਸਾਨੀ ਸੀ।

ਭਾਈ ਸਾਹਿਬ ਜੀ ਨੇ ਬੀਤੇ ਸਮੇਂ ਵਿਚ ਜਿਵੇਂ ਗੁਰਮਤ ਦੀਆਂ ਟਕਸਾਲਾਂ ਤੋਂ ਵਿਦਿਆ ਪ੍ਰਾਪਤ ਕਰਕੇ ਕੀਰਤਨ ਅਤੇ ਗੁਰਮਤ ਦੇ ਪ੍ਰਚਾਰ ਰਾਹੀਂ ਸੇਵਾ ਤੇ ਪ੍ਰਚਾਰ ਦਾ ਕੰਮ ਜੀਵਨ ਭਰ ਨਿਭਾਇਆ, ਉਹ ਆਪਣੀ ਮਿਸਾਲ ਆਪ ਹੈ। ਇਹ ਪ੍ਰਸੰਨਤਾ ਦੀ ਗੱਲ ਹੈ ਕਿ ਉਨ੍ਹਾਂ ਦੀ ਕਲਾਂ, ਸੰਗੀਤ ਦੀਆਂ ਪੁਰਾਤਨ ਰੀਤਾਂ ਉਨ੍ਹਾਂ ਦੇ ਸਪੁੱਤਰਾਂ ਰਾਹੀਂ

ਸੀਨੇ ਬਸੀਨੇ ਸੰਭਾਲੀਆਂ ਹੋਈਆਂ ਆ ਰਹੀਆਂ ਹਨ । ਉਸ ਕੀਮਤੀ ਵਿਰਸੇ ਨੂੰ ਪੰਜਾਬੀ ਯੂਨੀਵਰਸਿਟੀ ਨੇ ਰਿਕਾਰਡ ਕਰਕੇ ਸੰਭਾਲਿਆ ਹੈ, ਭਾਈ ਸਾਹਿਬ ਦੇ ਸਪੁੱਤਰਾਂ ਨੇ ਸਾਡੀ ਬੇਨਤੀ ਪ੍ਰਵਾਨ ਕਰਕੇ, ਜਿੰਨ੍ਹਾਂ ਜਿੰਨ੍ਹਾਂ ਸੱਜਣਾਂ ਤੋਂ ਜਾਣਕਾਰੀ ਮਿਲ ਸਕਦੀ ਸੀ, ਸੰਚਿਤ ਕੀਤੀ ਹੈ, ਅਸੀ ਵੀ ਕੇਂਦਰੀ ਸਿੰਘ ਸਭਾ ਵਲੋਂ ਯਤਨ ਕੀਤੇ ਹਨ । ਜੋ ਸਮੱਗਰੀ ਹਥ ਵਿਚਲੀ ਸੁਗਾਤ ਵਿਚ ਸੰਚਿਤ ਕੀਤੀ ਹੈ, ਇਹ ਇਕ ਸੁੰਦਰ ਪੁਸਤਕ ਹੈ। ਸੱਚੇ ਅਰਥਾਂ ਵਿਚ ਇਹ ਪੋਥੀ ਯਾਦਗਾਰੀ ਗ੍ਰੰਥ ਦਾ ਰੂਪ ਧਾਰਨ ਕਰ ਗਈ ਹੈ । ਜੇ ਪੰਥ ਸ਼ੇਵਕਾਂ ਦੇ ਸਪੁੱਤਰ ਆਪਣੇ ਬਜ਼ੁਰਗਾਂ ਦੇ ਕਾਰਨਾਮਿਆਂ ਨੂੰ ਸੰਭਾਲਣ ਲਈ ਸਹਾਇਕ ਹੋਣ ਤਾਂ ਇਸ ਭਾਂਤ ਦੀਆਂ ਕਈ ਪੁਰਾਤਨ ਪੁਸਤਕਾਂ ਅਤੇ 'ਸਿੰਘ ਸਭਾ ਪਤ੍ਰਿਕਾ' ਦੇ ਅੰਕ ਤਿਆਰ ਕੀਤੇ ਜਾ ਸਕਦੇ ਹਨ । ਅਫ਼ਸੋਸ ਦੀ ਗੱਲ ਹੈ, ਬਹੁਤ ਸਾਰੇ ਸੱਜਣ ਆਪਣੇ ਬਜ਼ੁਰਗਾਂ ਨੂੰ ਜਿਸ ਤਰ੍ਹਾਂ ਦੀ ਮਾਨਤਾ ਅਤੇ ਸਿਖ ਸਮਾਜ ਵਿਚ ਉਚ ਦਰਜਾ ਰਖਦੇ ਸਨ, ਉਸ ਨਾਲ ਜੋੜਨ ਦੇ ਉਦਮ ਵਲੋਂ, ਅਵੇਸਲਾਪਨ ਵਿਖਾਇਆ ਜਾ ਰਿਹਾ ਹੈ ।

ਸੰਪਾਦਕ, ਭਾਈ ਅਵਤਾਰ ਸਿੰਘ, ਭਾਈ ਗੁਰਚਰਨ ਸਿੰਘ ਰਾਗੀ ਤੇ ਸ੍ਰ: ਗੁਰਦਿਆਲ ਸਿੰਘ ਹੈਡ ਮਾਸਟਰ ਗੁਰਮੁਖ ਸੱਜਣਾਂ ਦਾ ਧੰਨਵਾਦੀ ਹੈ, ਜਿਨ੍ਹਾਂ ਦੀ ਘਾਲਣਾ ਦਾ ਫਲ ਇਹ ਹੱਥ ਵਿਚਲੀ ਪੁਸਤਕ ਸਾਡੇ ਪਾਠਕਾਂ ਤੱਕ ਪੁਜੀ ਹੈ।

ਇਹ ਕਾਰਜ ਇਤਨਾ ਸੁੰਦਰ ਅਤੇ ਉਤਮ ਨਾ ਹੁੰਦਾ ਜੇ ਪੰਜਾਬੀ ਪ੍ਰੈਸ (ਦਿੱਲੀ) ਦੇ ਮਾਲਕ ਸ੍ਰ. ਸਰਨਜੀਤ ਸਿੰਘ, ਅਤੇ ਸ. ਤੇਜਬੀਰ ਸਿੰਘ, ਇਹ ਕਾਰਜ ਦਿਲੀ ਰੀਝਾਂ ਅਤੇ ਨਿਪੁੰਨਤਾ ਭਰੀ ਅਗਵਾਈ ਹੇਠਾਂ ਨੇਪਰੇ ਨਾ ਚਾੜ੍ਹਦੇ । ਉਨ੍ਹਾਂ ਨੇ ਇਹ ਸੇਵਾ ਆਪਣੇ ਇਕ ਪੂਜਯ ਬਜ਼ੁਰਗ ਦੀ ਸੇਵਾ ਸਮਝ ਕੇ ਹੀ ਕੀਤੀ ਹੈ । ਬਹੁਤ ਬਹੁਤ ਧੰਨਵਾਦ ।

ਮਿਤੀ 20 ਨਵੰਬਰ 1985 —**ਗੁਰਦਿਤ ਸਿੰਘ ਗਿਆਨੀ**

ਗੁਰਦੁਆਰਾ ਰਕਾਬ ਗੰਜ,

ਨਵੀਂ ਦਿੱਲੀ

# ਲੇਖਕ

ਮੁਖ-ਬੰਦ ਗਿਆਨੀ ਗੁਰਦਿਤ ਸਿੰਘ ਜੀ

ਸ੍ਰ. ਹੁਕਮ ਸਿੰਘ ਜੀ

ਗਿਆਨੀ ਕ੍ਰਿਪਾਲ ਸਿੰਘ ਜੀ
ਜਥੇਦਾਰ ਅਕਾਲ ਤਖਤ ਸਾਹਿਬ

ਸੰਤ ਕਰਤਾਰ ਸਿੰਘ ਜੀ

ਗਿਆਨੀ ਚੇਤ ਸਿੰਘ ਜੀ
ਸਾਬਕਾ ਹੈਡ ਗ੍ਰੰਥੀ ਸ੍ਰੀ ਦਰਬਾਰ ਸਾਹਿਬ

ਗਿਆਨੀ ਪ੍ਰਤਾਪ ਸਿੰਘ ਜੀ
ਸਾਬਕਾ ਜਥੇਦਾਰ ਅਕਾਲ ਤਖਤ ਸਾਹਿਬ

ਬਾਬਾ ਦਇਆ ਸਿੰਘ ਜੀ

ਗਿਆਨੀ ਗੁਰਦੀਪ ਸਿੰਘ ਜੀ

ਗਿਆਨੀ ਮਨੀ ਸਿੰਘ ਜੀ

ਪ੍ਰਿੰਸੀਪਲ ਸਤਿਬੀਰ ਸਿੰਘ ਜੀ

ਡਾ. ਦੇਵਿੰਦਰ ਸਿੰਘ ਜੀ 'ਵਿਦਿਆਰਥੀ'

ਸ੍ਰ. ਬਲਬੀਰ ਸਿੰਘ ਜੀ 'ਕੰਵਲ'

ਸ੍ਰ. ਸੁਰਮੁਖ ਸਿੰਘ ਜੀ ਚੱਮਕ

ਗਿਆਨੀ ਮਹਿੰਦਰ ਸਿੰਘ ਜੀ

ਜ਼ੈਲਦਾਰ ਬਿਸ਼ਨ ਸਿੰਘ ਜੀ

ਸ੍ਰ: ਬਲਦੇਵ ਸਿੰਘ ਜੀ ਮਾਹਲਪੁਰੀ

ਸ੍ਰ: ਪੂਰਨ ਸਿੰਘ ਜੀ ਖੇੜਾ

ਗਿਆਨੀ ਹਰਚਰਨ ਸਿੰਘ ਜੀ

ਗਿਆਨੀ ਈਸ਼ਰ ਸਿੰਘ ਜੀ ਨਾਰਾ

ਸ੍ਰ: ਨਰੈਣ ਸਿੰਘ ਜੀ

ਗਿਆਨੀ ਨਾਹਰ ਸਿੰਘ ਜੀ ਹਿਸਟੋਰੀਅਨ

ਸ੍ਰ: ਜੋਧ ਸਿੰਘ ਜੀ

ਭਾਈ ਅਸ਼ੋਕ ਸਿੰਘ ਜੀ ਬਾਗੜੀਆਂ

ਬਾਵਾ ਪਰਮਜੀਤ ਸਿੰਘ ਜੀ

ਭਾਈ ਪ੍ਰਤਾਪ ਸਿੰਘ ਜੀ ਰਾਗੀ

ਸ੍ਰ: ਬਾਬੂ ਸਿੰਘ ਜੀ

ਸ੍ਰ: ਜੋਗਿੰਦਰ ਸਿੰਘ ਜੀ ਸੋਖੀ

ਡਾ: ਹਰਭਜਨ ਸਿੰਘ ਜੀ

ਡਾ: ਜਗੀਰ ਸਿੰਘ ਜੀ

ਸ੍ਰ: ਅਮਰ ਸਿੰਘ ਜੀ ਤੇਗ

ਭਾਈ ਗੁਰਚਰਨ ਸਿੰਘ ਰਾਗੀ

ਭਾਈ ਅਵਤਾਰ ਸਿੰਘ ਰਾਗੀ

ਸ੍ਰ: ਗੁਰਦਿਆਲ ਸਿੰਘ
ਹੈਡ ਮਾਸਟਰ

# ਮਾਇਕ ਪੱਖੋਂ
# ਕੇਂਦਰੀ ਸਿੰਘ ਸਭਾ ਘੋਰ ਸੰਕਟ ਵਿਚ

## ਸਿੰਘ ਸਭਾ ਪਤ੍ਰਿਕਾ ਅਤੇ ਕੇਂਦਰੀ ਦਫ਼ਤਰਾਂ ਦੀਆਂ ਦੇਗਾਂ ਖਾਲੀ

ਸਿੰਘ ਸਭਾ ਪਤ੍ਰਿਕਾ ਦੇ ਵਿਸ਼ੇਸ਼ ਅੰਕਾ ਵਿਚੋਂ ਇਹ ਅੰਕ ਪਾਠਕਾਂ ਦੀ ਭੇਟ ਹੈ। ਜਿਸ ਲਈ ਮਾਇਕ ਮਹਾਇਤਾ ਭਾਈ ਸਾਹਿਬ ਜੀ ਦੇ ਪ੍ਰੇਮੀਆਂ ਅਤੇ ਪ੍ਰਵਾਰ ਵਲੋਂ ਖਰਚੀ ਗਈ ਹੈ। ਇਹੋ ਜਿਹੇ ਅੰਕ ਕਈ ਹੋਰ ਛਪਣ ਵਾਲੇ ਤਿਆਰ ਹਨ। ਖਾਸ ਕਰਕੇ ਗਿਆਨੀ ਸ਼ੇਰ ਸਿੰਘ ਅੰਕ, ਮਾਸਟਰ ਤਾਰਾ ਸਿੰਘ ਅੰਕ ਬਿਲਕੁਲ ਤਿਆਰ ਹਨ। ਉਸਤੋਂ ਪਹਿਲਾਂ ਜਵਾਹਰ ਸਿੰਘ ਅੰਕ, ਭਾਈ ਦਿੱਤ ਸਿੰਘ ਅੰਕ, ਪ੍ਰੋ: ਗੁਰਮੁਖ ਸਿੰਘ ਅੰਕ, ਸਮੇਤ ਉਨ੍ਹਾਂ ਦੀਆਂ ਰਚਨਾਵਾਂ ਦੇ ਤਿਆਰ ਕੀਤੇ ਗਏ ਹਨ। ਜਿਨ੍ਹਾਂ ਨੂੰ ਅੰਕਾਂ ਦੀ ਥਾਂ ਗ੍ਰੰਥ ਕਹਿਣਾ ਵਧੇਰੇ ਠੀਕ ਹੋਵੇਗਾ। ਭਾਈ ਦਿੱਤ ਸਿੰਘ ਜੀ ਦੀ ਗ੍ਰੰਥਾਵਲੀ ਲੇਖ, ਪੁਸਤਕਾਂ ਅਤੇ ਕਵਿਤਾਵਾਂ ਦੇ ਗ੍ਰੰਥ ਮੇਲਕੇ ਪੰਜ ਜਿਲਦਾਂ ਦੀ ਸਮਗਰੀ ਤਿਆਰ ਕੀਤੀ ਹੈ। ਸਿੰਘ ਸਭਾ ਲਹਿਰ ਦੇ ਸਮੇਂ ਤੋਂ ਲੈਕੇ ਹੁਣ ਤੱਕ ਪੰਥ ਦੇ ਧਾਰਮਕ ਮਾਮਲਿਆਂ ਬਾਰੇ ਚਲੀਆਂ ਵਾਦ-ਵਿਵਾਦ, ਉਨ੍ਹਾਂ ਦੇ ਹੋਰ ਪੱਖ ਵਖਰੇ ਸੰਚਤ ਕੀਤੇ ਗਏ ਹਨ, ਤਾਂਜੁ ਵਰਤਮਾਨ ਕਾਲ ਦੇ ਸਿਖ ਵਿਚਾਰਵਾਨ ਬੀਤੀਆਂ ਘਟਨਾਵਾਂ ਅਤੇ ਵਾਪਰੇ ਵਿਚਾਰ ਹਾਦਸਿਆਂ ਤੋਂ ਅਣਜਾਣ ਹੋਣ ਕਾਰਨ ਅਕੀਂ ਪਲਾਹੀਂ ਹੱਥ ਨਾ ਮਾਰਦੇ ਰਹਿਣ।

ਮਾਇਕ ਸੋਕੜੇ ਨੇ ਸਾਡੀਆਂ ਰੀਝਾਂ ਇਸ ਵੇਲੇ ਮਧੋਲ ਸੁਟੀਆਂ ਆਸਾਵਾ, ਸਾਹ ਤੋੜ ਰਹੀਆਂ ਹਨ। ਕੋਈ ਗੁਰੂ ਕਾ ਪ੍ਰੇਮੀ ਸਹਾਈ ਹੋਵੇ, ਕੰਈ ਸਜਣ ਸਹਾਇਕ ਬਣਨ ਤਦ ਇਹ ਵਰ੍ਹਿਆਂ ਦਾ ਕੰਮ ਛੇਤੀ ਹੋ ਸਕਦਾ ਹੈ। ਫਿਰ ਇਹ ਸਰੀਰ ਵੀ ਕੰਮ ਦਾ ਰਹਿੰਦਾ ਨਹੀਂ ਦਿਸਦਾ।

**ਸਿੰਘ ਸਭਾ ਪਤ੍ਰਿਕਾ ਦੇ ਜੀਵਨ ਮੈਂਬਰਾਂ ਦੀ ਸੇਵਾ ਵਿਚ ਵੀ ਬੇਨਤੀ ਹੈ ਉਹ ਪਰਚੇ ਨੂੰ ਮੁੜ ਸੁਰਜੀਤ ਕਰਨ ਲਈ ਹੋਰ ਸਹਾਇਤਾ ਕਰਨ।** ਹੋਰ ਜੀਵਨ ਮੈਂਬਰ ਵੀ ਬਨਾਉਣ। **ਦੂਜੇ ਪਾਠਕ ਇਕ ਦਮ ਚੰਦੇ ਭੇਜਣ ਤਾਂ ਇਹ ਪਰਚਾ ਛੇਤੀ ਹੀ ਆਪਣਾ ਟੁਟਾ ਰਿਸਤਾ ਗੰਢ ਕੇ ਪਹਿਲਾਂ ਵਾਂਗ ਪਾਠਕਾਂ ਦੀ ਸੇਵਾ ਕਰ ਸਕਦਾ ਹੈ।** ਇਹ ਕਹਿਣ ਦੀ ਲੋੜ ਨਹੀਂ ਕਿ ਇਸ ਪਰਚੇ ਤੋਂ ਮਾਇਕ ਲਾਭ ਨਾ ਕਿਸੇ ਵਿਅਕਤੀ ਨੂੰ ਪੁਜਦਾ ਹੈ ਨਾਹੀ ਸੰਸਥਾ ਲਾਭ ਉਠਾਉਂਦੀ ਹੈ। ਪਰਚਾ ਹੀ ਜਾਰੀ ਰਹੇ ਮੰਹਿਗਾਈ ਦੀ ਮਾਰ ਤੋਂ ਬਚਕੇ ਚਲਦਾ ਰਹੇ, ਇਹੋ ਕੁਝ ਹੀ ਕਾਫ਼ੀ ਹੈ ਪਿਛਲੇ ਘਲੂਘਾ-ਰਿਆਂ ਪਿਛੋਂ ਇਸ ਸੰਭਾਲ ਦੀ ਜਰੂਰੀ ਲੋੜ ਹੈ।

ਪੰਥ ਦਰਦੀ, ਸਾਹਿਤ ਪ੍ਰੇਮੀ ਗੁਰਮਤ ਦੀ ਜਾਣਕਾਰੀ ਦੇ ਆਸ਼ਿਕ ਆਸ਼ਾ ਹੈ ਇਸ ਬਿਖੜੇ ਸਮੇਂ ਮਦਦ ਕਰਨਗੇ। ਗੁਰੂ ਗ੍ਰੰਥ ਵਿਦਿਆ ਕੇਂਦਰ ਦੋਵੇਂ ਵਖਰੀਆਂ ਸੰਸਥਾਵਾਂ ਹਨ। ਉਨ੍ਹਾਂ ਲਈ ਪੁਜੀ ਤੇ ਪੁਜ ਰਹੀ ਸਹਾਇਤਾ ਅਸੀਂ ਇੰਨਾਂ ਕੰਮਾਂ ਲਈ ਨਹੀਂ ਵਰਤ ਸਕਦੇ। **ਚੰਡੀਗੜ੍ਹ ਦੇ ਵਿਦਿਆਂ ਕੇਂਦਰ ਲਈ ਵੀ ਦਾਨੀ ਸੱਜਣਾਂ ਨੂੰ ਅਪੀਲ ਕੀਤੀ ਜਾਂਦੀ ਹੈ,** ਉਥੋਂ ਬਣ ਰਹੇ ਪੰਜ ਕਮਰਿਆਂ ਦੀਆਂ ਛੱਤਾਂ ਹੀ ਪੈ ਜਾਣ ਤਾਂ ਉਥੇ ਵੀ ਕੰਮ ਆਰੰਭ ਹੋ ਸਕੇਗਾ। ਦਿੱਲੀ ਦੇ ਗੁਰੂ ਗ੍ਰੰਥ ਵਿਦਿਆ ਕੇਂਦਰ ਦੇ ਕਮਰੇ ਤੇ ਇਮਾਰਤਾਂ ਥਾਈਲੈਂਡ ਦੇ ਸਿੰਘਾਂ ਦੀ ਅਮਰ ਯਾਦਗਾਰ ਹਨ। ਕੀ ਚੰਡੀਗੜ੍ਹ ਲਈ ਕੋਈ ਸਹਾਇਕ ਨਹੀਂ ਬਣੇਗਾ ?

ਪਾਠਕ ਜੀਓ ਆਪਣੇ ਚੰਦੇ ਤੇ ਸਹਾਇਤਾ ਭੇਜ ਕੇ ਆਉਂਦੇ ਖਰਚੇ ਸੌ ਸਾਖੀ ਬਾਰੇ ਅਤੇ ਸਾਰਾ ਗ੍ਰੰਥ ਸੌ ਸਾਖੀ ਪ੍ਰਾਪਤ ਕਰੋ ਜੀ। ਆਉਂਦੇ ਪਰਚੇ ਏਹੋ ਤਿਆਰ ਹੋ ਰਹੇ ਹਨ।

# ਗੁਰਮੁਖ ਕੀਰਤਨੀਏ : ਭਾਈ ਸਾਹਿਬ ਜਵਾਲਾ ਸਿੰਘ ਜੀ

ਜਿਸ ਹਸਤੀ ਦੇ ਜੀਵਨ ਚਰਿਤ੍ਰਾਂ ਬਾਰੇ ਇਹ ਅੰਕ ਹੈ, ਉਨ੍ਹਾਂ ਦਾ ਨਾਮ ਭਾਈ ਜਵਾਲਾ ਸਿੰਘ ਸੀ। ਉਨ੍ਹਾਂ ਦਾ ਪਿਛੋਕੜ ਕਿਰਤੀ ਅਤੇ ਕੀਰਤੀ (ਕੀਰਤਨ) ਦੇ ਵਿਰਸੇ ਨਾਲ ਜੁੜਿਆ ਹੋਇਆ ਸੀ। ਭਾਈ ਸਾਹਿਬ ਜੀ ਅੱਸੀ ਸਾਲ ਇਸ ਦੁਨੀਆਂ ਵਿਚ ਰਹੇ, ਬਚਪਨ ਤੋਂ ਲੈ ਕੇ ਅੰਤ ਤੱਕ ਉਨ੍ਹਾਂ ਦੇ ਪ੍ਰਾਣਾਂ ਦੀ ਵੀਣਾ-ਸ਼ਬਦ ਦੀਆਂ ਧੁਨਾਂ ਨਾਲ ਥਰ-ਥਰਾਂਉਦੀ, ਤੇ ਲਰਜ਼ਦੀ ਰਹੀ। ਬਚਪਨ, ਜ਼ਮਾਨੇ ਦੇ ਸਰਵੋਤਮ ਸੰਗੀਤੱਗਾਂ ਦੇ ਸ਼ਾਗਿਰਦੀ ਦੇ ਸਾਧਨਾਂ ਨਾਲ ਆਰੰਭ ਹੋਇਆ। ਬੁਢੇਪਾ ਆਪਣਿਆਂ ਤੇ ਬਿਗਾਨਿਆਂ ਨੂੰ ਸ਼ਬਦ ਸਾਧਨਾ ਨਾਲ ਜੋੜਨ ਵਿਚ ਲੰਘਾਇਆ। ਜੁਆਨੀ ਦਾ ਜ਼ਮਾਨਾ ਖਰ-ਮਸਤੀਆਂ ਦਾ ਹੁੰਦਾ ਹੈ; ਹੱਡਾਂ ਵਿਚ ਨਵਾਂ ਖ਼ੂਨ ਰੁਮਕਦਾ ਹੈ, ਬਾਹਾਂ ਵਿਚ ਲਰਜ਼ਸ਼ ਆਉਂਦੀ ਹੈ। ਭਾਈ ਸਾਹਿਬ ਹੁਹੀਂ ਗੋਸਾਈ ਦੇ ਪਹਿਲਵਾਨੜੇ ਬਣਕੇ ਏਸ ਸਮੇਂ ਸੰਗੀਤ ਦੇ ਸ਼ਾਸਤ੍ਰੀ ਅਖਾੜਿਆਂ ਵਿਚ ਉਤਰੇ, ਕੁਝ ਅਖਾੜੇ, ਸੰਗੀਤ ਟਾਕਰਿਆਂ ਦੇ ਹੀ ਨਹੀਂ ਵਿਚਾਰ ਵਟਾਂਦਰਿਆਂ ਦੇ ਵੀ ਸਨ। ਉਹ ਵੱਡੇ ਵੱਡੇ ਸੰਗੀਤਚਾਰੀਆਂ ਬਹਿਸ ਮੁਬਾਹਿਸਿਆਂ ਦੇ ਪਹਿਲਵਾਨਾਂ, ਗੁਰਮਤ ਵਿਰੋਧੀਆਂ ਨਾਲ ਭਿੜੇ ਅਤੇ ਜਿੱਤਾਂ ਹਾਸਲ ਕੀਤੀਆਂ।

ਕਈ ਥਾਵਾਂ ਤੇ ਗੁਰਮਤ ਪ੍ਰਚਾਰ ਵਿਰੋਧੀਆਂ ਨੂੰ ਪਛਾੜਕੇ ਗੁਰਮਤ ਸਮਾਗਮ ਕਰਾਏ, ਆਨੰਦ ਪੜਾਉਣ ਦੇ ਵਿਰੋਧੀ ਪਾਂਡਿਆਂ ਨਾਲ, ਕਈ ਵਾਰ ਜੁਝਾਰੂ ਢੰਗ ਵਰਤਕੇ ਸੁਧਾਰ ਤੇ ਪ੍ਰਚਾਰ ਨੂੰ ਬਲ ਦਿੱਤਾ। ਉਹ ਰਾਜਿਆਂ ਮਹਾਰਾਜਿਆਂ ਦੇ ਵੀ ਸਤਿਕਾਰਯੋਗ ਰਹੇ, ਹੋਰ ਵੱਡੀਆਂ ਸਿੱਖ ਹਸਤੀਆਂ ਦੇ ਸਨਮਾਨ ਦੇ ਪਾਤਰ ਵੀ। ਭਾਈ ਸਾਹਿਬ ਅਜ਼ਾਦੀ ਸੰਗਰਾਮੀਏ ਵੀ ਸਨ, ਕੁਰਬਾਨੀ ਵਾਲੀ ਹਸਤੀ ਸਨ, ਉਨ੍ਹਾਂ ਨੇ ਗੁਰਦੁਆਰਾ ਸੁਧਾਰ ਲਹਿਰ ਦੇ ਮੋਰਚਿਆਂ ਵਿਚ ਅੱਗੇ ਵੱਧਕੇ ਹਿਸਾ ਪਾਇਆ ਅਤੇ ਸਭ ਤੋਂ ਦੁਖਤ ਕਾਂਡਾਂ ਨਾਲ ਜੁੜੇ-ਜੈਤੋ ਦੇ ਮੋਰਚੇ ਵਿਚ ਪਹਿਲੇ ਸ਼ਹੀਦੀ ਜਥੇ ਵਿਚ ਸ਼ਾਮਲ ਹੋਏ। ਜਦੋ ਮੌਤ ਮੂੰਹ ਖੋਲ੍ਹੀ ਅੱਗੇ ਖੜ੍ਹੀ ਦਿਸ ਰਹੀ ਸੀ, ਨੌ ਮਹੀਨੇ ਨਾਭੇ ਦੀ ਜੇਲ੍ਹ ਵਿਚ ਕੈਦ ਕੱਟੀ, ਸਖਤੀਆਂ ਸਹੀਆਂ। ਉਨ੍ਹਾਂ ਦਾ ਬੱਬਰ ਅਕਾਲੀਆਂ, ਖਾਸ ਕਰ ਮਾਸਟਰ ਮੋਤਾ ਸਿੰਘ ਨਾਲ ਸੰਘਣਾ ਮੇਲ ਰਿਹਾ। ਭਾਈ ਜਵਾਲਾ ਸਿੰਘ ਅੰਦਰ, ਗੁਰਮੁਖੀ ਜੀਵਨ ਦੀ ਜਵਾਲਾ, ਅੰਗ ਅੰਗ ਅਤੇ ਹਰ ਜੀਵਨ ਕਰਮ ਵਿਚ ਸਮਾਈ ਹੋਈ ਸੀ। ਉਸਦੀਆਂ ਛਪੀਆਂ ਹੋਈਆਂ ਲਾਟਾਂ ਸਮੇਂ ਸਮੇਂ ਉਨ੍ਹਾਂ ਦੇ ਜੀਵਨ ਵਿਚੋਂ ਲਾਂਬੂ ਬਣ ਕੇ ਪ੍ਰਗਟ ਹੋਈਆਂ।

ਪਖੰਡ ਤੇ ਦੰਭ ਉਨ੍ਹਾਂ ਨੂੰ ਕਿਸੇ ਰੂਪ ਵਿਚ, ਕਿਸੇ ਵੀ ਮੁੱਲ ਤੇ ਪ੍ਰਵਾਨ ਨਹੀਂ ਸੀ। ਊਹ ਵਿਚਾਰਕ ਤੇ ਪ੍ਰਚਾਰਕ ਸਨ, ਪਰ ਸਭ ਤੋਂ ਪਹਿਲਾਂ ਸੁਧਾਰਕ, ਗੁਰਮਤ ਦੇ ਸੱਚੇ ਪਹਿਰੂਏ।

ਕਹਿਣੀ ਤੇ ਕਥਨੀ ਦੇ ਪੂਰੇ ਹੋਣ ਕਾਰਨ ਉਨ੍ਹਾਂ ਦੇ ਬੋਲਾਂ ਵਿਚ ਬਲ ਸੀ। ਆਪਣੇ ਬਚਨਾਂ ਤੇ ਕਥਨੀ ਦੇ ਪ੍ਰਭਾਵ ਨਾਲ ਜਿਨ੍ਹਾਂ ਤੋਂ ਕੋਈ ਪ੍ਰਣ ਕਰਾਏ, ਉਨ੍ਹਾਂ ਅੰਦਰ ਨਿਰੰਤਰ ਖੁਤ-ਖੁਤੀ ਲਗਾ ਦਿੱਤੀ, ਜਿਨ੍ਹਾਂ ਚਿਰ ਉਨ੍ਹਾਂ ਬਚਨ ਪੂਰੇ ਨਾ ਕਰ ਲਏ।

ਗੁਰਮਤੀ ਗੱਲਾਂ, ਕਥਾ ਵਾਰਤਾਂ, ਵਿਆਖਿਆ ਉਨ੍ਹਾਂ ਦੇ ਕੀਰਤਨ ਦੇ ਨਾਲ ਦੀਵਾਨਾਂ ਦਾ ਮੁਖ ਅਧਾਰ ਰਹੀਆਂ, ਆਪਜੀ ਨੇ ਉਘੇ ਸੰਤਾਂ, ਤੇ ਲੀਡਰਾਂ ਦੀਆਂ ਸਭਾਵਾਂ ਵਿਚ, ਏਥੋਂ ਤੱਕ ਕਿ ਉਨ੍ਹਾਂ ਦੀਆਂ ਨਿਜੀ ਬੈਠਕਾਂ ਵਿਚ, ਖੜ੍ਹਕੇ ਦੜ੍ਹਕੇ ਨਾਲ ਸੱਚੀ ਗੱਲ ਕਰਨ ਦੀ ਸ਼ਕਤੀ ਪ੍ਰਚੰਡਤਾ ਨਾਲ ਵਰਤੀ। ਇਹ ਸਾਰੀਆਂ ਗੱਲਾਂ ਇਕ ਹਸਤੀ ਵਿਚ ਕਿਵੇਂ ਆਈਆਂ ? ਇਸਦਾ ਪਿਛੋਕੜ ਜੀਵਨ ਭਰ ਪੁਰਾਤਨ ਟਕਸਾਲਾਂ ਤੋਂ ਗੁਰਮਤ ਦਾ ਸੰਚਤ ਕੀਤਾ ਮਸਾਲਾ ਮੁਖ ਕਾਰਨ ਹੈ, ਉਸ ਤੋਂ ਵੀ ਵਧੇਰੇ ਪੁਰਾਤਨ ਪ੍ਰੰਪਰਾ ਨਾਲ ਜੁੜੇ ਹੋਏ ਹੋਣ ਕਰਕੇ ਵੀ ਇਹ ਕੁਝ ਹੋਇਆ, ਉਨ੍ਹਾਂ ਦਾ ਵੰਸ, ਧੁਰ ਗੁਰੂ ਅਮਰਦਾਸ, ਫਿਰ ਗੁਰੂ ਗੋਬਿੰਦ ਸਿੰਘ ਜੀ ਦੀ ਸੰਗਤ ਵਿਚ ਰਿਹਾ ਸੀ, ਉਨ੍ਹਾਂ ਗੁਰਮਤ ਦੀਆਂ ਵੱਡੀਆਂ ਟਕਸਾਲਾਂ ਵਿਚ ਜਾਕੇ ਆਪਣੇ ਆਪਨੂੰ ਪ੍ਰਪੱਕ ਕੀਤਾ ਸੀ।

ਭਾਈ ਜਵਾਲਾ ਸਿੰਘ ਇਕ ਗੁਰਮੁਖ ਸਿਖ ਸਨ, ਅਜੇਹੇ ਗੁਰਮੁਖ ਜੋ ਗ੍ਰਹਿਸਤ ਵਿਚ ਉਦਾਸ ਪ੍ਰਵਾਨ ਚੜ੍ਹਾਉਂਦੇ ਹਨ। ਉਨ੍ਹਾਂ ਪ੍ਰਵਿਰਤੀ ਵਿਚ ਹੀ ਨਿਵਿਰਤੀ ਵਾਲੇ ਗੁਣਵੰਤ ਧਰਮੀ ਜੀਵਨ ਦੀ ਪਾਲਨਾ ਕੀਤੀ :—

"ਗੁਰਮੁਖਿ ਸਰ ਆਪ ਸਰ ਬਿਧਿ ਜਾਣੇ
ਗੁਰਮੁਖਿ ਪਰਵਿਰਤਿ ਨਿਰਵਿਰਤਿ ਪਛਾਣੈ"।

× × × ×

1699 ਵਿਚ ਵੈਸਾਖੀ ਨੂੰ ਗੁਰੂ ਗੋਬਿੰਦ ਸਿੰਘ ਜੀ ਨੇ ਅਨੰਦਪੁਰ ਦੀ ਟਿੱਬੀ ਉਤੇ ਵੱਡਾ ਜੋੜ ਮੇਲ ਕੀਤਾ। ਉਸ ਵਿਚ ਪੰਜਾਂ ਪਿਆਰਿਆਂ ਦੀ ਚੋਣ ਕਰਕੇ ਖਾਲਸਾ ਪੰਥ ਦੀ ਰਚਨਾ ਕੀਤੀ, ਹਜ਼ਾਰਾਂ ਤੋਂ ਵੀ ਵੱਧ, ਲੱਖਾਂ ਤੱਕ ਲੋਕ ਇਸ ਇਕੱਠ ਵਿਚ ਸਾਮਿਲ ਹੋਏ, ਪਰ ਬਹੁਤੇ ਪਾਰਖੂ ਤਲਵਾਰ ਦੀ ਧਾਰ ਦੀ ਲਿਸ਼ਕ ਦੇਖਕੇ ਖਿਸਕ ਗਏ। ਔਰੰਗਜ਼ੇਬ ਦੇ ਸੂਹੀਏ ਦੀ ਭੇਜੀ ਖਬਰ ਮੁਤਾਬਕ ਲੱਖਾਂ ਦੇ ਇਕੱਠ ਵਿਚੋਂ ਕੁਲ 20 ਹਜਾਰ ਸਿੰਘ ਅੰਮ੍ਰਿਤ ਛਕਣ ਲਈ ਨਿਤਰੇ। ਇਸ ਪਹਿਲੇ 'ਪੂਰ' ਵਿਚ ਸ਼ਾਮਿਲ ਹੋਣ ਲਈ, ਇਕ ਵਿਅਕਤੀ ਭਾਈ ਲਾਲੋ ਦੀ ਵੰਸ਼ ਦਾ, 'ਸਾਹਿਬ ਸਿੰਘ ਸੀ। ਭਾਵੇਂ ਸਿਖੀ ਨਾਲ ਰਿਸ਼ਤਾ ਏਸ ਘਰ ਦਾ ਤੀਜੀ ਪਾਤਸ਼ਾਹੀ ਦੇ ਸਮੇਂ ਤੋਂ ਹੀ ਜੁੜਿਆ ਆ ਰਿਹਾ ਸੀ, ਜਦੋਂ ਇਹ ਪ੍ਰਵਾਰ ਗੋਇੰਦਵਾਲ ਕੋਲ ਫਤਿਆਂਬਾਦ ਵਸਦਾ ਸੀ। ਗੋਇੰਦਵਾਲ ਦੇ ਇਲਾਕੇ ਵਿਚੋਂ ਉਠਕੇ ਨਵੀਂ ਰੌਣਕ ਤੇ ਚੰਗੀ ਆਬਾਦੀ ਵਾਲਾ ਥਾਂ, ਜਿਸ ਪਿੰਡ ਨੂੰ ਠੱਠਾ ਟਿੱਬਾ ਨੇ ਆਪਣੇ ਸੰਘਣੇ ਪਰਛਾਵੇਂ ਹੇਠ

ਲੈ ਰਖਿਆ ਹੈ, ਸੈਦਪੁਰ ਆ ਵਸੇ ਸਨ, ਭਾਈ ਜੁਆਲਾ ਸਿੰਘ ਜੀ ਨੂੰ ਠੱਠਾ ਟਿੱਬਾ ਵਾਲੇ ਕਰਕੇ ਲੋਕੀਂ ਬਹੁਤਾ ਜਾਣਦੇ ਸਨ, ਬਨਿਸਬਤ ਸੈਦਪੁਰ ਦੇ।

ਠੱਠਾ ਟਿੱਬਾ ਸੁਲਤਾਨ ਪੁਰ ਦੇ ਨਜ਼ਦੀਕ ਹੈ। ਉਸ ਸੁਲਤਾਨ ਪੁਰ ਦੇ ਨਜਦੀਕ ਜਿਥੋਂ ਗੁਰੂ ਨਾਨਕ ਜੀ ਜੁਆਨੀ ਵਿੱਚ ਘਰ ਬਾਰ ਤਿਆਗ ਕੇ, ਅਮਾਂਤ ਲੁਕਾਈ ਸੋਧਣ ਲਈ ਚੜੇ ਸਨ। ਜਿਥੇ ਬੇਈ ਨਦੀ ਦੀ ਜਲ-ਸੱਮਾਧੀ ਵਿੱਚ ਉਨ੍ਹਾਂ ਨੂੰ ਦਰਗਾਹੀ ਹੁਕਮ ਹੋਇਆ ਸੀ। ਇਹ ਓਸੇ ਸੁਲਤਾਨ ਪੁਰ ਦੀ ਗੱਲ ਹੈ ਜਿਥੋਂ ਦੀ ਸਿੱਖੀ ਨੂੰ ਭਾਈ ਗੁਰਦਾਸ ਜੀ ਨੇ :—

'ਸੁਲਤਾਨ ਪੁਰ ਹਰਿ ਭਗਤ ਭੰਡਾਰਾ'।

ਦਸਦਿਆਂ ਓਥੋਂ ਦੇ ਪ੍ਰਸਿੱਧ ਸਿਖਾਂ ਦੇ ਨਾਮ ਆਪਣੀ ਇਕ ਪਉੜੀ ਵਿਚ ਪ੍ਰੋਏ ਹਨ। ਗੁਰੂ ਕੀ ਭੈਣ ਵੀ ਤਾਂ ਸੁਲਤਾਨ ਪੁਰ ਦੀ ਵਾਸੀ ਸੀ। ਸਿਖ ਰਾਜ ਵੇਲੇ ਜਿਸ ਮਹਾਂ ਪੁਰਖ ਦੀ ਵੱਡੀ ਚੜ੍ਹਤ ਦੇਖ ਕੇ ਲਾਹੌਰ ਦੇ ਰਾਜ ਕਮਾਰ ਤੇ ਸਰਦਾਰ ਪਨਾਹ ਲੈਂਦੇ ਸੀ ਉਹ ਭਾਈ ਬੀਰ ਸਿੰਘ ਨੌਰੰਗਾ ਬਾਦੀਏ ਵੀ ਏਸੇ ਭੂਮੀ ਉਤੇ ਖ਼ੂੰਨ ਡੋਲ੍ਹ ਗਏ ਸਨ।

ਜੇ ਕਿਸੇ ਧਰਤੀ ਤੇ ਉਸਦੀਆਂ ਗਾਥਾਵਾਂ ਦਾ ਕਿਸੇ ਵਿਅੱਕਤੀ ਉਤੇ ਕੋਈ ਅਸਰ ਪੈਂਦਾ ਹੈ, ਭਾਈ ਜੁਆਲਾ ਸਿੰਘ ਅਜੇਹੇ ਪ੍ਰਭਾਵ ਕਬੂਲਣ ਦੀਆਂ ਪੂਰੀਆ ਸੰਭਾਨਾਵਾ ਮੌਜੂਦ ਸਨ, ਉਨਾਂ ਅੱਪਣੇ ਪਾਸ ਪੜੋਸ ਦੇ ਸਾਰੇ ਪ੍ਰਖਾ ਦੇ ਪ੍ਰਭਾਵ ਆਪਣੇ ਵਿੱਚ ਪ੍ਰੋਏ ਹੋਏ ਸਨ।

× × × ×

ਦਸ਼ਮੇਸ ਜੀ ਦੇ ਸਿੱਖ ਸਾਹਿਬ ਸਿੰਘ ਤੋਂ ਅਗੇ ਵੰਸ ਚਲਿਆ, ਅਗੇ ਬਾਬਾ ਟਹਿਲ ਸਿੰਘ ਕੀਰਤਨ ਦੇ ਧਨੀ ਪੈਦਾ ਹੋਏ। ਭਾਈ ਜਵਾਲਾ ਸਿੰਘ ਜੀ ਦੇ ਪਿਤਾ ਭਾਈ ਦੇਵਾ ਸਿੰਘ ਜੀ ਵੀ ਕੀਰਤਨਏ ਸਨ, ਉਨ੍ਹਾਂ ਆਪਣੇ ਛੋਟੇ ਪੁੱਤਰ ਦਾ ਲਾਮ ਜਵਾਲਾ ਸਿੰਘ ਰਖਿਆ, ਇਸ 'ਜਵਾਲਾ' ਦੀ ਨਿੱਕੀ ਜਿਹੀ ਚਿਣਗ ਨੂੰ ਧ੍ਰਾਪਣ ਲਈ, ਗਿਆਨ ਦੇ ਈਂਧਨ ਪਾ ਪਾ ਕੇ ਪਾਲਿਆ। ਜਿਉ ਜਿਉ ਈਂਧਨ ਹੋਰ ਪੈਂਦਾ ਗਿਆ, ਜੁਆਲਾ ਵਧੇਰੇ ਭੜਕਦੀ ਗਈ, ਸਮਾਂ ਪਾਕੇ ਉਹ ਲਾਟਾਂ ਬਣੀਆਂ। ਇਸ ਇੱਕ ਸਰੀਰ ਦੇ ਰੂਪ ਵਿਚ ਚਲਦੀ ਫਿਰਦੀ ਬ੍ਰਹਮ-ਅਗਨੀ ਨੇ ਦੇਸ਼-ਵਿਦੇਸ਼ ਟਾਪੂਆਂ, ਤੱਕ ਜਾਕੇ ਨਾਦ ਬ੍ਰਹਿਮ ਦੀਆਂ ਉਹ ਚਿਣਗਾਂ ਸੁੱਟੀਆਂ, ਜਿੰਨ੍ਹਾਂ ਨੇ ਅਨੇਕਾਂ ਹਿਰਦਿਆਂ ਉਤੇ ਬਰੂਦੀ ਪਲੀਤੇ ਜਿਹੇ ਕੰਮ ਕੀਤੇ।

ਸਿੱਖਾਂ ਵਿਚ ਬਹੁਤ ਘੱਟ ਖਾਨਦਾਨ ਅਜੇਹੇ ਹਨ, ਜਿੰਨ੍ਹਾਂ ਦਾ ਗੁਰੂ ਘਰ ਨਾਲ, 'ਪੁਰਾਣਾ ਸਿੱਧਾ ਰਿਸ਼ਤਾ ਜੁੜਿਆ ਆ ਰਿਹਾ ਹੋਵੇ, ਅਤੇ ਪ੍ਰਵਾਰ ਉਸੇ ਪਟੜੀ ਉਤੇ ਚਲ ਰਹੇ ਹੋਣ, ਜਿਸ ਉਤੇ ਗੁਰੂ ਸਾਹਿਬਾਨ ਨੇ ਟੋਰਿਆ ਸੀ। ਭਾਈ ਜਵਾਲਾ ਸਿੰਘ ਜੀ ਅਤੇ ਉਨ੍ਹਾਂ ਦੀ ਵੰਸ ਏਸ ਪੱਖੋਂ ਸੁਭਾਗੀ ਹੈ, ਵਿਰਾਸਤ ਵਲੋਂ ਅਮੀਰ ਹੈ।

ਉਨ੍ਹਾਂ ਦੇ ਵੱਡੇ ਵਡੇਰਿਆਂ ਨੇ ਤੀਜੀ ਪੀੜ੍ਹੀ ਤੋਂ ਸਿਖੀ ਪ੍ਰਾਪਤ ਕੀਤੀ ਗੁਰੂ ਗੋਬਿੰਦ ਸਿੰਘ ਜੀ ਤੋਂ ਅੰਮ੍ਰਿਤ ਛਕਿਆ, ਸਿਖੀ ਮੰਡਲ ਵਿਚ ਪ੍ਰਵੇਸ਼ ਕੀਤਾ, ਇਹ ਇਕ ਪੱਖ ਹੈ।

ਦੂਜਾ ਪੱਖ ਵੀ ਘੱਟ ਮਹਾਨਤਾ ਵਾਲਾ ਨਹੀਂ । ਭਾਈ ਜੁਆਲਾ ਸਿੰਘ ਗੁਰੂ-ਬਖਸ਼ੀ ਵੰਸ਼ ਵਿਚੋਂ ਹੋਣ ਕਾਰਨ ਵੀ ਬੇਸ਼ੱਕ ਧੰਨਤਾ ਦੇ ਯੋਗ ਸਨ, ਪਰ ਉਨ੍ਹਾਂ ਨੇ ਸੰਗੀਤ ਤੇ ਗੁਰਮਤ ਦੀ ਵਿਦਿਆ ਵੀ ਗੁਰੂ ਗੋਬਿੰਦ ਸਿੰਘ ਜੀ ਦੀਆਂ ਚਲਾਈਆਂ ਟਕਸਾਲਾਂ ਵਿੱਚ ਆਪਣੇ ਸਰੀਰ ਨੂੰ ਕੱਚੀ ਧਾਂਤ ਵਾਂਗ ਢਾਲਕੇ ਪ੍ਰਾਪਤ ਕੀਤੀ । ਉਸ ਵੇਲੇ ਅੰਮ੍ਰਿਤਸਰ ਕੇਂਦਰੀ ਧਾਮ ਤੋਂ ਇਲਾਵਾ ਦੋ ਹੋਰ ਟਕਸਾਲਾ ਦੀ ਵੱਡੀ ਮਾਨਤਾ ਸੀ । ਇਕ ਜ਼ਿਲਾ ਹੁਸ਼ਿਆਰਪੁਰ ਵਿਚ 'ਗਿੜਵੜੀ' ਪਿੰਡ ਦੀ, ਦੂਜੀ ਜ਼ਿਲਾ ਫਿਰੋਜ਼ਪੁਰ ਦੇ ਸ਼ੇਖਵਾਂ ਨਗਰ ਦੀ ਟਕਸਾਲ, ਗਿੜਵੜੀ ਦੀ ਟਕਸਾਲ ਦੇ ਨਿਰਮਲੇ ਪੰਡਿਤ ਤਾਰਾ ਸਿੰਘ ਨਰੋਤਮ, ਪੰਡਿਤ ਸੰਤ ਸ ਧੂ ਸਿੰਘ ਆਪਣੇ ਜ਼ਮਾਨੇ ਦੇ ਸ਼੍ਰੋਮਣੀ ਵਿਦਿਵਾਨ ਹੋ ਗੁਜ਼ਰੇ ਹਨ । ਦੋਵਾਂ ਮਹਾਨ ਵਿਦਿਵਾਨਾਂ ਨੂੰ ਪਟਿਆਲੇ ਦੇ ਰਾਜ ਦਰਬਾਰ ਵਿਚ ਰੱਖਿਆ, ਗੁਰਮਤ ਦੇ ਗ੍ਰੰਥ ਤਿਆਰ ਕਰਾਏ ਗਏ, ਉਨ੍ਹਾਂ ਸੰਤਾ ਦੇ ਪ੍ਰਭਾਵ ਹੇਠਾਂ ਹੀ ਧਰਮ ਧੁਜਾ ਨਿਰਮਲ ਅਖਾੜਾ ਪਟਿਆਲੇ ਵਿਚ ਕਾਇਮ ਹੋਇਆ ਸੀ।

ਪਿੰਡ ਸੇਖਵਾਂ ਦੀ ਟਕਸਾਲ ਦਾ ਨਾਮ ਫਰੀਦਕੋਟ ਰਿਆਸਤ ਵਲੋਂ ਛਾਪੇ ਗਏ ਗੁਰੂ ਗ੍ਰੰਥ ਸਾਹਿਬ ਦੇ ਟੀਕੇ ਦੀ ਗੌਰਵ ਗਾਥਾ ਨਾਲ ਜੁੜਿਆ ਹੋਇਆ ਹੈ । ਸੇਖਵਾਂ ਟਕਸਾਲ ਦੇ ਗਿਆਨੀ ਬਦਨ ਸਿੰਘ ਨੇ ਪੰਜ ਛੇ ਸਾਲ ਖਰਚ ਕੇ, ਸਰਕਾਰੀ ਸਹਾਇਤਾ ਨਾਲ, ਗੁਰੂ ਗ੍ਰੰਥ ਸਾਹਿਬ ਜੀ ਦੇ ਟੀਕੇ ਦਾ ਖਰੜਾ ਤਿਆਰ ਕੀਤਾ ਸੀ । ਫਿਰ ਟੀਕਾ ਸੋਧਣ ਵਾਲੀ ਵਿਦਵਾਨਾਂ ਦੀ ਇਕ ਕਮੇਟੀ ਵਿਚ ਜਿਥੇ ਹੋਰ ਵਿਦਵਾਨਾਂ ਦੇ ਨਾਮ ਸ਼ਾਮਲ ਹਨ, ਉਥੇ ਸੇਖਵਾਂ ਦੀ ਟਕਸਾਲ ਦੇ ਇਕ ਗਿਆਨੀ ਧਿਆਨ ਸਿੰਘ ਜੀ ਦਾ ਵੀ ਸ਼ੁਭਨਾਮ ਹੈ। ਗੁਰਬਾਣੀ ਸੰਗੀਤ ਅਤੇ ਗੁਰਮਤ ਦੇ ਅਰਥਬੋਧ ਦੀਆਂ ਇੰਨ੍ਹਾਂ ਦੋਵਾਂ ਟਕਸਾਲਾਂ ਵਿਚੋ, ਗੁਰਮਤ ਦੇ ਜਾਨਣ ਵਾਲੇ ਜਗਆਸੂ ਦੂਰ ਦੂਰ ਤੋਂ ਆਕੇ ਪੜ੍ਹਿਆ ਕਰਦੇ ਸਨ । ਗਿਆਨੀ ਬਿਸ਼ਨ ਸਿੰਘ ਜੀ ਮਰਾਲੇ ਵਾਲੇ, 'ਗਿੜਵੜੀ' ਤੋਂ ਪੜ੍ਹਕੇ ਮਰਾਲੇ ਪੁਜੇ ਸਨ । ਜਿਥੇ ਉਨ੍ਹਾਂ ਪਾਸ ਗਿਆਨੀ ਸੁੰਦਰ ਸਿੰਘ ਭਿੰਡਰਾਂ ਵਾਲਿਆਂ ਦੇ ਪਿਤਾ ਖਜ਼ਾਨ ਸਿੰਘ, ਆਪਣੇ ਪੁੱਤਰ ਨੂੰ ਲੈਕੇ ਹਾਜ਼ਰ ਹੋਏ ਤੇ ਗੁਰਮਤ ਦੀ ਪੜ੍ਹਾਈ ਕਰਾਈ ਸੀ । ਏਨ੍ਹਾਂ ਦੋਵਾਂ ਟਕਸਾਲਾਂ ਵਿਚੋਂ ਪ੍ਰਵਾਨ ਚੜ੍ਹੇ ਆਪਣੇ ਜ਼ਮਾਨੇ ਦੇ ਇਕ ਪ੍ਰਸਿਧ ਵਿਦਵਾਨ ਤੇ ਰਾਗੀ ਸਰਧਾ ਸਿੰਘ ਜੀ ਹੋਏ, ਉਨ੍ਹਾਂ ਨੂੰ ਗੁਰਬਾਣੀ ਦੇ ਰਾਗਾਂ ਵਿਚ ਖਾਸ ਮੁਹਾਰਤ ਸੀ, ਉਹ ਸੇਖਵਾਂ ਦੇ ਡੇਰੇ ਵਿਚ ਨਿਵਾਸ ਕਰਦੇ ਹੋਏ ਵਿਦਿਆਦਾਨ ਕਰਦੇ ਸੀ । ਨੇੜੇ ਹੀ ਜ਼ਮਾਨੇ ਉਤੇ ਧਾਂਕ ਜਮਾਉਣ ਵਾਲੇ ਮਹੰਤ ਗਜਾ ਸਿੰਘ ਗੁਰੂਸਰ ਮਰਾਝ ਵਾਲੇ, ਸੰਗੀਤ ਦੇ ਅਸਮਾਨ ਉਤੇ ਸੂਰਜ ਵਾਗ ਚਮਕ ਰਹੀ ਹਸਤੀ ਵਿਰਾਜ ਰਹੀ ਸੀ । ਜਿਨ੍ਹਾਂ ਦਾ ਸ਼ਰਧਾ ਸਿੰਘ ਨਾਲ ਮੇਲ ਮਿਲਾਪ ਸੀ ।

ਭਾਈ ਜਵਾਲਾ ਸਿੰਘ ਜੀ ਦੇ ਇਕ ਸਾਥੀ, ਅਰਜਨ ਸਿੰਘ ਤਰੰਗੜ, ਦੇ ਕਥਨ ਮੁਤਾਬਕ ਮਹੰਤ ਗੱਜਾ ਸਿੰਘ ਸੰਗੀਤ ਦੇ ਸਮੁੰਦਰ ਸਨ, ਜਿਨ੍ਹਾਂ ਅਗੇ ਸਾਰੇ ਸੰਗੀਤੱਗ ਸਿਰ ਨਿਵਾਉਂਦੇ ਸੀ । ਸਰਧਾ ਸਿੰਘ ਜੀ ਮਹੰਤ ਗੱਜਾ ਸਿੰਘ ਜੀ ਪਾਸ ਜਾਕੇ ਵੀ 'ਗੁਣ' ਪ੍ਰਾਪਤ ਕਰਦੇ ਰਹਿੰਦੇ ਸੀ । ਭਾਈ ਸਰਧਾ ਸਿੰਘ ਜੀ, ਮਹੰਤ ਗੱਜਾ ਸਿੰਘ ਜੀ ਦੇ ਸਾਥੀ, ਪ੍ਰੇਮੀ, ਸਹਿਯੋਗੀ, ਸ਼ਾਗਿਰਦ ਸਭੋ ਕੁਝ ਸਨ ।

ਭਾਈ ਜਵਾਲਾ ਸਿੰਘ ਜੀ ਦੇ ਪਿਤਾ ਦੇਵਾ ਸਿੰਘ ਨੇ ਆਪਣੇ ਪੁੱਤਰ ਨੂੰ 'ਪੂਰਨ ਗੁਣਵੰਤ' ਬਨਾਉਣ ਲਈ ਘਰ ਦਾ ਮੋਹ ਤਿਆਗਕੇ 'ਸੇਖਵਾਂ' ਦੀ ਟਕਸਾਲ ਵਿੱਚ ਭੇਜ ਦਿੱਤਾ। ਆਰੰਭਕ ਸੰਗੀਤ ਤੇ ਗੁਰਬਾਣੀ ਦੀ ਸਿਖਿਆ ਭਾਵੇਂ ਉਨ੍ਹਾਂ ਘਰੋ ਹੀ ਸ਼ੁਰੂ ਕਰ ਰੱਖੀ ਸੀ, ਸੇਖਵਾਂ ਪੁਜਕੇ ਹੋਰ ਵਧੇਰੇ ਜਾਨਣ ਤੇ ਗਿਆਨ ਨੂੰ ਸਾਣ ਉਤੇ ਚਾੜਨ ਦਾ ਸਮਾਂ ਮਿਲਿਆ। ਗੁਰਮਤ ਤੇ ਉਚੀ ਸੰਗੀਤ ਵਿਦਿਆ ਦੀ ਪ੍ਰਾਪਤੀ ਦਾ ਸੰਯੋਗ ਵੀ ਢੁਕਿਆ।

ਭਾਈ ਸਰਧਾ ਸਿੰਘ ਜੀ ਦਾ ਜਵਾਲਾ ਸਿੰਘ ਜੀ ਦੀ ਵੰਸ਼ ਦੇ ਬਾਬਾ ਟਹਿਲ ਸਿੰਘ ਦੇ ਸਮੇਂ ਤੋਂ ਮੇਲ ਮਿਲਾਪ ਸੀ। ਇਹ ਮੇਲ ਦੇਵਾ ਸਿੰਘ ਜੀ ਦੇ ਸਮੇਂ ਹੋਰ ਵਧਿਆ। ਇਹ ਉਹ ਜ਼ਮਾਨਾ ਹੈ ਜਦੋਂ ਮਾਲਵੇ ਤੋਂ ਲੋਕੀ ਅੰਮ੍ਰਿਤਸਰ ਦੀ ਯਾਤਰਾ ਲਈ ਪੈਦਲ ਏਸ ਰਾਹੋ ਲੰਘਿਆ ਕਰਦੇ ਸੀ, ਇਕ ਪੜਾ ਸੈਦਪੁਰ ਹੁੰਦਾ, ਜਿਥੇ ਲੰਗਰ ਰਿਹਾਇਸ਼ ਦੇ ਪ੍ਰਬੰਧ ਹੁੰਦੇ ਇਸ ਨਾਲੋ ਵੀ ਵਧੇਰੇ ਕੀਰਤਨ ਸਮਾਗਮ ਦੀ ਕਸ਼ਿਸ਼ ਕੰਮ ਕਰਿਆ ਕਰਦੀ ਸੀ।

ਉਦੋਂ 'ਪੰਚ ਪਦਾਰਥੀ' ਆਸਾ ਜੀ ਦੀ ਵਾਰ ਦਾ ਰੈਣ ਸਵਾਈ ਕੀਰਤਨ ਕੋਈ ਕੋਈ ਰਾਗੀ ਕੀਤਾ ਕਰਦਾ ਸੀ। (ਹੁਣ ਸ਼ਾਇਦ ਕੋਈ ਵੀ ਨਹੀਂ) ਬਾਬਾ ਟਹਿਲ ਸਿੰਘ ਭਾਈ ਜਵਾਲਾ ਸਿੰਘ ਦੇ ਦਾਦਾ ਤੇ ਪਿਤਾ ਭਾਈ ਦੇਵਾ ਸਿੰਘ, ਵਲੋਂ ਕੀਤੇ ਜਾਣ ਵਾਲੇ ਜੋੜ ਮੇਲਿਆਂ ਸਮੇਂ ਸਰਧਾ ਸਿੰਘ ਦਾ ਪੁੱਜ ਜਾਣਾ ਸੋਨੇ ਵਿਚ ਸੁਗੰਧੀ ਵਾਲਾ ਸੱਬਬ ਬਣ ਜਾਂਦਾ। ਸਾਰੀ ਰਾਤ ਕੀਰਤਨ ਹੁੰਦਾ।

## ਪੰਚ ਪਦਾਰਥੀ ਆਸਾ ਦੀ ਵਾਰ

ਸ਼ਾਮੀ ਸੋਦਰ ਦੀ ਚੌਕੀ ਆਸਾ ਰਾਗ ਵਿਚ ਲਗਾਕੇ, ਇਕ ਇਕ ਸ਼ਬਦ, ਬਹੁਤਾ ਕਰਕੇ ਗੁਰੂ ਸਾਹਿਬਾਨ ਦੇ ਦੱਸੇ ਰਾਗਾਂ ਅਤੇ ਸੰਗੀਤਕ ਪੱਖੋ ਨਿਰਧਾਰਤ ਸਮੇਂ ਮੁਤਾਬਕ ਕੀਰਤਨ ਆਰੰਭਿਆ ਜਾਂਦਾ। ਨਾਲੋਂ ਨਾਲ ਇਕ ਸੁਖਮਨੀ ਸਾਹਿਬ ਦੀ ਅਸ਼ਟਪਦੀ, ਇਕ ਸੁਖਮਨੇ (ਸੁਖਮਨਾ ਗੁਰੂ ਰਾਮਦਾਸ ਜੀ ਦੀਆਂ ਕਲਿਆਣ, ਕਾਨੜਾ, ਨਟਨਰਾਂਇਣ, ਬਿਲਾਵਲ ਰਾਗਾਂ ਵਿਚ ਉਚਾਰੀਆਂ ਛੇ ਛੇ ਅਸ਼ਟਪਦੀਆਂ ਨੂੰ ਮੇਲਕੇ ਪੜ੍ਹਨ ਨੂੰ ਕਿਹਾ ਜਾਂਦਾ ਹੈ)। ਫਿਰ 24 ਛੱਕੇ, ਉਨ੍ਹਾਂ ਦੇ ਨਾਲ ਇਕ ਇਕ ਸਲੋਕ ਆਸਾ ਜੀ ਦੀ ਵਾਰ ਦਾ ਸ਼ਾਮਲ ਕਰਕੇ, ਸੂਰਜ ਦੀ ਟਿੱਕੀ ਚੜਨ ਤੱਕ ਆਸਾ ਦੇ ਨਾਲ ਭੈਰਵੀ ਮਿਲਾਕੇ ਸਮਾਪਤੀ ਕਰ ਦਿੱਤੀ ਜਾਂਦੀ। ਇਸ ਤਰ੍ਹਾਂ ਦੀ 'ਪੰਚ ਪਦਾਰਥੀ' ਆਸਾ ਜੀ ਦੀ ਵਾਰ ਦੇ ਕੀਰਤਨ ਦੀ ਸੇਵਾ ਗਿਣਤੀ ਦੇ ਵਿਸ਼ੇਸ਼ ਰਾਗੀ ਤੇ ਕੀਰਤਨੀਏ ਨਿਭਾਉਣ ਦੇ ਸਮਰਥ ਸਨ, ਰਾਤਾਂ ਨੂੰ ਸੰਗਤਾਂ ਜੁੜਦੀਆਂ। ਸਰੰਦੇ ਤਾਊਸ ਮਿਰਦੰਗ ਤਬਲੇ ਲੈਕੇ ਕੀਰਤਨੀਏ ਸਜ ਜਾਂਦੇ ਤੇ ਭੋਗ ਪਾਕੇ ਹੀ ਉਠਦੇ। ਸੰਗਤਾਂ ਦੀ ਆਵਾਜਾਈ'ਸੜਕਾਂ, ਰੇਲਾਂ ਨਾ ਹੋਣ ਕਰਕੇ, ਕੱਚੇ ਰਾਹਾਂ ਉਤੋਂ ਪੱਕੇ ਇਮਾਨ ਵਾਲਿਆਂ ਦੀ ਹੁੰਦੀ। ਗਿੜਵੜੀ ਤੇ ਸੇਖਵਾਂ ਟਕਸਾਲ ਦੇ ਮਹਾਨ ਗਿਆਨੀ ਤੇ ਕੀਰਤਨੀਏ ਭਾਈ ਸਰਧਾ ਸਿੰਘ 'ਪ੍ਰਾਚਖਸ਼ੂ' ਸਨ, ਉਨ੍ਹਾਂ ਦੀ ਸਾਂਝ ਏਨ੍ਹਾਂ ਕਾਫਲਿਆਂ ਕਾਰਨ ਭਾਈ ਜਵਾਲਾ ਸਿੰਘ ਜੀ ਦੇ ਪਿਤਾ-ਪਿਤਾਮਾ ਨਾਲ ਗਾੜ੍ਹੀ ਹੁੰਦੀ ਗਈ। ਕਿਉਕਿ ਜਵਾਲਾ ਸਿੰਘ ਦੇ ਪਿਤਾ

ਤੇ ਦਾਦਾ ਜੀ ਗੁਰਬਾਣੀ ਦੇ ਅਰਥਬੋਧ ਦੇ ਜਾਣੂ ਹੋਣਦੇ ਨਾਲੋ ਨਾਲ ਤਬਲੇ ਸਰੰਦੇ ਤਾਊਸ ਦੇ ਵਜੰਤਰੀ ਤੇ ਕੀਰਤਨੀਏ ਸਨ ।

ਭਾਈ ਜਵਾਲਾ ਸਿੰਘ ਜੀ ਦਾ ਪਹਿਲਾ ਸੁਭਾਗ ਸੀ, ਗੁਰੂ ਕੀ ਨਾਦੀ ਪ੍ਰੰਪਰਾ ਵਿਚ ਜੁੜਨ ਦਾ, ਦੂਜਾ ਸੁਭਾਗ ਉਸ ਪ੍ਰੰਪਰਾ ਕਾਰਨ ਸੀ ਜੋ ਗੁਰਮਤ ਦੀਆਂ ਟਕਸਾਲਾਂ ਤੋ ਗਿਆਨ ਪ੍ਰਾਪਤ ਕਰਨ ਦਾ ਹੋਇਆ । ਤੀਜਾ ਸੁਭਾਗ ਸੀ, ਇਨਾਂ ਟਕਸਾਲਾਂ ਵਿਚ ਪੱਕੀ ਪ੍ਰਮਾਣੀਕ ਹਸਤੀ ਦੀ ਸ਼ਾਗਿਰਦੀ ਤੇ ਉਸਦੀ ਸੰਗਤ ਵਿੱਚ ਰਹਿਣ ਦਾ ।

ਸਭ ਗੱਲਾਂ ਪਿਛੇ ਕੰਮ ਕਰਦੀ ਸੀ ਕੁਝ ਬਨਣ ਦੀ ਇਛਾ, ਜੋ ਛਿਨ ਛਿਨ ਸਾਧਨਾ ਕਰਨ ਦੀ ਭਾਵਨਾ ਨਾਲ ਜੁੜੀ ਹੋਈ ਸੀ, ਜੁਆਲਾ ਸਿੰਘ ਜੀ, ਭਾਈ ਸਰਧਾ ਸਿੰਘ ਦੀਆਂ ਸਿਖਾਈਆਂ ਰੀਤਾਂ, ਰਾਗ, ਰਾਗਣੀਆਂ ਦੇ ਭੇਦਾਂ-ਪ੍ਰਭੇਦਾਂ ਨੂੰ ਤਾਊਸ ਤੇ ਸਿਰੰਦੇ ਨਾਲ ਘਰ ਬਾਹਰ, ਇਥੋਂ ਤੱਕ ਕਿ ਰੋਹੀਆਂ ਵਿੱਚ, ਖੇਤਾਂ ਦੀ ਇਕਾਂਤ ਵਿਚ, ਜਾਕੇ ਰਿਆਜ਼ ਕਰ ਕਰ ਕੇ ਧੁਨਾਂ ਪਕਾਉਦੇ । ਲੋਕਾਂ ਟਿੱਚਰਾਂ ਕਰਨੀਆਂ 'ਇਸ ਮੁੰਡੇ ਨੇ ਪਿੰਡ ਦੇ ਖੇਤਾਂ ਵਿਚ ਪੈਣ ਵਾਲੇ ਜਾਨਵਰਾਂ ਤੋਂ ਵਾਹਵਾ ਰੱਖਿਆ ਕੀਤੀ ਹੈ । ਆਹਾ ਹਾ-ਆਹਾ ਹਾ-ਹਾ-ਸੁਣਕੇ ਕੋਈ ਪਸ਼ੂ ਤਾਂ ਕੀ ਪੰਛੀ ਵੀ ਫਸਲਾਂ ਨੇੜੇ ਨਹੀਂ ਢੁਕਦਾ ?

ਅੰਮ੍ਰਿਤਸਰ ਪਹਿਲੇ ਸਮਿਆਂ ਵਿਚ ਗੁਰੂ ਗਿਆਨ ਦਾ ਕੇਂਦਰ ਰਿਹਾ ਹੈ । ਇਥੇ ਹਰਿ ਮੰਦਰ ਸਾਹਿਬ ਦੇ ਰਾਗੀਆਂ ਗਿਆਨੀਆਂ ਵਿਚੋਂ ਉਨ੍ਹਾਂ ਜ਼ਮਾਨਿਆਂ ਵਿਚ ਪੁਣ ਛਾਣਕੇ ਚੋਟੀ ਦੇ ਸੰਗੀਤਵੇਤਾ ਗੁਰਮਤ ਦੇ ਜਾਣੂ ਗਿਆਨੀ ਜੁੜਦੇ ਰਹਿੰਦੇ ਸੀ । ਅੰਮ੍ਰਿਤਸਰ ਦੇ ਗਿਆਨੀ ਤੇ ਰਬਾਬੀ, ਰਾਗੀ, ਵਜੰਤ੍ਰੀਏ ਹੋਰਨਾਂ ਥਾਵਾਂ ਨਾਲੋਂ ਵਧੇਰੇ ਮਾਨਤਾ ਅਤੇ ਪ੍ਰਮਾਣੀਕਤ ਵਾਲੇ ਮੰਨੇ ਜਾਂਣੇ ਸੁਭਾਵਕ ਹੀ ਸਨ । ਕਈ ਹਸਤੀਆਂ ਸਚਮੁੱਚ ਅਜੇਹੀਆਂ ਹੁੰਦੀਆਂ, ਜੋ ਆਪਣੀ ਮਿਸਾਲ ਆਪ ਸਨ-1900 ਦੇ ਬੀਤੇ ਤੇ ਢਲ ਰਹੇ ਦਹਾਕੇ ਵਿਚ ਅੰਮ੍ਰਿਤਸਰ ਇਕ ਸੰਗੀਤ ਵੇਤਾ ਬਾਬਾ ਵਸਾਵਾ ਸਿੰਘ ਜੀ ਹੋਏ ਹਨ । ਉਸ ਵੇਲੇ ਉਹ ਅੰਮ੍ਰਿਤਸਰ ਦੀਆਂ ਸੰਗੀਤ ਮੰਡਲੀਆਂ ਨੂੰ ਪ੍ਰਭਾਵਤ ਕਰ ਰਹੇ ਸੀ । ਬਾਬਾ ਸਰਧਾ ਸਿੰਘ ਦੇ ਮਨ ਵਿਚ ਆਪਣੇ ਸਾਗਿਰਦ ਦੀ ਲਾਲਸਾ ਤੇ ਬਿਬੇਕ ਬਧ ਦੇਖਕੇ, ਉਮੰਗ ਉਠੀ, ਕਿਉਂ ਨਾ ਜਵਾਲਾ ਸਿੰਘ, ਸੰਗੀਤ ਦਾ ਸਭ ਤੋਂ ਵੱਡਾ ਅਚਾਰੀਆ ਹੋਵੇ? ਉਨ੍ਹਾਂ ਆਪਣੀ ਸੱਧਰ ਭਾਈ ਸਾਹਿਬ ਜੀ ਦੇ ਪਿਤਾ ਨੂੰ ਦੱਸੀ, ਉਨ੍ਹਾਂ ਅਗੋਂ ਇਉ ਝੋਲੀ ਪੁਆਈ ਜਿਵੇਂ ਉਨ੍ਹਾਂ ਦੇ ਮਨ ਦੀ ਇਛਾ ਦੀ ਪੂਰਤੀ ਹੋਵੇ, ਦੋਵਾਂ ਨੇ ਮਤਾ ਪਕਾਕੇ ਅੰਮ੍ਰਿਤਸਰ ਦੇ ਰੰਗੀਰਾਮ (ਵਸਾਵਾ ਸਿੰਘ) ਕੋਲ ਪੁਜਣ ਦੀ ਠਾਨਲਈ । ਪਰ ਬਾਬਾ ਦੇਵਾ ਸਿੰਘ ਜੀ ਛੇਤੀ ਚਲਾਣਾ ਕਰ ਗਏ, ਉਨ੍ਹਾਂ ਦੀ ਇਹ ਸੱਧਰ ਸਰਧਾ ਸਿੰਘ ਜੀ ਨੇ ਪੂਰੀ ਕੀਤੀ । ਸਰਧਾ ਸਿੰਘ ਜੀ ਜਵਾਲਾ ਸਿੰਘ ਨੂੰ ਲੈਕੇ ਵਸਾਵਾ ਸਿੰਘ ਕੋਲ ਪਹੁੰਚ ਗਏ । ਬਾਬਾ ਵਸਾਵਾ ਸਿੰਘ ਦਾ ਦੂਜਾ ਉਪਨਾਮ ਹੀ ਰੰਗੀ ਰਾਮ ਸੀ । ਜਾਣੀ ਰਾਮ ਦੇ ਰੰਗ ਵਿਚ ਰੰਗੇ ਹੋਏ (ਰਾਗੀ) ਪ੍ਰੇਮੀ । ਰੰਗੀ ਰਾਮ ਜੀ ਸੰਗੀਤਕ ਰੀਤਾਂ ਦੇ ਧਨੀ ਸਨ । ਸਰਧਾ ਸਿੰਘ ਜੀ ਜੁਆਲਾ ਸਿੰਘ ਜੀ ਨੂੰ ਜਦੋਂ ਉਨ੍ਹਾਂ ਪਾਸ ਹੋਰ ਉਚੇਰੀ ਸਿਖਿਆ ਲਈ ਲੈਕੇ ਗਏ, ਗੱਲ ਨਾ

ਬਣੀ। ਮਾਇਕ ਸਮਰਥਾ ਘੱਟ ਸੀ, ਰੰਗੀਰਾਮ ਜੀ ਕੋਲ 'ਰੀਤਾਂ' ਸਿਖਣ ਵਾਲੇ ਭਾਰੀ ਗਿਣਤੀ ਵਿਚ ਸ਼ਾਗਿਰਦਾਂ ਦਾ ਜਮਘੱਟਾ ਲਗਿਆ ਰਹਿੰਦਾ ਸੀ। ਇਸ ਭੀੜ ਨੂੰ ਘੱਟ ਕਰਨ ਲਈ ਉਨ੍ਹਾਂ ਹਰ ਰੀਤ ਸਿਖਾਉਣ ਦੇ ਦੋ ਰੁਪਏ ਫੀਸ ਰਖੀ ਹੋਈ ਸੀ। ਉਨ੍ਹਾਂ ਸਮਿਆਂ ਵਿਚ ਸ੍ਰੀ ਦਰਬਾਰ ਸਾਹਿਬ ਵੀ ਕਉਡੀਆਂ ਭੇਟ ਚੜ੍ਹਦੀਆਂ ਅਤੇ ਉਨ੍ਹਾਂ ਦੇ ਵੱਟੇ ਹੀ ਜਿਣਸਾਂ ਧੂਪਦੀਪ ਤੇਲ ਆਦਿਕ ਮਿਲਦੀਆਂ ਸੀ। ਰੁਪਏ ਦੇ ਦਰਸ਼ਨ ਦੁਰਲੱਭ ਸਨ। ਫਿਰ ਰੀਤਾਂ ਇਕ ਦੋ ਸਿਖਣੀਆਂ ਹੋਣ ਤਾ ਵੀ ਪ੍ਰਬੰਧ ਹੋ ਜਾਵੇ, ਲੋਚਾ ਤੇ ਭੁੱਖ ਤਾਂ ਸਾਰਾ ਕੁਝ ਨਿਘਾਰ ਲੈਣ ਦੀ ਸੀ। ਰੰਗੀ ਰਾਮ ਜੀ ਦੀ ਫੀਸ ਵੱਧ ਦੇਖਕੇ ਪੇਸ਼ ਹੋਣ ਤੋਂ ਖੁਦ ਹੀ ਝਿਜਕ ਗਏ। ਸਰਧਾ ਸਿੰਘ ਜੀ ਨੇ ਕੀਰਤਨੀ ਜਥਾ ਬਣਾਇਆ, ਜੁਆਲਾ ਸਿੰਘ ਨੂੰ ਨਾਲ ਲੈਕੇ ਸਿੰਧ ਨੂੰ ਰਵਾਨਾ ਹੋ ਗਏ। ਛੇ ਸਿੰਘਾਂ ਦਾ ਜਥਾ ਜਿਧਰ ਜਾਵੇ ਅਜੀਬ ਪ੍ਰਭਾਵ ਪਾਵੇ। ਸਿੰਧ ਦੇ ਬਾਵਾ ਉਧੋਦਾਸ ਮਸੰਦ ਬਹੁਤ ਸਾਰੇ ਸੇਠ, ਉਨ੍ਹਾਂ ਦੇ ਪ੍ਰੇਮੀ ਹਨ। ਸਿੰਧ ਦੇ ਸੇਠਾਂ ਤੇ ਮਹੰਤ ਜੀ ਨੇ ਇਸ ਰਾਗੀ ਜਥੇ ਦੀ ਹੋਰ ਚੀਜ਼ਾਂ ਤੋਂ ਇਲਾਵਾ ਮਾਇਆ ਨਾਲ ਵੀ ਸੇਵਾ ਕੀਤੀ। ਮਹੰਤ ਜੀ ਖੁਦ ਸੰਗੀਤ ਦੇ ਮਾਹਰ ਸਤਾਰ ਵਾਦਕ ਸਨ।

ਜਦੋਂ ਮਾਇਆਂ ਸੰਚਿਤ ਕਰਦਿਆਂ ਕਰਦਿਆਂ 'ਥੈਲੀ' ਹੋ ਗਈ, ਮੁੜ ਅੰਮ੍ਰਿਤਸਰ ਵਾਪਸ ਆਏ ਤੇ ਰੰਗੀ ਰਾਮ ਜੀ ਦੀ ਸੇਵਾ ਵਿਚ ਹਾਜ਼ਰ ਹੋ ਗਏ। ਉਨ੍ਹਾਂ ਟਾਲਣ ਲਈ ਫਿਰ ਆਪਣੀ ਪਹਿਲਾਂ ਵਾਲੀ ਸ਼ਰਤ ਦੁਹਰਾਈ-ਅਗੋਂ ਸ਼ਰਧਾ ਸਿੰਘ ਜੀ ਨੇ ਕਿਹਾ-ਕਾਕਾ ! ਕਰ ਮਹਾਂ ਪੁਰਸ਼ਾਂ ਦੀ ਸ਼ਬਦ ਭੇਟਾ। ਜਵਾਲਾ ਸਿੰਘ ਜੀ ਨੇ ਰੁਪਇਆ ਦੀ ਥੈਲੀ ਅਗੇ ਰੱਖ ਦਿਤੀ। ਰੰਗੀ ਰਾਮ ਜੀ ਨੇ ਪੁਛਿਆ ਕਿੰਨੇ ਰੁਪਈਏ ਹਨ ?-ਜੀ ਅਣਗਿਣਤ ਹੀ ਹਨ, ਗਿਣੇ ਨਹੀਂ, ਤੁਸੀਂ ਗਿਣ ਲਵੋ, ਜਿੱਨ੍ਹੀਆਂ ਇਸ ਮਾਇਆ ਨਾਲ ਸ਼ਬਦ-ਰੀਤਾਂ ਸਿਖਾ ਸਕਦੇਹੋ, ਪਹਿਲਾਂ ਉਹ ਸਿਖਾ ਦੇਵੋ, ਫਿਰ ਹੋਰ ਹੰਭਲਾ ਮਾਰ ਲਵਾਂਗੇ।

ਰੰਗੀ ਰਾਮ ਜੀ ਨੇ ਪ੍ਰਸੰਨਤਾਂ ਨਾਲ ਕਿਹਾ-'ਹੱਛਾ ਭਾਈ ਹੁਣ ਅਣਗਿਣਤ ਰੀਤਾਂ ਹੀ ਤੈਨੂੰ ਸਿਖਾਵਾਂਗੇ ਉਸਤਾਦੀ ਸ਼ਾਗਿਰਦੀ ਦੀ ਪੱਕੀ ਗੰਢ ਪੈ ਗਈ। ਭਾਈ ਸਰਧਾ ਸਿੰਘ ਦੀ ਸਾਧਨਾ ਤੇ ਸ਼ਰਧਾ ਵਰ ਆਈ। ਉਹ ਜੁਆਲਾ ਸਿੰਘ ਜੀ ਨੂੰ ਅੰਮ੍ਰਿਤਸਰ ਛੱਡ ਆਏ।

ਸਿਖਾਉਣ ਵਾਲੇ ਰੰਗੀ ਰਾਮ ਜੀ, ਸਿਖਣ ਵਾਲੇ ਜਗਿਆਸੂ ਭਾਈ ਜੁਆਲਾ ਸਿੰਘ ਜੀ, ਨਾ ਸਿਖਾਉਣ ਵਾਲੇ ਨੇ ਸਿਖਾਉਣ ਦੀ, ਤੇ ਨਾ ਹੀ ਸਿਖਣ ਵਾਲੇ ਨੇ ਸਾਧਨਾ ਤੇ ਰਿਆਜ਼ ਦੀ ਕਸਰ ਛੱਡੀ। ਰੰਗੀ ਰਾਮ ਜੀ ਦਾ ਸਾਰੇ ਦਾ ਸਾਰਾ ਗਿਆਨ ਜੁਆਲਾ ਸਿੰਘ ਜੀ ਨੇ ਆਪਣੇ ਦਿਮਾਗ ਵਿਚ ਸਮੋ ਲਿਆਂ, ਸਾਧਨਾ ਨਾਲ ਆਪਣੇ ਪੋਟਿਆ ਤੇ ਮਨ-ਮਸਤਕ ਵਿਚ ਪਰੋ ਲਿਆ। ਏਨ੍ਹੀ ਮੇਹਨਤ ਕੀਤੀ ਜੋ ਉਸਤਾਦ ਗਾਉਂਦ, ਸਾਗਿਰਦ ਹੂ-ਬ-ਹੂ ਉਸਦੀ ਨਕਲ ਕਰ ਦਿਖਾਉਂਦ। ਕੁਝ ਸਮੇਂ ਬਾਅਦ ਭਾਈ ਜੁਆਲਾ ਸਿੰਘ ਨੇ ਕਿਹਾ, 'ਮਹਾਤਮਾ ਜੀ ਆਗਿਆ ਹੋਵੇ ਤਾਂ ਹੋਰ ਮਾਇਆ ਜੋੜ ਲਿਆਵਾਂ।'

ਬਾਬਾ ਦਸਾਵਾ ਸਿੰਘ (ਰੰਗੀ ਰਾਮ) ਨੇ ਜੁਆਲਾ ਸਿੰਘ ਨੂੰ ਗਲੇ ਲਗਾ ਲਿਆ, 'ਬੱਚੇ ! ਤੇਰੇ ਲਈ ਕੋਈ ਫੀਸ ਨਹੀਂ, ਮੈਨੂੰ ਅਜੇਹਾ ਸ਼ਾਗਿਰਦ ਚਾਹੀਦਾ ਸੀ, ਜੋ ਕੁਝ ਮੈਨੂੰ ਆਉਂਦਾ

ਹੋਵੇ ਉਸੇ ਤਰ੍ਹਾਂ ਬਿਖੜੀਆਂ ਰੀਤਾਂ ਅਤੇ ਅਲਾਪ ਧੁਰਪਦ ਤੇ ਤਰਾਨੇ ਗਾ ਸਕਦਾ ਹੋਵੇ। ਤੂੰ ਮੇਰੀ ਇਹ ਆਸ ਪੂਰੀ ਕਰ ਦਿਤੀ ਹੈ। ਫੀਸ ਤਾਂ ਸ਼ਾਗਿਰਦਾਂ ਦੀ ਭੀੜ ਤੋਂ ਬਚਨ ਲਈ ਸੀ, ਹੁਣ ਤੂੰ ਮੈਨੂੰ ਇਕੱਲਾ ਹੀ ਸਵਾ ਲੱਖੀ ਹੈ। ਫਿਰ ਜੋ ਕੁਝ ਉਸ ਸੰਗੀਤੱਗ ਪਾਸ ਸੀ, ਉਹ ਵੀ ਉਨ੍ਹਾਂ ਜੁਆਲਾ ਸਿੰਘ ਦੀ ਪ੍ਰੇਮ ਦੀ ਆਹੂਤੀ ਪਾਕੇ ਜਵਾਲਾ ਭੇਟ ਕਰ ਦਿਤਾ।

ਕੀਰਤਨੀ ਜਥਾ ਤਾਂ ਜਵਾਲਾ ਸਿੰਘ ਜੀ ਹੁਰਾਂ ਪਹਿਲਾਂ ਹੀ ਸਿੰਧ ਦੇ ਦੌਰੇ ਸਮੇਂ ਰਚ ਲਿਆ ਸੀ, ਹੁਣ ਹੋਰ ਪ੍ਰਬੀਨਤਾ ਹਾਸਲ ਕਰਨ ਪਿਛੋਂ ਥਾਂ ਥਾਂ ਕੀਰਤਨ ਆਰੰਭ ਦਿਤੇ। ਫਿਰ ਸਿੰਧ ਦੀ ਰਵਾਨਗੀ ਪਾ ਦਿੱਤੀ। ਸਿੰਧ ਵਿਚ ਚੰਗੀ ਮਾਨਤਾ ਵਾਲੇ ਮਸੰਦ, ਊਧੋ ਦਾਸ (ਉਦਾਸੀ) ਨਾਲ ਪਹਿਲਾਂ ਤੋਂ ਹੀ ਮੇਲ ਸੀ, ਇਸ ਵਾਰੀ ਉਹ ਹੋਰ ਪੱਕਾ ਹੋਇਆ। ਊਧੋ ਦਾਸ ਜੀ ਖੁਦ ਸੰਗੀਤ ਕਲਾ ਦੇ ਜਾਣੂ, ਗੁਰਬਾਣੀ ਸਮਝਣ ਵਾਲੇ ਸਾਧੂ ਸਨ। ਭਾਈ ਜਵਾਲਾ ਸਿੰਘ ਜੀ ਨੂੰ ਉਨ੍ਹਾਂ ਕਾਫੀ ਸਮਾਂ ਆਪਣੇ ਪਾਸ ਰੱਖੀ ਰਖਿਆ। ਉਨ੍ਹਾਂ ਦਿਨਾਂ ਵਿਚ ਇਕ ਰੇਲਵੇ ਆਫੀਸਰ ਦੇ ਘਰ ਬੱਚੇ ਦਾ ਜਨਮ ਹੋਇਆ। ਉਸ ਖੁਸ਼ੀ ਵਿਚ ਸੰਗੀਤ ਸੰਮੇਲਨ ਜੁੜਿਆ, ਜਿਸ ਵਿਚ ਉਘੇ ਸੰਗੀਤੱਗ ਬੁਲਾਏ ਗਏ। ਲੋਕਾਂ ਨੂੰ ਪਤਾ ਲਗਿਆ ਇਕ ਚੰਗੇ ਰਾਗੀ ਮਹੰਤ ਜੀ ਪਾਸ ਆਏ ਹੋਏ ਹਨ, ਜਵਾਲਾ ਸਿੰਘ ਜੀ ਨੂੰ ਵੀ ਹਾਜ਼ਰੀ ਭਰਨ ਲਈ ਸੱਦਾ ਭੇਜ ਦਿੱਤਾ। ਮਹੰਤ ਜੀ, ਸਮੇਤ ਭਾਈ ਜਵਾਲਾ ਸਿੰਘ ਜੀ ਦੇ ਆਪਣੇ ਜਥੇ ਨਾਲ ਪੁਜੇ। ਉਦੋਂ ਭਾਈ ਜਵਾਲਾ ਸਿੰਘ ਜੀ ਦੀ ਸੁਰ-ਸਾਧਨਾ ਸਿਖਰਾਂ ਉਤੇ ਪੁੱਜ ਚੁਕੀ ਸੀ।

ਸੰਗੀਤ ਦਾ ਅਖਾੜਾ ਮਘਿਆ ਭਾਈ ਜਵਾਲਾ ਸਿੰਘ ਦੀ ਵਾਰੀ ਆਈ, ਸਾਜ਼ਾਂ ਦੀਆਂ ਤਾਰਾਂ ਉਤੇ ਹੱਥ ਫੇਰਕੇ ਸਾਜਿੰਦਿਆਂ ਨੂੰ ਨਾਲ ਲੈਕੇ ਜਦੋਂ ਧੁਰਪਦ, ਤਾਨਾ ਤੇ, ਪਲਟੇ, ਸੁਟੇ, ਇਕ ਤੋਂ ਬਾਅਦ ਦੂਜਾ ਰੰਗ ਖਿੜ੍ਹਾਇਆ, ਸੁਰਗਰਮੀ ਨਾਲ ਬਿਖੜੀਆਂ ਸਰਗਮਾਂ ਗਾਈਆਂ, ਸਾਰਿਆਂ ਦੇ ਗਮ ਗਲਤ ਕਰ ਦਿੱਤੇ। ਸਰੋਤੇ ਰਸ ਮੁਗਧ ਹੋਏ ਝੂਮ ਉਠੇ, ਸਭਨਾਂ ਦੇ ਹੱਥ ਤਾੜੀਆਂ ਵਜਾਉਣ ਲੱਗੇ। ਜਦੋ ਪਹਿਲੀ ਸਰਗਮ ਖਤਮ ਹੋਈ, ਤਾੜੀਆਂ ਦੇ ਨਾਲ ਵਾਹ ਵਾਹ ਦੀ ਧੁਨੀ ਗੂੰਜ ਉਠੀ। 'ਏਕ ਦਫ਼ਾ ਔਰ, ਏਕ ਦਫ਼ਾ ਔਰ' ਸਭਾ ਵਿਚੋਂ ਅਵਾਜ਼ਾਂ ਉਠਣ ਲੱਗੀਆਂ। ਇਸ ਰੰਗ-ਬਰੰਗੀ ਉਚ ਪੱਧਰੀ ਸਭਾ ਵਿਚ ਸ਼ਾਬਾਸ਼ ਦੇਣ ਵਾਲੇ ਅੰਗਰੇਜ਼ ਅਫਸਰ ਵੀ ਸਨ, ਸਮੇਤ ਮੇਮਾਂ ਦੇ। ਉਨ੍ਹਾਂ ਵਿਚੋਂ ਵੱਡੇ ਰੇਲਵੇ ਅਧਿਕਾਰੀ ਨੇ ਕਿਹਾ- 'ਮੈਂ ਇਨਕੋ ਭਾਰਤ ਭਰ ਭਰਮਣੇ ਕੇ ਪਾਸ ਬਨਾ ਦੇਤਾ ਹੂੰ'। ਅਣਜਾਣ-ਪਣੇ ਤੇ ਭਵਿਸ਼ ਦੀਆਂ ਲੋੜਾਂ ਨਾ ਸਮਝਣ ਕਾਰਨ ਉਨ੍ਹਾਂ ਰੇਲਵੇ ਪਾਸ ਨਾ ਬਣਵਾਇਆ। ਪਰ ਸੰਗੀਤ ਕਲਾ ਦੇ ਗੁਣ ਦਾ ਪਾਸ ਤਾਂ ਉਨ੍ਹਾਂ ਕੋਲ ਹੈ ਹੀ ਸੀ, ਜਿਸ ਦੀ ਰੇਲਵੇ ਦੀਆਂ ਗੱਡੀਆਂ, ਸਟੇਸ਼ਨਾਂ, ਮਹਿਮਾਨ ਖਾਨਿਆਂ ਨਾਲੋਂ ਵੱਧ ਜਗਿਆਸੂਆਂ ਵਲੋਂ ਪੁਛ ਪ੍ਰਤੀਤ ਵਧੇਰੇ ਹੋਈ। ਗੁਣ ਅਜੇਹਾ ਸਿੱਕਾ ਹੈ, ਜਿਥੇ ਮਰਜ਼ੀ ਭਨਾ ਲਵੋ।

ਸਿੰਧ ਵਿਚ ਸ਼ੋਭਾ ਅਤੇ ਧਨ ਖੱਟਕੇ ਭਾਈ ਜੁਆਲਾ ਸਿੰਘ ਵਤਨਾਂ ਨੂੰ ਪਰਤ ਆਏ। ਸਿੰਧ ਵਿਚ ਪਹਿਲੇ ਸਮਿਆਂ ਵਿਚ ਸਿੰਘਾਂ ਪ੍ਰਤੀ ਬੜਾ ਸਨੇਹ ਸੀ। ਇਕ ਵੇਲਾ ਸੀ ਲੋਕ ਸਿੰਘਾਂ ਦੇ ਦਰਸ਼ਨਾਂ ਨੂੰ ਲੋਚਦੇ ਹੁੰਦੇ, ਸਿੱਖੀ ਪ੍ਰਚਾਰ ਲਈ ਸ੍ਰ. ਹਰਬੰਸ ਸਿੰਘ ਅਟਾਰੀ ਸਿੰਧ ਵਾਲੇ ਜਾਂਦੇ ਹੁੰਦੇ, ਉਨ੍ਹਾਂ ਦੇ ਨਾਲ ਕੀਰਤਨੀ ਜਥਾ ਹੁੰਦਾ, ਸਰਦਾਰ ਜੀ ਖੁਦ ਗੁਰਸ਼ਬਦ

ਦੀ ਕਥਾ ਕਰਿਆ ਕਰਦੇ ਸੀ (ਧੰਨ ਸਰਦਾਰੀ) ਇਕ ਵਾਰੀ ਸ੍ਰ: ਸੁੰਦਰ ਸਿੰਘ (ਮਜੀਠੀਆਂ) ਤੇ ਸ੍ਰ: ਹਰਬੰਸ ਸਿੰਘ ਅਟਾਰੀ ਇਕ ਸਮਾਗਮ ਵਿਚ ਪੁਜੇ । ਸਿੰਧੀ ਸੇਠ ਜੋ ਦੀਵਾਨ ਵਿਚ ਆਏ, ਸੇਠਾਂ ਦੇ ਬੂਟਾਂ ਦੇ ਤਸਮੇ ਏਨ੍ਹਾਂ ਦੂਲੇ ਸਰਦਾਰਾਂ ਨੇ ਆਪ ਖੋਲ੍ਹੇ (ਵਾਹ ਨਿਰਮਾਣਤਾ !), ਦੂਜੇ ਦਿਨ ਸਿੰਧੀਆਂ ਨੂੰ ਪਤਾ ਲਗਿਆ ਕਿ ਇਹ ਸਰਦਾਰ ਕਿਸ ਵੱਡੀ ਹੈਸੀਅਤ ਦੇ ਮਾਲਕ ਹਨ । ਤਾਂ ਸਿੰਧੀ ਪਿਆਰ ਨਾਲ ਜ਼ਾਰੋ ਜ਼ਾਰ ਰੋਣ ਲੱਗੇ, ਉਸ ਦਿਨ ਤੋਂ ਜੋੜਿਆਂ ਦੀ ਸੇਵਾ ਵੱਡੇ ਸੇਠਾਂ ਸੰਭਾਲ ਲਈ, ਲੰਗਰ ਦੀ ਸੇਵਾ ਸਿੰਧ ਦੀਆਂ ਸੰਗਤਾਂ ਨੇ ।

ਆਰੰਭ ਵਿਚ ਭਾਈ ਜਵਾਲਾ ਸਿੰਘ ਨਾਲ (ਉਨ੍ਹਾਂ ਦੇ ਸਪੁੱਤਰਾਂ ਦੀ ਦੱਸ ਮੁਤਾਬਕ) ਛੇ ਸਾਥੀ ਰਾਗੀ ਹੁੰਦੇ ਸੀ. ਜਿਨ੍ਹਾਂ ਵਿਚੋਂ ਭਾਈ ਰਾਮ ਸਿੰਘ ਭੁਲਰਾਂ, ਭਾਈ ਸ਼ੇਰ ਸਿੰਘ (ਭਾਈ ਸਾਹਿਬ ਦੇ ਭਤੀਜੇ) ਤਾਊਸ ਬਜਾਉਂਦੇ ਹੁੰਦੇ ਪਹਿਲਾਂ ਭਾਈ ਹਰਨਾਮ ਸਿੰਘ ਠੱਠੇ ਵਾਲੇ ਤਬਲਚੀ ਫਿਰ ਭਾਈ ਅਰਜਨ ਸਿੰਘ ਤਰੰਗੜ, ਤਬਲਚੀ ਦੇ ਤੌਰ ਤੇ ਸਾਥ ਦਿੰਦੇ ਸਨ । ਭਾਈ ਅਰਜਨ ਸਿੰਘ ਤਰੰਗੜ ਆਪਣੇ ਜ਼ਮਾਨੇ ਦੇ ਹੁਨਰੀ ਬੰਦੇ ਸਨ । ਜਿਨ੍ਹਾਂ ਤੋਂ ਬਹੁਤ ਸਾਰੀਆਂ ਗੱਲਾਂ ਮੈਂ ਇਹ ਲੇਖ ਲਿਖਣ ਤੋਂ ਪਹਿਲਾਂ ਸੁਣੀਆਂ ਹਨ । ਉਹ ਪੁਰਾਣੀਆਂ ਯਾਦਾਂ ਦੀ ਖਾਣ ਹਨ । ਉਮਰ ਅੱਸੀ ਸਾਲ ਤੋਂ ਉਪਰ ਹੈ ।

**ਰਬਾਬੀਆਂ ਨਾਲ ਟਾਕਰੇ :-**

ਪਹਿਲੇ ਸਮਿਆਂ ਵਿਚ 'ਰਾਗ' ਆਮ ਤੌਰ ਤੇ ਰਬਾਬੀਆਂ ਦੀ ਹੀ ਕਸਬ ਵਿਦਿਆ ਮੰਨੀ ਜਾਂਦੀ ਸੀ । ਭਾਵੇ ਕੀਰਤਨ ਦੀ ਦਾਤ ਗੁਰੂ ਅਰਜਨ ਦੇਵ ਜੀ ਨੇ ਸਿਖਾਂ ਵਿਚ ਵਰਤਾ ਦਿੱਤੀ ਸੀ, ਪ੍ਰੇਰਨਾ ਦੇਕੇ (ਸੱਤੇ ਬਲਵੰਡ) ਰਬਾਬੀਆਂ ਦਾ ਰੋਸ ਢਿਲਾ ਕਰਨ ਲਈ ਸਿਖਾਂ ਨੂੰ ਕੀਰਤਨ ਕਰਨ ਲਾ ਦਿੱਤਾ ਸੀ । ਫਿਰ ਵੀ ਸਿੱਖ ਪ੍ਰਵਾਰਾਂ ਵਿਚੋਂ ਬਹੁਤ ਘੱਟ ਰਾਗੀ ਹੁੰਦੇ ਸੀ, ਜਦੋਂ ਕਿ ਰਬਾਬੀ ਜੰਮਦੇ ਪਲਦੇ ਹੀ ਸੰਗੀਤਕ ਸੁਰਾਂ ਤੇ ਧੁਨੀਆਂ ਦੇ ਵਾਯੂਮੰਡਲ ਵਿਚ ਸਨ । ਪੰਜ ਛੇਅ ਨੌਜਵਾਨ, ਸਿੰਘ-ਰਾਗੀਆਂ ਦੇ ਜਥੇ ਨੇ ਜਦੋਂ ਆਪਣੇ ਸਾਜ ਲੈਕੇ ਕਿਸੇ ਪਾਸੇ ਵਲ ਨਿਕਲਣਾ, ਕਿਸੇ ਰਾਹ ਉਤੇ ਟੁਰਨਾ, ਲੋਕੀ ਕੰਮ ਛੱਡਕੇ ਦੇਖਣ ਲੱਗ ਪੈਂਦੇ । ਰਬਾਬੀ, ਮਿਰਾਸੀ, ਜਾਤੀ ਵਿਚੋਂ ਹੋਣ ਕਰਕੇ ਹਰ ਥਾਂ ਕਟਾਖਸ਼ ਕਰਦੇ । ਭਾਂਤ ਸੁਭਾਂਤੀਆਂ ਟਿਚਰਾਂ ਘੜਦੇ ਤੇ ਸੁਣਾਉਂਦੇ । ਇਸ ਕਿਸਮ ਦੀਆਂ ਕਈ ਘਟਨਾਵਾਂ ਵਰਤੀਆਂ, ਇਕ ਸਿੰਧ ਵਿਚ ਵਰਤੀ ਇਕ ਬਾਬੇ ਬਕਾਲੇ ਨੂੰ ਜਾਂਦਿਆਂ ਸੰਗੋਜਲਾਂ ਪਿੰਡ ਵਿਚ, ਜਿਥੇ ਦੇ ਪ੍ਰਸਿਧ ਨਕਲੀਏ ਤੇ ਰਬਾਬੀ ਇਨ੍ਹੇ ਉਘੇ ਸਨ ਕਿ ਮਹਾਰਾਜੇ ਨੇ ਉਨ੍ਹਾਂ ਨੂੰ ਇਕ ਪਿੰਡ ਹੀ ਇਨਾਮ ਵਿਚ ਦਿੱਤਾ ਹੋਇਆ ਸੀ ।

ਇਸ ਪਿੰਡ (ਸੰਗੋਜਲਾਂ) ਵਿਚੋਂ ਦੀ ਭਾਈ ਜਵਾਲਾ ਸਿੰਘ ਤੇ ਸਾਥੀ ਆਪਣੇ 'ਸਾਜ' (ਸਰੰਦਾ ਤਾਊਸ) ਮੋਢਿਆਂ ਉਤੇ ਰੱਖੀ ਜਾ ਰਹੇ ਸਨ । ਅਗੋ 'ਸਾਰੰਗੀ-ਬਾਜ' ਮਿਰਾਸੀਆਂ ਦੀ ਟੋਲੀ ਟੱਕਰ ਗਈ । ਉਨ੍ਹਾਂ ਮਖਾਉਲ ਕਰਦਿਆਂ ਕਿਹਾ-ਭਾਈ ਜੀ 'ਹਾਅ' ਮੋਢਿਆਂ ਉਤੇ ਕੀ ਸੰਲਘ ਜਿਹੀ ਚੁਕੀ ਜਾ ਰਹੇ ਹੋ । ਇਕ ਮਿਰਾਸੀ ਕੁਝ ਬੋਲੇ ਤੇ ਦੂਜਾ ਕੁਝ । ਉਨਾਂ ਫਿਰ ਪੁਛਿਆ ਸਾਨੂੰ ਦੱਸ ਤਾਂ ਦੇਹ ਜੁਆਨਾ ਇਹ ਕੀ ਸ਼ੈਅ ਹੈ ?

ਭਾਈ ਜਵਾਲਾ ਸਿੰਘ ਨੂੰ ਵੀ ਵਕਤ ਦੀ ਗੱਲ ਵਾਹਦਾ ਫੁਰਦੀ ਸੀ, ਉਨ੍ਹਾਂ ਕਿਹਾ, ਇਹ ਤੁਹਾਡੀ ਸਾਰੰਗੀ ਦੇ ਘਰ ਵਾਲਾ ਹੈ ? ਵਾਹ ਜੀ ਵਾਹ, ਮਿਰਾਸੀਆਂ ਨੇ ਖਿੱੜਖਿੱਲੀ ਪਾ ਕੇ ਕਿਹਾ, ਫਿਰ ਤਾਂ ਅੱਜ ਗੱਲ ਹੀ ਬਣ ਗਈ। ਭਾਈ ਜੀ ਅਸੀਂ ਤਾਂ ਸਾਰੰਗੀ ਦੇ ਘਰ ਵਾਲੇ ਨੂੰ ਕਿੰਨ੍ਹੇ ਚਿਰ ਤੋਂ ਲੱਭਦੇ ਸੀ, ਅੱਜ ਚੰਗਾ ਢੋਅ ਮੇਲ ਜੁੜਿਆ ਹੈ, ਲਿਆਉ ਹੁਣ ਏਨ੍ਹਾਂ ਦਾ ਮੇਲ ਕਰਾ ਦੇਈਏ'। ਮਿਰਾਸੀਆਂ ਦਾ ਇਸ਼ਾਰਾ ਸਮਝ ਕੇ ਭਾਈ ਸਾਹਿਬ ਹੁਰਾਂ ਤਾਊਸ ਖੋਲ ਲਿਆ। ਉਨ੍ਹਾਂ ਵੀ ਆਪਣੀ ਸਾਰੰਗੀ ਬਾਜਾਂ ਦੀ, ਢਾਣੀ ਲਿਆਕੇ ਬੈਠਾ ਲਈ। ਏਧਰੋਂ ਉਧਰੋਂ ਤਮਾਸ਼ਬੀਨ ਵੀ ਪੁੱਜ ਗਏ। ਪਿੰਡ ਦੀ ਸੱਥ ਵਿਚ ਹੀ ਸੰਗੀਤਕ ਟਾਕਰਾ ਸ਼ੁਰੂ ਹੋ ਗਿਆ। ਭਾਈ ਸਾਹਿਬ ਹੁਰਾਂ ਮਿਰਾਸੀਆਂ ਨੂੰ ਅਜੇਹਾ ਪੈਰੋਂ ਕੱਢਿਆ, ਆਖਰ ਉਨ੍ਹਾਂ ਸਾਰੰਗੀ ਭ ਈ ਸਾਹਿਬ ਅੱਗੇ ਰਖ ਕੇ ਕਿਹਾ ਸਾਡੀ ਤੋਬਾ, ਭਾਈ ਸਾਹਿਬ ਜੀ ਇਹ ਸਚਮੁੱਚ ਹੀ ਸਾਰੰਗੀ ਦੇ ਘਰ ਵਾਲਾ ਹੈ। ਦਸਿਆ ਗਿਆ ਹੈ ਕਿ ਓਥੋਂ ਦਾ ਭਾਂਬਰੀਆ ਰਬਾਬੀ ਜੋ ਮਸ਼ਹੂਰ ਨਕਲੀਵੀ ਸੀ, ਜਿਥੇ ਨੇੜੇ ਤੇੜੇ ਭਾਈ ਸਾਹਿਬ ਜਾਂਦੇ, ਪੁਜ ਕੇ ਕੀਰਤਨ ਸੁਣਦਾ। ਇਕ ਦਿਨ ਕੀਰਤਨ ਸੁਣਨ ਪਿਛੋਂ ਭਾਈ ਜਵਾਲਾ ਸਿੰਘ ਦੇ ਕੰਨ ਵਿਚ ਮਸ਼ਕਰੀ ਦੀ ਪੁੜੀ ਧੂੜਦਿਆਂ ਕਿਹਾ, 'ਪ੍ਰਭਾ ! 'ਸਾਰੀਆਂ ਜੇਬਾਂ ਖਾਲੀ ਕਰ ਚਲੇ ਹੋ ਕਿ ਸਾਡੇ ਲਈ ਵੀ ਕੁਝ ਬਾਕੀ ਰਹਿਣ ਦਿੱਤਾ ਹੈ। ਭਾਈ ਸਾਹਿਬ ਹੁਰਾਂ ਕਿਹਾ, 'ਜੋ ਮੇਰੀ ਜੇਬ ਵਿਚ ਹੈ ਇਹ ਆਪਣਾ ਸਾਰਿਆਂ ਦਾ ਸਾਂਝਾ ਹੀ ਹੈ।'

ਭਾਈ ਜਵਾਲਾ ਸਿੰਘ ਦੀ ਰਾਗੀਆਂ ਵਿਚ ਪੈਠ ਜੰਮਣ ਤੋਂ ਅੰਦਰੋਂ ਅੰਦਰ ਰਬਾਬੀਆਂ ਵਿਚ ਘਬਰਾਹਟ ਫੈਲ ਗਈ। ਇਕ ਮਿਲਵੇਂ ਯਤਨ ਨਾਲ ਦਰਬਾਰ ਸਾਹਿਬ ਅੰਮ੍ਰਿਤਸਰ ਦੇ ਉਘੇ ਰਬਾਬੀ ਭਾਈ ਮੋਤੀ ਨੂੰ ਟਾਕਰੇ ਲਈ ਤਿਆਰ ਕੀਤਾ ਗਿਆ। ਜਿਵੇਂ ਮਰਾਸੀਆਂ ਦਾ ਸਭਾਉ ਹੁੰਦਾ ਹੈ। ਪਹਿਲਾਂ ਮਖਾਉਲਾਂ ਟਿਚਰਾਂ ਨਾਲ ਜਿੱਚ ਕਰਕੇ ਉਨ੍ਹਾਂ ਮਹਾਉਲ ਨੂੰ ਚੰਗਾ ਗਰਮ ਕਰ ਦਿੱਤਾ ਹੋਇਆ ਸੀ।

'ਉਏ ਫੱਤੂ, ਸੁਣਿਆ ਸੈਦਪੁਰ ਦੇ ਤਰਖਾਣ, ਲੱਕੜੀ ਚੀਰਨ ਵਾਲੇ ਅੱਡੇ ਦੀਆਂ ਲੱਤਾਂ ਉਤੇ ਸੁਥ੍ਰ ਪਾਈ ਫਿਰਦੇ ਨੇ।' ਭਈ ਮੈਂ ਵੀ ਦੇਖੇ ਨੇ, ਨਾਲ ਇਕ ਥਾਂ ਦਾ ਜੱਟ ਸਲੰਘ ਉਤੇ ਉਛਾੜ ਵੀ ਪਾਈ ਫਿਰਦੇ।' ਪਰ ਉਨ੍ਹਾਂ ਪ੍ਰਭਾ ਲਈ ਤਾਂ ਕੋਈ ਗੱਲ ਸਲੰਘ ਭਰ ਏਧਰ ਹੁਵੇ ਸਲੰਘ ਭਰ ਓਧਰ ਹੋਵੇ, ਕੋਈ ਫਰਕ ਨਹੀਂ, ਪਰ ਇਹ ਤਰਖਾਣ ਤਾਂ ਕਹਿੰਦੇ ਨੇ ਚੀਰ ਵੀ ਸੂਤ ਉਤੇ ਸਿੱਧੇ ਪਾਉਂਦੇ ਨੇ ਏਨ੍ਹਾਂ ਦੀ ਸੁਰ ਕਿਵੇਂ ਬਣ ਗਈ ? ਕੋਈ ਗੱਲ ਨਹੀਂ ਕਦੇ ਦੇਖਾਂਗੇ, ਕਿੰਨੇ ਕੁ ਤਾਕ ਨੇ।

ਸਰਹਾਲੀ ਹਰ ਸਾਲ ਨਿਹੰਗ ਬਾਬਾ ਰਾਮ ਸਿੰਘ ਸਲਾਨਾ ਜੋੜ ਮੇਲਾ ਕੀਤਾ ਕਰਦੇ ਸਨ। ਉਨ੍ਹਾਂ ਉਘੇ ਕੀਰਤਨੀਏ ਸੱਦੇ ਹੋਏ ਸਨ, ਉਨ੍ਹਾਂ ਵਿਚ ਭਾਈ ਮੋਤੀ ਅਤੇ ਭਾਈ ਜਵਾਲਾ ਸਿੰਘ ਜੀ ਵੀ ਪੁੱਜੇ ਹੋਏ ਸੀ। ਸੰਗੀਤ ਪ੍ਰੇਮੀ ਸਿੰਘਾਂ ਨੇ ਕਿਹਾ ਭਾਈ ਮੋਤੀ ਨਾਲ ਏਥੇ ਹੀ ਸੰਗੀਤ ਮੁਕਾਬਲਾ ਹੋ ਜਾਵੇ ਤਾਂ ਚੰਗਾ ਰਹੇਗਾ। ਸੰਗੀਤ ਦਾ ਸਾਸਤ੍ਰਰਾਥ, 'ਚਕਰੀ' ਜਾਂ ਅਖਾੜਾ ਸਰਹਾਲੀ ਕਰਨ ਦਾ ਹੀ ਫੈਸਲਾ ਹੋ ਗਿਆ।

ਭਾਈ ਮੋਤੀ, ਰਬਾਬੀ ਸਭਨਾਂ ਰਬਾਬੀਆ ਤੋਂ ਉਘਾ ਸੀ, ਉਸ ਨੇ ਵੀ ਸਮਝਿਆ

ਸਮਾਂ ਆ ਗਿਆ ਹੈ, ਸਿਖਾਂ ਦੇ ਇਕ ਉਠ ਰਹੇ ਰਾਗੀ ਨੂੰ ਪਛਾੜ ਸੁਟਣ ਦਾ। ਭਾਈ ਮੋਤੀ ਦਾ ਜਥਾ ਵੀ ਪੁਜ ਗਿਆ। ਭਾਈ ਮੋਤੀ ਨਾਲ ਉਘਾ ਤਬਲਚੀ ਭਾਈ ਸੰਤੂ ਵੀ ਪੁੱਜਿਆ। ਸ਼ਰਤ ਇਹ ਲੱਗੀ ਕਿ ਜੋ ਜਥਾ ਹਾਰ ਜਾਵੇ, ਉਸਦੇ ਸਾਜ ਦੂਜੇ ਦੇ ਹੋ ਜਾਣਗੇ। ਇਜ਼ਤ ਦਾ ਸਵਾਲ ਖੜਾ ਹੋ ਗਿਆ। ਜਿਸ ਰਾਗ ਨੂੰ ਇਕ ਜਥਾ ਗਾਵੇ, ਦੂਜਾ ਵੀ ਉਹੋ ਗਾਵੇ। ਧੁਰਪਦ —ਪੜਤਾਲਾਂ ਧਮਾਰ ਰੂਪਕਾਂ ਸਰਗਮਾਂ ਦਾ ਟਾਕਰਾ ਹੋਵੇ, ਜਿਸ ਦੀਆਂ ਰੀਤਾਂ ਮੁੱਕ ਜਾਣ, ਫਿਕੀਆਂ ਰਹਿਣ, ਬੇ-ਸੁਰੀਆਂ ਹੋ ਜਾਣ ਉਹ ਹਾਰਿਆਂ ਮੰਨਿਆ ਜਾਵੇਗਾ।

ਸੰਗੀਤ ਦਾ ਅਖਾੜਾ ਮਘ ਗਿਆ। ਭਾਈ ਮੋਤੀ ਨਾਲ ਕਿਉਂਕਿ ਉਘਾ ਤਬਲਚੀ ਭਾਈ ਸੰਤੂ ਸੀ, ਉਸਨੇ ਖੂਬ ਰੰਗ ਬੰਨਿਆ। ਪਹਿਲੇ ਦਿਨ ਭਾਈ ਜਵਾਲਾ ਸਿੰਘ ਹੋਰਾਂ ਦਾ ਤਬਲਚੀ ਕੁਝ ਢਿੱਲਾ ਦੇਖ ਕੇ ਭਾਈ ਸਾਹਿਬ ਦੇ ਪ੍ਰੇਮੀ, ਭਾਈ ਜਗਤ ਸਿੰਘ, ਰਾਤੋ ਰਾਤ ਘੋੜੀ ਉਤੇ ਆਪ ਜਾ ਕੇ ਭਾਈ ਹਰਨਾਮ ਸਿੰਘ ਤਬਲਚੀ ਨੂੰ ਠੱਠੇ ਟਿੱਬੇ ਤੋਂ ਲੈ ਆਏ। ਸੁਰਾਂ ਦੇ ਭੇੜ ਨੇ ਵਾਯੂਮੰਡਲ ਵਿਚ ਭੜਥੂ ਪਾ ਦਿੱਤਾ। ਲੱਗੇ ਸੁਰਾਂ ਸਰਗਮਾਂ ਦੇ ਪੇਚੇ ਪੈਣ।

ਦੋਵੇਂ ਜਥਿਆਂ ਦੀਆਂ ਆਹਮੋ ਸਾਹਮਣੇ ਸਟੇਜਾਂ ਲੱਗੀਆਂ ਹੋਈਆਂ ਸਨ। ਜਨ-ਸਮੂੰਹ, ਜਾਣੂ-ਅਣਜਾਣੂ, ਧਾਕੇ ਪੁਜੇ ਹੋਏ ਸੀ, ਲੋਕਾਂ ਦਾ ਭਾਰੀ ਇਕੱਠ ਜੁੜਿਆ। ਚਾਰ ਦਿਨ ਇਹ ਸੰਗੀਤ ਟਾਕਰਾ ਹੋਇਆ, ਟਾਕਰਾ ਉਘੇ ਰਬਾਬੀ ਨਾਲ ਸੀ, ਭਾਈ ਮੋਤੀ ਸ਼ਰੋਮਣੀ ਰਾਗੀਆਂ ਵਿਚ ਵੱਡਾ ਨਾਮ ਰਖਦਾ ਸੀ, ਉਸ ਪਾਸ ਰੀਤਾਂ ਦਾ ਬਹੁਤ ਖਜ਼ਾਨਾ ਸੀ, ਪਰ ਭਾਈ ਜਵਾਲਾ ਸਿੰਘ ਪਾਸ ਉਸ ਤੋਂ ਵੀ ਵਧੇਰੇ ਸੰਗੀਤ-ਧਨੀ ਸੀ, ਗੁਰਬਾਣੀ ਦੇ ਹਰ ਰਾਗ ਸੰਬੰਧਤ ਰੀਤਾਂ ਰਾਗਾਂ ਗਾਇਕੀ ਦਾ ਇਤਨਾ ਭੰਡਾਰ ਸੀ ਕਿ ਚੌਥੇ ਦਿਨ ਰਬਾਬੀ ਮੋਤੀ ਰਾਮ ਨੇ ਹਥਿਆਰ ਸੁਟ ਦਿੱਤੇ, ਸਾਜ ਛੱਡ ਦਿੱਤੇ। ਉਸ ਨੇ ਕਿਹਾ—ਜੋ ਮੇਰੇ ਪਾਸ ਸੰਗੀਤਕ ਰੀਤਾਂ ਤੇ ਹੁੰਨਰ ਸੀ, ਸਭ ਗਾ ਚੁਕਿਆ ਹਾ, ਹੁਣ ਮੇਰੇ ਕੋਲ ਭਾਈ ਜਵਾਲਾ ਸਿੰਘ ਦੇ ਟਾਕਰੇ ਕੁਝ ਸੁਨਾਉਣ ਨੂੰ ਨਹੀਂ। ਭਾਈ ਜਵਾਲਾ ਸਿੰਘ ਦੀ ਜਿੱਤ ਦੇ ਜੈਕਾਰੇ ਗੂੰਜ ਉਠੇ। ਭਾਈ ਮੋਤੀ ਆਪਣੇ ਸਾਜ ਸਟੇਜ ਉਤੇ ਛੱਡ ਕੇ ਪ੍ਰਣਾਮ ਕਰਕੇ ਸਟੇਜ ਤੋਂ ਹੇਠਾਂ ਉਤਰ ਆਇਆ। ਭਾਈ ਜਵਾਲਾ ਸਿੰਘ ਜੀ ਉਠੇ, ਸਤਿਕਾਰ ਨਾਲ ਉਨ੍ਹਾਂ ਮੋਤੀ ਰਬਾਬੀ ਦੇ ਸ਼ਾਜ ਚੁਕੇ ਜੋ ਪਹਿਲਾਂ ਤਹਿ ਕੀਤੀ ਸ਼ਰਤ ਅਨੁਸਾਰ ਜੇਤੂ (ਜਵਾਲਾ ਸਿੰਘ ਜੀ) ਦੇ ਹੋ ਚੁਕੇ ਸਨ। ਭਾਈ ਸਾਹਿਬ ਹੁਰਾਂ ਦੀਵਾਨ ਵਿਚ ਸੰਬੋਧਨ ਕਰਦਿਆਂ ਕਿਹਾ, ਸਾਧ ਸੰਗਤ ਜੀ, ਇਹ ਸਾਜ, ਸ਼ਰਤ ਮੁਤਾਬਕ ਭਾਵੇਂ ਹੁਣ ਮੇਰੇ ਹੋ ਚੁਕੇ ਹਨ, ਪਰ ਭਾਈ ਮੋਤੀ ਕਿਉਂਕਿ ਸ੍ਰੀ ਦਰਬਾਰ ਸਾਹਿਬ ਦੇ ਕੀਰਤਨੀਏ ਹਨ, ਇਹ ਸਾਜ ਮੈਂ ਉਨ੍ਹਾਂ ਦੀ ਹੀ ਭੇਟ ਕਰਦਾ ਹਾਂ।

ਇਹ ਇਕ ਸਦਾਚਾਰਕ ਖੂਬਸੂਰਤੀ ਸੀ। ਜਿਸਦਾ ਜਨ-ਸਮੂੰਹ, ਖਾਸ ਕਰਕੇ ਸਿਆਣਿਆਂ ਉਤੇ ਜਿੱਤ ਨਾਲੋਂ ਵੀ ਸੁੰਦਰ ਤੇ ਡੂੰਘਾ ਪ੍ਰਭਾਵ ਪਿਆ।

## ਤਰਨ ਤਾਰਨ ਕਾਨਫਰੰਸ

ਸਿੱਖ ਐਜੂਕੇਸ਼ਨਲ ਕਾਨਫਰੰਸ, ਰਾਗਮਈ ਸਮਾਗਮਾਂ ਦੀਆਂ ਵੀ ਉਸ ਵੇਲੇ ਵੱਡਾ ਕੇਂਦਰ ਹੁੰਦੀ ਸੀ। ਘੱਟੋ ਘੱਟ ਇਕ ਰਾਤ ਨੂੰ ਵਿਸ਼ੇਸ਼ ਤੌਰ ਤੇ ਕੀਰਤਨ ਦਰਬਾਰ ਕੀਤਾ

ਜਾਂਦਾ, ਜਿਸ ਵਿਚ ਉਘੇ ਰਾਗੀ ਆਪਣੀ ਕਲਾ ਦੇ ਜੌਹਰ ਦਿਖਾਉਂਦੇ। ਗੁਰਬਾਣੀ ਨੂੰ ਰਾਗਾਂ ਵਿਚ ਗਾਇਨ ਤੇ ਸੁਨਣ ਦਾ ਅਭਿਆਸ ਪੱਕਦਾ।

੧੯੦੯ ਵਿਚ ਤਰਨ ਤਾਰਨ ਸਿੱਖ ਐਜੂਕੇਸ਼ਨਲ ਕਾਨਫਰੰਸ ਹੋਈ। ਉਸ ਦੇ ਪ੍ਰਧਾਨ ਸ੍ਰ: ਖੜ੍ਹਕ ਸਿੰਘ ਸਿਆਲਕੋਟ ਵਾਲੇ ਸਨ। ਬਾਬਾ ਜੀ ਦਾ ਭਾਸ਼ਣ, ਕਾਨਫਰੰਸ ਵਿਚ ਪ੍ਰੋ: ਪੂਰਨ ਸਿੰਘ ਦੀ ਆਮਦ ਤੇ ਉਨ੍ਹਾਂ ਦੀ ਜੋਗੀ ਵਾਲੀ ਫੇਰੀ ਤੇ ਸਨਾਟੇ ਭਰੇ ਪੰਜ ਮਿੰਟ, ਆਪੋ ਆਪਣੀ ਥਾਂ ਅਹਿਮ ਸਨ। ਇਕ ਹੋਰ ਵੱਡੀ ਘਟਨਾ ਉਸ ਕਾਨਫਰੰਸ ਵਿਚ ਸੰਗੀਤ ਦਰਬਾਰ ਦੀ ਵਾਪਰੀ। ਸੰਗੀਤ ਦਰਬਾਰ ਵਿਚ ਦੂਰ ਨੇੜੇ ਤੋਂ ਰਾਗੀ ਪੁਜੇ ਹੋਏ ਸਨ। ਉਸ ਸਮੇਂ ਜੰਮੂ ਦੇ ਮਹਾਨ ਤਬਲਚੀ ਵਿਦਵਾਨ, ਭਾਈ ਹਰਨਾਮ ਸਿੰਘ ਅਤੇ ਉਨ੍ਹਾਂ ਦੇ ਸਪੁੱਤਰ ਪਰਤਾਪ ਸਿੰਘ ਪੂਰੀ ਚੜ੍ਹਤ ਵਿਚ ਆਏ। ਪ੍ਰਤਾਪ ਸਿੰਘ ਤਬਲਚੀ ਚੜ੍ਹਦੀ ਜਵਾਨੀ ਵਿਚ ਸੀ ਤਬਲਾ ਵਜਾਇਆ, ਇਕ ਇਕ ਨੂੰ ਉਸਨੇ ਉਖੇੜ ਸੁਟਿਆ। ਪੁਰਾਣੇ ਸੰਗੀਤੱਗਾਂ ਵਿਚ ਇਕ ਛੇੜ ਸੀ, ਉਸਨੇ ਸਾਰੇ ਗਵੱਈਆਂ ਨਾਲ ਕਲਾਮਈ ਪੈਂਤੜਾ ਪ੍ਰਬੀਨਤਾ ਦਿਖਾਉਣ ਲਈ ਵਰਤਿਆ ਜਾਂਦਾ ਸੀ। ਤਬਲਚੀ ਆਪ ਪ੍ਰਬੀਨਤਾ ਨਾਲ ਨਿਭਦਿਆਂ ਹੋਇਆਂ ਮੁਖ ਗਾਇਕ ਤੇ ਵਜੰਤਰੀ ਨੂੰ ਭੁਲ-ਭੁਲੱਈਆਂ ਵਿਚ ਪਾ ਦੇਵੇ।

ਗਾਇਕ ਤੇ ਵਜੰਤਰੀ, ਉਹ ਪ੍ਰਬੀਨ ਮੰਨਿਆ ਜਾਂਦਾ ਜੋ ਬੇ-ਸੁਰਾ ਵੀ ਨਾ ਹੋਵੇ, ਪਰ ਆਪਣੀ ਗਾਇਕੀ ਵਿਚੋਂ ਤਬਲੇ ਵਾਲੇ ਨੂੰ ਕੋਈ ਲੜਵੀਨਾ ਫੜਾਏ, ਗਾਉਂਦਾ ਤੇ ਵਜਾਉਂਦਾ ਚਲਿਆ ਜਾਵੇ। ਤਬਲਚੀ ਪ੍ਰਤਾਪ ਸਿੰਘ ਦਾ ਵਧਿਆ ਅਭਿਮਾਨ ਆਖਰ ਟੁਟਣਾ ਹੀ ਸੀ। ਭਾਈ ਜਵਾਲਾ ਸਿੰਘ ਨੇ ਹੱਥਾਂ ਵਿਚ ਸਾਜ ਲਏ ? ਝੱਟ ਉਸਦੇ ਪਿਤਾ, ਭਾਈ ਹਰਨਾਮ ਸਿੰਘ ਨੇ ਆਪਣੇ ਪੁਤਰ ਨੂੰ ਕਿਹਾ, 'ਲੈ ਪੁਤਰਾ ਹੁਣ ਕਰ ਲੈ ਦੋ ਹੱਥ, ਅਗੇ ਵੀ ਭਾਈ ਜਵਾਲਾ ਸਿੰਘ ਹੈ' ? ਭਾਈ ਜਵਾਲਾ ਸਿੰਘ ਨੇ ਸੰਗੀਤ ਦੇ ਖੂਬ ਜੌਹਰ ਦਿਖਾਏ, ਤਬਲੇ ਵਾਲੇ ਪ੍ਰਤਾਪ ਸਿੰਘ ਨੇ ਵੀ ਕਸਰਾਂ ਕੱਢ ਛੱਡੀਆਂ। ਭਾਈ ਜਵਾਲਾ ਸਿੰਘ ਦਾ ਹੱਥ ਉਪਰ ਰਿਹਾ।

ਭਾਈ ਸਾਹਿਬ ਦੇ ਸਪੁੱਤਰ ਦਸਦੇ ਹਨ, ਉਸ ਸਮੇਂ ਇਕ ਹੋਰ ਰਿਵਾਜ ਪ੍ਰਚੱਲਤ ਸੀ, 'ਗਵੱਈਆ ਸ਼ਬਦ ਦੀ ਕਿਸੇ ਤੁਕ ਵਿਚ ਕੋਈ ਅੱਖਰ ਨੂੰ ਬਿਖੜੇ ਢੰਗ ਨਾਲ ਗਾਉਂਦਾ ਤਾਂ ਤਬਲੇ ਵਾਲਾ ਇੰਨ ਬਿਨ ਉਸਨੂੰ ਤਬਲੇ ਵਿਚ ਵਜਾ ਦੇਂਦਾ—ਇਸ ਕਲਾ ਨੂੰ ਸੰਗੀਤਗ 'ਮੁਕਾਨ ਲਾਉਣਾ' ਆਖਦੇ ਸਨ, ਗਵੱਈਆ ਇਸ ਤਰ੍ਹਾਂ ਮਕਾਨ ਲਾ ਕੇ ਫਿਰ ਉਸੇ ਬੋਲ ਉਤੇ ਤਾਲ ਤੇ ਲੈ ਨੂੰ ਪਕੜ ਲਵੇ। ਉਸ ਨੂੰ ਕਮਾਲ ਦਾ ਤਬਲਚੀ ਤੇ ਗਵੱਈਆ ਮੰਨਿਆ ਜਾਂਦਾ। ਦੋਵਾਂ ਹੁਨਰਮੰਦਾ ਇਸ ਕਲਾ ਦੇ ਉਹ ਕਮਾਲ ਦਿਖਾਏ ਕਿ ਸਰੋਤੇ ਫੜਕ ਉਠੇ, ਪ੍ਰਤਾਪ ਸਿੰਘ ਅੱਜ ਪਹਿਲੀ ਵਾਰੀ ਖੁਲ੍ਹਾ ਨਾ ਖੇਡ ਸਕਿਆ, ਭਾਈ ਸਾਹਿਬ ਹੁਰਾਂ ਨਾ ਸਿਰਫ ਉਸ ਨੂੰ ਸਿਰਫ ਬਹਿ ਸਿਰ ਹੀ ਰਖਿਆ, ਇਕ ਦੋ ਥਾਵਾਂ ਤੇ ਉਖੇੜੇ ਵੀ ਚੰਗੇ ਮਾਰੇ।

ਇਸ ਕਰਤੱਵੀ ਵਿਦਿਆ ਜਾਂ ਸੰਗੀਤਕ ਸ਼ਾਸਤਾਰਥ ਨੂੰ 'ਚੱਕਰੀ' ਕਿਹਾ ਜਾਂਦਾ ਸੀ, ਭਾਈ ਅਰਜਨ ਸਿੰਘ 'ਤਰੰਗੜ' ਜਿੰਨ੍ਹਾਂ ਨੇ ਬਹੁਤੇ ਹਾਲਾਤ ਸੁਣਾਏ ਹਨ, ਇਸ ਕਲਾ ਦੇ ਮਾਹਰ ਹਨ, ਉਨ੍ਹਾਂ ਦਸਿਆ ਕਿ ਮੇਰੀ ਤਬਲੇ ਦੇ ਇੰਨ੍ਹਾਂ ਗੁਣਾਂ ਦੀ ਕਦਰ ਕਰਦੇ ਹੋਏ, ਬਾਬਾ ਪ੍ਰਤਾਪ ਸਿੰਘ ਭੈਣੀ ਸਾਹਿਬ ਵਾਲੇ ਲੈ ਗਏ। ਮੇਰੇ ਪਿਤਾ ਨੂੰ ਪਤਾ ਲਗਿਆ। ਉਹ ਭੈਣੀ ਸਾਹਿਬ

ਗਏ। ਪਿਤਾ ਜੀ ਨੇ ਮੈਨੂੰ ਝਾੜ ਪਾਈ, "ਤੈਨੂੰ ਇਸ ਲਈ ਗੁਣਵਾਨ ਨਹੀਂ ਬਣਾਇਆ ਸੀ ਤੂੰ ਗੁਰੂ ਘਰ ਦੀ ਹਮਸਰੀ ਕਰਨ ਵਾਲਿਆਂ ਨਾਲ ਜਾ ਰਲੇ ? ਪਿਤਾ ਜੀ ਨੇ ਕੰਨੋ ਫੜਕੇ ਮੈਨੂੰ ਉਥੋਂ ਲਿਆਂਦਾ ਤੇ ਭਾਈ ਜਵਾਲਾ ਸਿੰਘ ਜੀ ਨਾਲ ਜੋੜ ਦਿੱਤਾ, ਜਿਥੇ ਉਨ੍ਹਾਂ ਦਾ ਜੋੜ ਅੰਤ ਤਕ ਨਿਭਿਆ। ਬਾਬਾ ਪ੍ਰਤਾਪ ਸਿੰਘ ਨਾਮਧਾਰੀ ਸੰਗੀਤ ਦੇ ਬਹੁਤ ਪ੍ਰੇਮੀ ਸਨ। ਭਾਈ ਸਾਹਿਬ ਹੁਰਾਂ ਨਾਲ ਉਨ੍ਹਾਂ ਦਾ ਮੇਲ ਕਿਸੇ ਨਾ ਕਿਸੇ ਥਾਂ ਹੁੰਦਾ ਹੀ ਰਹਿੰਦਾ। ਇਕ ਵਾਰੀ ਇਕ ਸਿੰਘ ਸ੍ਰ: ਕਰਤਾਰ ਸਿੰਘ, (ਸਿੰਘ ਸਭਾਈ) ਦੀ ਲੜਕੀ ਦਾ ਅਨੰਦ ਕਾਰਜ ਭੈਣੀ ਸਾਹਿਬ ਹੀ ਹੋਇਆ ਭਾਈ ਜਵਾਲਾ ਸਿੰਘ ਜੀ ਪੁਜੇ। ਬਾਬਾ ਪ੍ਰਤਾਪ ਸਿੰਘ ਜੀ ਨੂੰ ਪਤਾ ਲਗਿਆ, ਸਾਰਾ ਕੀਰਤਨ ਬੈਠ ਕੇ ਸੁਣਿਆ ਸਮੇਤ ਅਨੰਦ ਕਾਰਜ ਦੀਆਂ ਲਾਵਾਂ ਦੇ ਕੀਰਤਨ ਦੇ, ਜੋ ਨਾਮ-ਧਾਰੀ ਪ੍ਰਥਾ ਨਾਲੋਂ ਭਿੰਨ ਸੀ। ਇਹ ਸੀ ਪੁਰਾਤਨ ਸਿੰਘਾਂ ਵਿੱਚ ਸਤਿਕਾਰ ਤੇ ਗੁਣਾਂ ਦੀ ਕਦਰ ਤੇ ਮਹਾਨਤਾ, ਬਾਬਾ ਪ੍ਰਤਾਪ ਸਿੰਘ ਜੀ ਨੂੰ ਭਾਈ ਸਾਹਿਬ ਜੀ ਦੇ ਕੀਰਤਨ ਦਾ ਪਤਾ ਲੱਗ ਜਾਵੇ ਤਾਂ ਉਹ ਸਮਾਂ ਖੁਝਣ ਨਹੀਂ ਦਿੰਦੇ ਸੀ ਕਿਉਂਕਿ ਖੁਦ ਵੀ ਇਕ ਪ੍ਰਬੀਨ ਰਾਗੀ ਸਨ।

ਸਾਧੂਆਂ ਦੇ ਅਖਾੜਿਆਂ ਵਿਚ ਸੰਤ ਈਸ਼ਰ ਸਿੰਘ ਖਟ ਸਾਸਤ੍ਰੀ, ਲੋਪੋ ਕੇ ਵਾਲਾ ਅਤੇ ਸੰਤ ਕਿਰਪਾਲ ਸਿੰਘ ਜੀ ਆਪਣੇ ਜ਼ਮਾਨੇ ਦੇ ਮਹਾਨ ਤਿਆਗੀ ਵੈਰਾਗੀ ਸਾਧੂ ਮਸ਼ਹੂਰ ਸਨ। ਮਹਾਰਾਜਾ ਹੀਰਾ ਸਿੰਘ ਨਾਭਾ ਅਜੇਹੇ ਮਹਾਂਪੁਰਸ਼ਾਂ ਦਾ ਖਾਸ ਸਤਿਕਾਰ ਕਰਦਾ ਸੀ, ਨਾਲੋਂ ਨਾਲ ਪਰਖਣ ਨਿਰਖਣ ਦਾ ਕੰਮ ਵੀ ਚਲਾਉਂਦਾ ਰਹਿੰਦਾ ਸੀ। ਮਹਾਰਾਜਾ ਨਾਭਾ ਨੇ ਇਕ ਵਾਰ ਰਿਖੀਕੇਸ਼ ਸੰਤਾਂ ਕੋਲ ਦਰਸ਼ਨਾਂ ਸਮੇਂ ਸੰਤ ਜੀ ਸਾਹਮਣੇ ਇਕ ਲੱਖ ਰੁਪਇਆ ਢੇਰੀ ਕਰ ਦਿੱਤਾ। ਸੰਤ ਈਸ਼ਰ ਸਿੰਘ ਜੀ ਵਿਰੱਕਤ ਨੇ ਕਿਹਾ : 'ਮਹਾਰਾਜਾ ਸਾਹਿਬ ਇਹ ਠੀਕ-ਰੀਆਂ ਸਾਡੇ ਕਿਸੇ ਕੰਮ ਨਹੀਂ ; ਆਪਣੀ ਮਾਇਆ ਉਠਾ ਕੇ ਲੈ ਜਾਵੋਂ।' (ਕੋਈ ਅੱਜ ਦਾ ਸੰਤ ਹੁੰਦਾ ਕਹਿੰਦਾ ਹੌਲੀ ਕੁ ਦੇ ਕੇ ਭੋਰੇ ਵਿਚ ਪਹੁੰਚਾ ਦੇਵੇ, ਕਿਉਂਕਿ ਅਸੀਂ ਤਾਂ ਇਸ ਨਾਂਗਣੀ ਨੂੰ ਛੂਹਣਾ ਨਹੀਂ ਪਰ ਕੰਮ ਆਉਂਦੀ ਰਹੇਗੀ)।

ਅਗੋਂ ਮਹਾਰਾਜਾ ਨਾਭੇ ਨੇ ਕਿਹਾ, 'ਸੰਤ ਜੀ ਇਹ ਮਾਇਆ ਕਿਸੇ ਕੰਮ ਲਗਾ ਦੇਵੋ, ਸਾਧੂਆਂ ਲਈ ਆਸ਼੍ਰਮ ਬਣਾ ਲਵੋ। 'ਸੰਤ ਜੀ ਨੇ ਕਿਹਾ—'ਸਾਧੂ ਉਨ੍ਹਾਂ ਚਿਰ ਹੀ ਭਜਨ ਬੰਦਗੀ ਕਰਨਗੇ ਜਿਨ੍ਹਾਂ ਚਿਰ ਛਪਰੀਆਂ ਵਿਚ ਰਹਿਣਗੇ'। ਪੱਕੀਆਂ ਕੁਟੀਆਂ ਵਿਚ ਰਾਜੇ ਅਮੀਰ ਹੀ ਰਹਿੰਦੇ ਹਨ। ਮਹਾਰਾਜੇ ਨੇ ਕਿਹਾ, 'ਇਸ ਮਾਇਆ ਦਾ ਇਤਨਾ ਅਪਮਾਨ ਨਾ ਕਰੋ, ਤੁਹਾਨੂੰ ਇਕ ਲੱਖ ਦਾਨ ਦੇਣ ਵਾਲਾ ਕੋਈ ਹੋਰ ਦਾਨੀ ਨਹੀਂ ਮਿਲਣਾ' ?

'ਰਾਜਨ ਤੁਹਾਨੂੰ ਇਕ ਲੱਖ ਨੂੰ ਠੋਕਰ ਮਾਰਨ ਵਾਲਾ ਕੋਈ ਸਾਧ ਵੀ ਨਹੀਂ ਮਿਲਣਾ, ਲੈ ਜਾਵੋ ਆਪਣੀਆਂ ਠੀਕ ਰੀਆ ਚੁੱਕ ਕੇ ?

ਇਹ ਉਨ੍ਹਾਂ ਸਮਿਆਂ ਦੀ ਗੱਲ ਹੈ, ਜਦੋਂ ਇਕ ਰੁਪਈਆ ਦੇਖਣਾ ਆਦਮੀ ਲਈ ਚੰਗੇ ਭਾਗਾਂ ਨਾਲ ਨਸੀਬ ਹੁੰਦਾ ਸੀ।

ਇਸ ਘਟਨਾ ਨੇ ਸੰਤ ਈਸ਼ਰ ਸਿੰਘ ਜੀ ਵਿਰੱਕਤ ਨੂੰ ਭਾਰੀ ਤੇ ਵਿਆਪਕ ਪ੍ਰਸਿੱਧੀ ਦਿੱਤੀ, ਫਿਰ ਉਨ੍ਹਾਂ ਕੋਲ ਦੂਜੇ ਸੰਨਿਆਸੀ ਤੇ ਵੈਰਾਗੀ ਅਖਾੜਿਆਂ ਦੇ ਸਾਧੂਆਂ ਨੇ ਆਉਣਾ ਜਾਣਾ ਵੀ ਸ਼ੁਰੂ ਕਰ ਦਿੱਤਾ। ਉਨ੍ਹਾਂ ਵਿਚ ਦੱਖਣ ਦੇ ਸਾਧੂ ਭੀ ਹੁੰਦੇ ਸਨ, ਉਹ ਸਿੱਖ

ਧਰਮ ਵਿਚੋਂ, ਕਚਿਆਈਆਂ ਲੱਭ ਲੱਭ ਕੇ ਕੁਝ ਨਾ ਕੁਝ ਕਹਿੰਦੇ ਨੱਕ ਬੁਲ ਮਾਰਦੇ ਤੇ ਉਲਟ ਬਕਦੇ ਹੁੰਦੇ, ਸੰਤ ਈਸ਼ਰ ਸਿੰਘ ਜੀ, ਜੋ ਵਿਦਵਾਨ ਸਨ, ਉਨ੍ਹਾਂ ਦੇ ਸ਼ੰਕੇ ਨਵਿਰਤ ਕਰਦੇ ਰਹਿੰਦੇ ।

ਉਨ੍ਹਾਂ ਪ੍ਰਸ਼ਨ ਕੀਤੇ, ਗੁਰਬਾਣੀ ਰਾਗਾਂ ਵਿਚ ਲਿਖੀ ਹੋਈ ਹੈ, ਐਵੇਂ ਹੀ ਸਿਰਲੇਖਾਂ ਵਾਂਗ ਉਪਰ ਰਾਗਾਂ ਦੇ ਨਾਮ ਲਿਖ ਛੱਡੇ ਹਨ । ਕਦੇ ਕਿਸੇ ਗਾਇਕ ਨੇ ਇਹ ਸ਼ਾਇਦ ਹੀ ਗਾਏ ਹੋਣ ? ਕੀ ਫ਼ਾਇਦਾ ਸੀ ਇਸ ਤਰ੍ਹਾਂ ਲਿਖਣ ਦਾ ? ਸਿਵਾਇ ਰੋਹਬ ਪਾਉਣ ਤੋਂ ਕੇ 'ਹਮੇ ਭੀ ਸੰਗੀਤ ਆਤਾ ਹੈ ।'

ਦੱਖਣ ਭਾਰਤ ਸੰਗੀਤ ਦਾ ਘਰ ਹੈ । ਉਥੇ ਸੁਭਾਵਕ ਹੀ ਚੰਗੇ ਗਾਇਕ ਹੁੰਦੇ ਹਨ, ਜੇ ਕੋਈ ਵਿਅਕਤੀ ਕੁਝ ਮਿਹਨਤ ਕਰੇ ਉਹ ਤਾਂ ਨਿਰਤ ਅਤੇ ਗਾਉਣ ਵਿਚ ਸੌਖਿਆਂ ਹੀ ਪ੍ਰਬੀਨ ਹੋ ਜਾਂਦਾ ਹੈ ।

ਕੁੰਭ ਦਾ ਮੇਲਾ ਆਇਆ ਸੰਤ ਜੀ ਨੇ, ਆਪਣੀ ਪਿਤਰੀ—ਸ਼ਾਖ ਦੰਧਰ ਦੇ ਰਾਗੀ ਖੁਸ਼ਹਾਲ ਸਿੰਘ ਤੇ ਭਾਈ ਜਵਾਲਾ ਸਿੰਘ ਨੂੰ ਸੱਦ ਭੇਜਿਆ । ਸਾਧੂਆਂ ਨੂੰ ਵੀ ਵਿਸ਼ੇਸ਼ ਸੱਦੇ ਦੇ ਕੇ ਬੁਲਾਇਆ । ਸਭਾ ਲੱਗ ਗਈ । ਆਸਾ ਜੀ ਦੀ ਵਾਰ ਦਾ ਰਾਗਾਂ ਵਿਚ ਕੀਰਤਨ ਹੋਇਆ । ਭਾਈ ਜਵਾਲਾ ਸਿੰਘ ਜੀ ਦਾ ਸਮਾਂ ਆਇਆ । ਉਨ੍ਹਾਂ ਦੇਖਿਆ ਸਾਹਮਣੇ ਅਲਫ਼ ਨਾਂਗੇ ਸਾਧਾਂ ਦੀਆਂ ਮੰਡਲੀਆਂ ਬੈਠੀਆਂ ਹਨ ; ਤਮਾਸ਼ਾ ਇਹ ਕਿ ਕਿਸੇ ਦੇ ਹੱਥਾਂ ਵਿਚ ਹੀਰੇ ਜੜ੍ਹਤ ਮੁੰਦਰੀਆਂ ਹਨ, ਕਈਆਂ ਨੇ ਸੋਨੇ ਤੇ ਹੀਰਿਆਂ ਦੀਆਂ ਮਾਲਾ ਕੜੇ ਤੇ ਕੈਂਠੇ ਪਹਿਨ ਰੱਖੇ ਹਨ, ਕਈਆਂ ਨੇ ਲੱਕ ਨਾਲ ਸੋਨੇ ਦੀਆਂ ਤੜਾਗੀਆਂ ਲਪੇਟ ਛੱਡੀਆਂ ਹਨ । ਨਾਲ ਹੀ ਦੱਸਣ ਨੂੰ ਤਿਆਗੀ ਵੈਰਾਗੀ ਇਤਨੇ ਕਹਿਣ ਕਿ ਅਸੀਂ ਤਾਂ ਜੀ ਤਨ ਨੂੰ ਕਪੜੇ ਵੀ ਨਹੀਂ ਛੁਹਾਉਂਦੇ ? ਭਾਈ ਜਵਾਲਾ ਸਿੰਘਾ ਨੂੰ ਅਜੇਹੀ ਸਭਾ ਰੱਬ ਦੇਵੇ ?

ਉਨ੍ਹਾਂ ਪਹਿਲਾਂ, 'ਖਟ ਲਖਯਣ ਪੂਰਨ ਪੁਰਖਹਿ' ਸੰਤਾਂ ਸਾਧਾਂ ਬਾਰੇ ਗੁਰਬਾਣੀ ਦੇ ਢੁਕਵੇਂ ਸ਼ਬਦ ਗਾ ਕੇ ਸੱਚੇ ਸੰਤਾਂ ਤੇ ਤਿਆਗੀਆਂ ਦਾ ਰੂਪ ਵਰਨਣ ਕੀਤਾ, ਫਿਰ ਪਾਖੰਡ ਤੋੜੂ ਸ਼ਬਦਾਂ ਦਾ ਗਾਇਨ ਆਰੰਭ ਕਰ ਦਿੱਤਾ :—

ਘੋਲੀ ਗੇਰੂ ਰੰਗ ਚੜਾਇਆ ਵਸਤ੍ਰ ਭੇਖ ਭੇਖਾਰੀ ॥
ਘਰਿ ਘਰਿ ਮਾਂਗਹ ਜਗ ਪ੍ਰਬੋਧੇ ਮਨਿ ਅੰਧੇ ਪਤ ਹਾਰੀ ॥

(ਮਹਲਾ ੫, ਅਸਟਪਦੀਆਂ)

ਇਕ ਵਣ ਖੰਡਿ ਬੈਸਿਹ ਜਾਇ ਸਦੁ ਨ ਦੇਵ ਹੀ ॥
ਇਕ ਮਾਲਾ ਕਕਰ ਭੰਨ ਸੀਤਲ ਜਲ ਹੈਵ ਹੀ ॥

(ਮਾਰੂ ਵਾਰ ਮਹਲਾ ੧)

"ਗ੍ਰਿਹਿ ਤਜ ਬਣ ਖੰਡ ਜਾਈਐ ਚੁਣ ਖਾਈਐ ਕੰਦਾ ॥
ਅਜਹੁ ਵਿਕਾਰ ਨਾ ਛੋਡਈ ਪਾਪੀ ਮਨ ਮੰਦਾ ॥"

"ਪਾਪੀ ਮਨ ਮੰਦੇ" ਦੀਆਂ ਕਰਤੂਤਾਂ ਹਾਰ ਸ਼ਿੰਗਾਰ ਲਾਉਣ ਵਾਲੇ ਸਾਧੂਆਂ ਦੇ ਮਨਾਂ

ਉਤੇ, ਲਗੀਆਂ ਸ਼ਬਦ ਦੀਆਂ ਚੋਟਾਂ ਤੇ ਚੋਟਾ ਪੈਣ । ਸਾਧੂ—"ਜੋ ਨਾਨਕ ਕਰਾੜ ਕੀ ਬਾਣੀ ਪੜ੍ਹਤਾ ਹੈ ਯੇ ਤੋ"—ਕਹਿ ਕੇ ਹਰ ਸਿੱਖ ਨੂੰ ਨਫ਼ਰਤ ਕਰਦੇ ਸੀ ਸ਼ਬਦ ਦੇ ਬਾਣਾ ਨੇ ਬਿੰਨ ਦਿੱਤੇ । ਲੱਗੇ ਅੱਖਾਂ ਵਿਚੋਂ ਹੰਝੂ ਵਗਣ, ਧੰਨ ਧੰਨ ਹੋ ਗਈ ।

ਕੁਝ ਸਿੰਧ ਪ੍ਰੇਮੀਆਂ ਨੇ ਭਾਈ ਸਾਹਿਬ ਅਗੇ ਮਾਇਆ ਭੇਟ ਰਖੀ ਤਾਂ ਭਾਈ ਸਾਹਿਬ ਹੁਰਾਂ ਕਿਹਾ, ਜਿੰਨ੍ਹਾਂ ਸਾਧੂਆਂ ਦੇ ਸੱਦੇ ਤੇ ਅਸੀਂ ਆਏ ਹਾਂ, ਅਸੀਂ ਤਾਂ ਉਨ੍ਹਾਂ ਪਾਸੋਂ ਉਹੋ ਧਨ ਲੈਣਾ ਹੈ, ਜੋ ਇੰਨ੍ਹਾਂ ਪਾਸ ਹੈ । ਜੇ ਇਹ ਕਿਸੇ ਕਿਸਮ ਦੀ ਮਾਇਆ ਸਵੀਕਾਰ ਨਹੀਂ ਕਰਦੇ, ਅਸੀਂ ਕਿਉਂ ਅਜੇਹਾ ਕਰੀਏ ? ਭਾਈ ਸਾਹਿਬ ਜੀ ਸਿਆਣੇ ਹੋਣ ਕਾਰਨ ਸਮੇਂ ਨੂੰ ਅਤੇ ਆਪਣੇ ਆਪ ਨੂੰ ਪ੍ਰਭਾਵਸ਼ਾਲੀ ਬਨਾਉਣ ਵਾਲਾ ਅਜੇਹਾ ਮੌਕਾ ਘੱਟ ਹੀ ਹੱਥੋਂ ਜਾਣ ਦਿੰਦੇ ਸੀ । ਪਿਘਲੇ ਮਨਾਂ ਉਤੇ ਏਨਾ ਬਚਨਾਂ ਨੇ ਸੁਹਾਗਾ ਫੇਰ ਦਿੱਤਾ ।

## ਸੰਤਾਂ ਦਾ ਸਤਿਕਾਰ ਤੇ ਅਸੂਲੀ ਦ੍ਰਿੜਤਾ

ਭਾਈ ਸਾਹਿਬ ਗੁਰਮੁਖ ਸਿਖਾਂ ਦਾ ਸਤਿਕਾਰ ਵੱਧ ਚੜ੍ਹ ਕੇ ਕਰਦੇ ਸਨ, ਪਰ ਜਦੋਂ ਕੋਈ ਗੁਰਮਤਿ ਰੀਤ ਵਲੋਂ ਬੇਪ੍ਰਵਾਹ ਹੁੰਦਾ, ਕੁਤਾਹੀ ਕਰਦਾ ਤਾਂ ਉਸ ਨੂੰ ਨਿਸੰਗ ਜਾ ਕੇ ਟੋਕਦੇ ਤੇ ਰੋਕਦੇ ।

ਸੰਤ ਜਵਾਲਾ ਸਿੰਘ ਹਰਖੋਵਾਲ ਵਾਲਿਆਂ ਨਾਲ ਦੋਵੱਲੀ ਪ੍ਰੇਮ ਸੰਘਣਾ ਸੀ । ਇੱਕ ਵਾਰੀ ਭਾਈ ਜਵਾਲਾ ਸਿੰਘ ਗੁਰੂ ਅਮਰਦਾਸ ਜੀ ਦੇ ਪੁਰਬ ਉਤੇ ਗੋਇੰਦਵਾਲ ਸਾਹਿਬ ਗਏ । ਇਹ ਤਾਂ ਪੁਰਬ ਸੀ, ਉਨ੍ਹਾਂ ਦੀ ਇੱਕ ਵੈਸੇ ਵੀ ਉਤਮ ਰੀਤ ਸੀ, ਜਦੋਂ ਵੀ ਕਿਸੇ ਗੁਰਧਾਮ ਪਾਸੋਂ ਗੁਜ਼ਰਦੇ ਕੀਰਤਨ ਕਰਕੇ ਗੁਰਦੁਆਰੇ ਸ਼ਬਦ ਭੇਟਾ ਕਰਨਾ ਆਪਣਾ ਕਰਤੱਵ ਸਮਝਦੇ ਸੀ । ਸੰਤ ਜੀ ਸ੍ਰ: ਗੁਰਦਿਆਲ ਸਿੰਘ ਐਡਵੋਕੇਟ ਦੇ ਘਰੇ ਠਹਿਰੇ ਹੋਏ ਸਨ, ਨਾਲ ਮਹੰਤ ਮੂਲ ਸਿੰਘ ਹੈਡ ਗ੍ਰੰਥੀ ਜੀ ਵੀ ਸਨ । ਆਸਾ ਜੀ ਦੀ ਵਾਰ ਦਾ ਕੀਰਤਨ ਹੋਇਆ । ਪਤਾ ਲਗਿਆ ਇਥੇ ਸੰਤ ਜਵਾਲਾ ਸਿੰਘ ਜੀ ਵੀ ਆਏ ਹੋਏ ਹਨ ।

ਭਾਈ ਜਵਾਲਾ ਸਿੰਘ ਜੀ ਨੇ ਪਤਾ ਕਰਕੇ ਉਨ੍ਹਾਂ ਦੇ ਟਿਕਾਣੇ ਉਤੇ ਜਾ ਫ਼ਤਹਿ ਗਜਾਈ । ਸੰਤ ਜੀ ਨੇ ਆਉ-ਭਗਤ ਕਰਕੇ ਬੈਠਣ ਨੂੰ ਕਿਹਾ, ਅਗੋਂ ਉਨ੍ਹਾਂ ਜੁਆਬ ਦਿੱਤਾ, 'ਸੰਤ ਜੀ ਮੈਂ ਤਾਂ ਆਪਣਾ ਫਰਜ਼ ਪੂਰਾ ਕਰਨ ਲਈ ਆਇਆ ਹਾਂ, ਤੁਸੀਂ ਇਥੇ ਆਸਣਾਂ ਉਤੇ ਹੀ ਬਿਰਾਜ਼ਮਾਨ ਰਹੇ, ਤੁਹਾਡੇ ਨਾਲ ਜੋ ਤੀਹ ਪੈਂਤੀ ਸਿੰਘਾਂ ਦੀ ਸੰਗਤ ਬੈਠੀ ਹੈ; ਇਹ ਵੀ ਗੁਰਧਾਮ ਦੀ ਹਾਜ਼ਰੀ ਨਾ ਭਰ ਸਕੀ । ਜੇ ਤੁਸੀਂ ਆਉਂਦੇ ਇਹ ਵੀ ਨਾਲ ਪੁਜਦੇ, ਸਾਨੂੰ ਗੁਰਸਿੱਖਾਂ ਵਾਲਾ ਕਰਤੱਵ ਛੱਡਣਾ ਸੋਭਦਾ ਨਹੀਂ । ਸੰਤ ਜੀ ਨੇ ਮਹਿਸੂਸ ਕੀਤਾ ਉਨ੍ਹਾਂ ਤੋਂ ਗਲਤੀ ਹੋਈ ਹੈ । ਖਿਮਾਂ ਦੀ ਜਾਚਨਾ ਕੀਤੀ । ਭਾਈ ਸਾਹਿਬ ਫ਼ਤਹਿ ਗਜ਼ਾ ਕੇ ਵਾਪਸ ਆ ਗਏ ।

ਭਾਈ ਸਾਹਿਬ ਜੀ ਦੇ ਸਪੁੱਤਰਾਂ ਦਸਿਆ ਹੈ ਕਿ ਬਾਪੂ ਜੀ, ਸ਼ਾਮਾਂ ਨੂੰ ਆਰਾਮ ਕਰ ਰਹੇ ਸੀ । ਭਾਈ ਅਵਤਾਰ ਸਿੰਘ ਪੱਖਾ ਝੱਲ ਰਹੇ ਸੀ, ਪਿਤਾਜੀ ਵਾਣ ਦੇ ਅਲਾਣੇ ਮੰਜੇ ਉਤੇ ਹੀ ਲੇਟੇ ਹੋਏ ਸਨ, ਬੂਹਾ ਖੜਕਿਆ, ਸੰਤ ਜਵਾਲਾ ਸਿੰਘ ਜੀ ਨੇ ਫ਼ਤਹਿ ਬੁਲਾਈ, ਬਚਨ

ਕੀਤਾ 'ਭਾਈ ਸਾਹਿਬ ਜੀ ਆਪ ਜੀ ਵੱਡੇ ਪਰਉਪਕਾਰੀ ਹੋ, ਜਦੋਂ ਸਾਡੇ ਰਾਹ ਵਿਚ ਕੋਈ ਅੜਿਕਾ ਆਉਂਦਾ ਹੈ, ਗਲਤੀ ਹੁੰਦੀ ਹੈ, ਸ਼ਬਦ ਕੀਰਤਨ ਰਾਹੀਂ ਕਈ ਵਾਰੀ ਉਪਦੇਸ਼ਾਂ ਰਾਹੀਂ ਵੀ ਦੂਰ ਕਰਕੇ ਰਾਹ ਸਿਧਾ ਕਰ ਦਿੰਦੇ ਹੋ, ਮੈਂ ਧੰਨਵਾਦ ਲਈ ਆਇਆ ਹਾਂ। ਸੰਤ ਜੀ ਅੱਧਾ ਘੰਟਾ ਪ੍ਰੇਮ ਪਿਆਰ ਦੇ ਬਚਨ ਬਿਲਾਸ ਕਰਦੇ ਰਹੇ।

ਜਗਰਾਉ ਕੋਲ, ਪਿੰਡ ਗਾਲਬ ਵਾਲੇ ਸਰਦਾਰਾਂ ਦੇ ਘਰੇ ਭਾਈ ਸਾਹਿਬ ਅਨੰਦ ਕਾਰਜ ਪੜ੍ਹਾਉਣ ਗਏ, ਪਤਾ ਲਗਿਆ ਸੰਤ ਨੰਦ ਸਿੰਘ ਜੀ ਕਲੇਰਾਂ ਵਾਲੇ ਨੇੜੇ ਹੀ ਦਰਸ਼ਨ ਦੇ ਰਹੇ ਹਨ। ਭਾਈ ਸਾਹਿਬ ਉਨ੍ਹਾਂ ਦੇ ਦਰਸ਼ਨਾਂ ਨੂੰ ਜਾ ਪੁਜੇ। ਖੱਦਰ ਦੇ ਕਪੜੇ ਜੋ ਉਨ੍ਹਾਂ ਮੁਢ ਤੋਂ ਹੀ ਧਾਰੀ ਰਖੇ ਸਨ, ਧੂੜ ਨਾਲ ਧੂੜੇ ਹੋਏ। ਸੰਤਾਂ ਕੋਲ ਜਾ ਪੁਜੇ। ਭਾਈ ਸਾਹਿਬ ਜੀ ਦੇ ਨਾਮ ਤੋਂ ਕੌਣ ਨਾ ਵਾਕਫ਼ ਸੀ ? ਸੰਤ ਜੀ ਨੇ ਪਿਆਰ ਸਤਿਕਾਰ ਨਾਲ ਬਿਠਾਇਆ। ਸੰਤ ਜੀ ਤਖਤ ਪੋਸ਼ ਉਤੇ ਬੈਠੇ ਸੀ, ਸੰਗਤ ਹੇਠਾਂ ਫਰਸ਼ ਉਤੇ। ਸੰਤ ਜੀ ਨੇ ਕਿਹਾ ਭਾਈ ਸਾਹਿਬ ਕੋਈ ਬਚਨ ਸੁਣਾਓ। ਭਾਈ ਜਵਾਲਾ ਸਿੰਘ ਹੁਰਾਂ ਕਿਹਾ, 'ਮਹਾਰਾਜ ਜੀ ਬਚਨ ਆਪਾਂ 'ਗੁਰੂ ਬਾਣੀ ਬਾਰੇ ਹੀ' ਕਰਨੇ ਹਨ। ਤੁਸੀਂ ਤਖਤ ਪੋਸ਼ ਤੇ ਬੈਠੇ ਹੋ ਸੰਗਤ ਨੀਚੇ ਹੈ, ਸੋਭਦਾ ਨਹੀਂ ? ਸੰਤ ਜੀ ਨੇ ਕਿਹਾ—ਮੈਂ ਵੀ ਨੀਚੇ ਬੈਠ ਜਾਂਦਾ ਹਾਂ, ਸੰਗਤ ਵਿਚੋਂ ਕਿਸੇ ਨੇ ਸੁਝਾਉ ਦਿੱਤਾ ਇਕ ਤਖਤ ਪੋਸ਼ ਹੋਰ ਲੈ ਆਉਂਦੇ ਹਾਂ, ਸੰਤ ਜੀ ਨੇ ਕਿਹਾ—ਨਹੀਂ ਇਹ ਮੇਰੇ ਨਾਲ ਤਖਤ ਪੋਸ਼ ਉਤੇ ਹੀ ਸਜਣਗੇ।

ਭਾਈ ਜਵਾਲਾ ਸਿੰਘ ਜੀ ਨੂੰ ਜ਼ੋਰ ਦੇ ਕੇ ਸਿਰਹਾਣੇ ਬੈਠਾ ਲਿਆ। ਭਾਈ ਸਾਹਿਬ ਹੁਰਾਂ ਕਿਹਾ ਪਹਿਲਾ ਬਚਨ ਤਾਂ ਇਹ ਹੈ ਕਿ, 'ਦਸਾਂ ਪਾਤਸ਼ਾਹੀਆਂ ਨੇ ਜਿਸ ਖਾਤੇ ਵਿਚੋਂ ਦੁਨੀਆਂ ਨੂੰ ਕਢਿਆ ਹੈ ਤੁਸੀਂ ਮੁੜ ਉਥੇ ਸੁਟਦੇ ਜਾ ਰਹੇ ਹੋ ? ਸੰਤ ਜੀ ਨੇ ਕਿਹਾ, 'ਆਪ ਦਾ ਭਾਵ ਕੀ ਹੈ।' ਭਾਈ ਸਾਹਿਬ ਕਿਹਾ—ਮੂਰਤੀ ਪੂਜਾ ਦਾ ਫਿਰ ਚੱਕਰ ਚਲਾ ਦਿਤਾ ਹੈ, ਉਸ ਪਿਛੋਂ ਕਾਫ਼ੀ ਸਮਾਂ, ਗੁਰਮੂਰਤ ਗੁਰ ਸ਼ਬਦ ਹੈ, ਵਿਸ਼ੇ ਉਤੇ ਚਰਚਾ ਹੋਈ। ਸੰਤ ਜੀ ਚੁਪ ਕਰਕੇ ਸਰਵਣ ਕਰਦੇ ਰਹੇ, ਪ੍ਰੇਮੀਆਂ ਵਿਚੋਂ ਵੀ ਕਿਸੇ ਨੇ ਨਾ ਰੋਕਿਆ ਟੋਕਿਆ।

ਫਿਰ ਆਪਜੀ ਪਿਆਰ ਨਾਲ ਵਿਦਾ ਹੋਣ ਲੱਗੇ, ਤਾਂ ਬਚਨ ਕੀਤਾ ਕਿ ਕੀਰਤਨ ਸੁਣਨ ਤੋਂ ਬਿਨਾਂ ਜਾਣ ਨਹੀਂ ਦੇਣਾ, ਰਾਤ ਕਦਣ ਲਈ ਲਾਗਲੇ ਪਿੰਡ ਵਿਚ ਸੰਤਾਂ ਨੇ ਪ੍ਰਬੰਧ ਕੀਤਾ, ਅੰਮ੍ਰਿਤ ਵੇਲੇ ਆਸਾ ਜੀ ਦੀ ਵਾਰ ਦੇ ਕੀਰਤਨ ਪਿਛੋਂ ਸਤਿਕਾਰ ਨਾਲ ਵਿਦਾ ਕੀਤਾ। ਉਸ ਪਿਛੋਂ ਸੰਤ ਜੀ ਨਾਲ ਭਾਈ ਸਾਹਿਬ ਦਾ ਕਈ ਵਾਰ ਮੇਲ ਹੋਇਆ। ਪਿਆਰ ਸਤਿਕਾਰ ਸੰਤ ਜੀ ਰੱਜ ਕੇ ਕਰਦੇ ਰਹੇ। ਦਿੱਲੀ ਕਰੋਲ ਬਾਗ ਉਦੋਂ ਵਸਿਆ ਨਹੀਂ ਸੀ, ਸ੍ਰ: ਕਨ੍ਹਈਆ ਸਿੰਘ ਦੇ ਘਰ ਕੀਰਤਨ ਸੀ। ਪਤਾ ਲਗਿਆ ਸੰਤ ਜੀ ਆਏ ਹੋਏ ਹਨ। ਨਿਵਾਸ ਸਥਾਨ ਤੇ ਪੁਜੇ ਤਾਂ ਸੰਤ ਜੀ ਬਾਹਰ ਰੋਹੀ ਵਲ ਗਏ ਹੋਏ ਸਨ। ਭਾਈ ਸਾਹਿਬ ਵੀ ਉਸ ਪਾਸੇ ਚਲ ਪਏ। ਰਸਤੇ ਵਿਚ ਸੰਤ ਜੀ ਵਾਪਸ ਆਉਂਦੇ ਮਿਲੇ। ਪ੍ਰੇਮ ਮਿਲਾਪ ਹੋਇਆ, ਸੰਤ ਜੀ ਨੇ ਕਿਹਾ : 'ਤੁਹਾਡੇ ਬਿਧ ਸਰੀਰ ਨੂੰ ਤਕਲੀਫ਼ ਨਾ ਹੋਵੇ, ਮੈਂ ਰਸਤੇ ਵਿਚੋਂ ਹੀ ਵਾਪਸ ਮੁੜ ਆਇਆ ਹਾਂ। ਸੰਤ ਜੀ ਦੀ ਇਹ ਅੰਤਰ ਦੀ ਗੱਲ ਬੁਝਣ ਦੀ ਸ਼ਕਤੀ ਸੀ ਜਾਂ ਸਬੱਬੀ

ਮੋੜਾ, ਪਰ ਇਸ ਗੱਲ ਦਾ ਜ਼ਰੂਰ ਪ੍ਰਮਾਣ ਹੈ ਕਿ ਉਨ੍ਹਾਂ ਪਹਿਲੀ ਚਰਚਾ ਵੇਲੇ ਹੋਏ ਬਚਨਾਂ ਨੂੰ ਬੁਰਾ ਨਹੀਂ ਮਨਾਇਆ ਸੀ।

ਜਦੋਂ ਭਾਈ ਜਵਾਲਾ ਸਿੰਘ ਪਿੰਡ ਗਾਲਬ ਤੋਂ ਵਾਪਸ ਪਰਤੇ ਆਪਣੇ ਸਪੁੱਤਰਾਂ ਸਮੇਤ ਨਾਰੰਗਵਾਲ ਭਾਈ ਰਣਧੀਰ ਸਿੰਘ ਜੀ ਦੇ ਦਰਸ਼ਨਾਂ ਲਈ ਪੁਜੇ। ਭਾਈ ਸਾਹਿਬ ਰਣਧੀਰ ਸਿੰਘ ਜੀ, ਉਨ੍ਹਾਂ ਦੀ ਆਮਦ ਸੁਣ ਕੇ ਚੌਬਾਰੇ ਵਿਚੋਂ ਹੇਠਾਂ ਉਤਰ ਆਏ, ਸੁਆਗਤ ਕੀਤਾ ਦੋ ਦਿਨ ਨਾਰੰਗਵਾਲ ਰਖਿਆ। ਰੱਜ ਕੇ ਕੀਰਤਨ ਸਰਵਣ ਕੀਤਾ। ਪੂਰੇ ਸਨਮਾਨ ਨਾਲ ਵਿਦਾ ਕਰਨ ਲਈ ਪਿੰਡ ਦੀ ਜੂਹ ਤੱਕ ਨਾਲ ਆਏ। ਭਾਈ ਜਵਾਲਾ ਸਿੰਘ ਜੀ ਨੇ ਆਪਣੇ ਸਪੁੱਤਰਾਂ ਨੂੰ ਕਿਹਾ ਗੁਰਸਿਖਾਂ ਅਤੇ ਸੰਤਾਂ ਦਾ ਇਹੋ ਫ਼ਰਕ ਹੁੰਦਾ ਹੈ।

ਸੰਤ ਅਤਰ ਸਿੰਘ ਜੀ ਆਰੰਭਕ ਸਮਿਆਂ ਵਿਚ ਤਰਨ ਤਾਰਨ ਪੁਜੇ ਹੋਏ ਸੀ, ਭਾਈ ਸਾਹਿਬ ਜੀ ਵੀ ਦਰਸ਼ਨਾਂ ਨੂੰ ਗਏ। ਸੰਤ ਜੀ ਕੀਰਤਨ ਕਰ ਰਹੇ ਸੀ, ਸਿੱਧੀਆਂ ਖੁਲ੍ਹੀਆਂ ਧਾਰਨਾ ਚਲ ਰਹੀਆਂ ਸੀ। ਸੰਗਤ ਦੀ ਇੱਛਾ ਹੋਈ ਕਿ ਭਾਈ ਜਵਾਲਾ ਸਿੰਘ ਵੀ ਕੀਰਤਨ ਕਰਨ ? ਸੰਤਾਂ ਨੇ ਕਿਹਾ ਭਾਈ ਸਾਹਿਬ ਏਨ੍ਹਾਂ ਸੁਰਾਂ ਵਿਚ ਹੀ ਕੀਰਤਨ ਕਰਿਓ। ਭਾਈ ਸਾਹਿਬ ਨੇ ਚੁਪ ਸਾਧ ਕੇ ਸਾਜ ਖੋਲ ਲਏ, ਜਿਸ ਰਾਗ ਦਾ ਸ਼ਬਦ ਸੀ ਪਹਿਲਾਂ ਉਸ ਦਾ ਲਹਿਰੀਆ ਗਾਇਆ, ਫਿਰ ਜਿਸ ਘਰ ਵਿਚ ਸ਼ਬਦ ਸੀ ਦਸ ਕੇ ਉਸ ਦਾ ਗਾਇਨ ਕੀਤਾ। ਕੀਰਤਨ ਦਾ ਵੱਖਰਾ ਰੰਗ ਬਝਿਆ। ਭਾਈ ਸਾਹਿਬ ਜੀ ਨੇ ਕਿਹਾ, 'ਸੰਤ ਜੀ' ਗੁਸਤਾਖੀ ਮੁਆਫ਼ ਕਰਨਾ, ਮੈਂ ਜਿਸ ਸੁਰ ਵਿਚ ਕੀਰਤਨ ਕੀਤਾ ਹੈ, ਉਹ ਗੁਰੂ ਅਰਜਨ ਦੇਵ ਜੀ ਦੀ ਦੱਸੀ ਅਤੇ ਉਤੇ ਲਿਖੀ ਹੋਈ ਹੈ।

ਕੀਰਤਨ ਸੁਣ ਕੇ ਸੰਤ ਜੀ ਨੇ ਕਿਹਾ, ਭਾਈ ਸਾਹਿਬ ਜੀਓ, ਅਜੇਹਾ ਸੰਗੀਤ ਵਿਦਿਆਲਾ ਕਿਸੇ ਥਾਂ ਜ਼ਰੂਰ ਚਾਹੀਦਾ ਹੈ, ਜਿਥੇ ਰਾਗਾਂ ਵਿਚ ਇਸ ਤਰ੍ਹਾਂ ਕੀਰਤਨ ਕਰਨ ਵਾਲੇ ਕੀਰਤਨੀਏ ਤਿਆਰ ਹੋਣ।

ਸੰਤ ਅਤਰ ਸਿੰਘ ਜੀ ਦੀਆਂ ਇਹੋ ਜਿਹੀਆਂ ਇਛਾਵਾਂ ਮਸਤੂਆਣਾ ਕਾਲਜ ਨਾਲ ਜੁੜੀਆਂ ਹੋਈਆਂ ਸਨ, ਜਿਨ੍ਹਾਂ ਲਈ ਉਚ ਵਿਦਿਆ ਪੜ੍ਹਨ ਵਾਸਤੇ ਉਨ੍ਹਾਂ ਸੰਤ ਤੇਜਾ ਸਿੰਘ ਜੀ ਐਮ. ਏ. ਨੂੰ ਅਮਰੀਕਾ ਭੇਜਿਆ ਸੀ। ਕੌਮਾਂ ਦਾ ਚਰਿਤ੍ਰ ਉਚਾ ਉਠੇ, ਜਗਿਆਸਾ ਜਾਗੇ, ਅਜੇਹੀਆਂ ਗੱਲਾਂ ਉਸੇ ਵਿਚ ਸਫ਼ਲ ਹੋ ਸਕਦੀਆਂ ਹਨ, ਮਾਰੂਥਲਾਂ ਵਿਚ ਕੰਵਲ ਫੁੱਲ ਨਹੀਂ ਖਿੜਿਆ ਕਰਦੇ। ਸ਼ੋਕ ਹੈ ! ਸਿਖੀ ਦੀ ਦਸ਼ਾ ਮਾਰੂ ਹੀ ਰਹੀ ਹੈ।

ਚੀਫ਼ ਖਾਲਸਾ ਦੀਵਾਨ ਵਾਲਿਆਂ ਵਿਚ ਸੰਤ ਸੇਵਕਾਂ ਦਾ ਪੱਖ ਭਾਰੂ ਹੋਣ ਤੇ ਸ੍ਰ: ਹਰਬੰਸ ਸਿੰਘ ਅਟਾਰੀ ਨੂੰ ਕੁਝ ਅਜੀਬ ਲਗਿਆ। ਠੀਕ ਹੈ ਸੰਗਤਾਂ, ਸੰਤ ਅਤਰ ਸਿੰਘ ਜੀ ਦੇ ਨਾਮ ਤੋਂ ਪ੍ਰਭਾਵਤ ਹੋ ਕੇ ਦੀਵਾਨਾਂ ਵਿਚ ਪੁਜਦੀਆਂ ਸਨ, ਉਨ੍ਹਾਂ ਨੂੰ ਰੌਣਕ ਲਈ ਐਜੂਕੇਸ਼ਨਲ ਕਾਨਫਰੰਸਾਂ ਵਿਚ ਵੀ ਸੱਦਿਆਂ ਜਾਂਦਾ ਸੀ, ਦੂਜੇ ਸੰਤ ਲਖਬੀਰ ਸਿੰਘ ਜੀ ਦੀ ਮਾਨਤਾ ਵੀ ਵੱਧ ਰਹੀ ਸੀ। ਚੀਫ਼ ਖਾਲਸਾ ਦੀਵਾਨ ਦੇ ਮੁਖੀਆਂ ਵਿਚ ਉਨ੍ਹਾਂ ਦੀ ਪੂਜਾ ਜਿਹੀ ਚਲ ਪਈ ਸੀ, ਸ੍ਰ: ਹਰਬੰਸ ਸਿੰਘ ਅਟਾਰੀ ਵਾਲੇ ਇਸ ਤੋਂ ਪ੍ਰੇਸ਼ਾਨ ਸਨ। ਇਕ ਦਿਨ ਭਾਈ ਜਵਾਲਾ ਸਿੰਘ ਉਨ੍ਹਾਂ ਨੂੰ ਅਟਾਰੀ ਸਟੇਸ਼ਨ ਉਤੇ ਮਿਲੇ। ਭਾਈ ਜਵਾਲਾ ਸਿੰਘ ਚੋਗਾਵੀ ਜਾ ਰਹੇ ਸਨ,

ਸ੍ਰ: ਹਰਬੰਸ ਸਿੰਘ ਲਾਹੌਰ। ਭਾਈ ਜਵਾਲਾ ਸਿੰਘ ਦੇ ਜਥੇ ਨੂੰ ਗੱਡੀ ਤੋਂ ਉਤਰਦਿਆਂ ਦੇਖ ਕੇ ਅਟਾਰੀ ਵਾਲੇ ਸਰਦਾਰ ਨੇ ਟਿਕਟ ਵਾਪਸ ਕਰਕੇ ਜਥੇ ਨੂੰ ਬੱਘੀ ਵਿਚ ਬੈਠਾਇਆ ਤੇ ਆਪਣੇ ਬਾਗ ਵਿਚ ਲੈ ਗਏ। ਉਸ ਮਿਲਣੀ ਵਿਚ ਹੀ ਪੰਤ ਸ਼ਬਦ ਚਰਚਾ ਦਾ ਵਿਸ਼ਾ ਬਣਿਆ ਰਿਹਾ ਦੋਵਾਂ ਗੁਰਮੁਖਾਂ ਵਿਚਕਾਰ ਵਿਚਾਰ-ਵਟਾਂਦਰਾ ਸ਼ੁਰੂ ਹੋਇਆ। ਦੋਵੇਂ ਹਸਤੀਆਂ ਇਸ ਸਿੱਟੇ ਉਤੇ ਪੁਜੀਆਂ ਕਿ 'ਸੰਤ ਪਦ' ਕਿਸੇ ਵਿਅਕਤੀ ਨਾਲ ਲੱਗਣਾ ਸ਼ੋਭਨੀਕ ਨਹੀਂ। ਸੱਚੇ ਸੰਤ ਗੁਰੂ ਹੀ ਹਨ, ਗੁਰੂ ਗ੍ਰੰਥ ਸਾਹਿਬ ਹਨ। ਪਰ ਅੰਨੀ ਸ਼ਰਧਾ ਕਦੋਂ ਇਹੋ ਜਿਹੇ ਤੱਤ ਨਿਰਣੇ ਸਵੀਕਾਰ ਕਰਨ ਦਿੰਦੀ ਹੈ। ਹੁਣ ਤਾਂ ਕਈ ਖਾਨਦਾਨੀ ਹੀ ਸੰਤ ਜੰਮਣ ਲੱਗ ਪਏ ਹਨ। ਕੁਝ ਦੰਭੀਆਂ ਨੇ ਸੰਤ ਪਦ ਦੀ ਰੱਜ ਕੇ ਕੁ-ਵਰਤੋਂ ਕੀਤੀ ਹੈ। ਭਾਈ ਸਾਹਿਬ ਹੁਰਾਂ ਦੀ ਨਿਰਭੈਤਾ ਭਰੀ ਸਿਖਿਆ ਤੇ ਸੁਧਾਈ ਦੰਭੀ ਵਿਅਕਤੀਆਂ ਤੋਂ ਅਗੇ ਲੰਘ ਕੇ ਲੀਡਰਾਂ ਤੱਕ ਨੂੰ ਵੀ ਮਾਰ ਕਰਦੀ ਸੀ।

ਭੋਲੇ ਲੋਕਾਂ ਦੀ ਧਾਰਮਕ ਸ਼ਰਧਾ ਦਾ ਲਾਭ ਉਠਾਉਣ ਵਾਲਿਆਂ ਵਿਚ ਕਈ ਲੋਕ ਆਪਣੇ ਵਡਿਆਂ ਰਿਸ਼ਤੇਦਾਰਾਂ ਸਬੰਧੀਆਂ ਬਾਰੇ ਅਸਚਰਜ ਕਥਾਵਾਂ ਪ੍ਰਚੱਲਤ ਕਰਕੇ, ਭਰਮਾਂ ਭੁਲੇਖਿਆਂ ਦੀ ਦੁਨੀਆਂ ਪੈਦਾ ਕਰਨ ਦੇ ਠਰਕ ਝਾੜਦੇ ਰਹਿੰਦੇ ਸਨ। ਉਸ ਦਾ ਲਾਭ ਤਾਂ ਭਾਵੇਂ ਅਲਪਕਾਲੀ ਹੀ ਹੁੰਦਾ ਹੈ, ਪਰ ਇਕ ਵਾਰੀ ਤਾਂ ਉਹ ਆਪਣੇ ਪ੍ਰੇਮੀਆਂ ਨੂੰ ਮਗ਼ਜ਼ ਖਪਾਈ ਦਾ ਸਲੂਣਾ ਮਸਾਲਾ ਦੇ ਦਿੰਦੇ ਹਨ।

ਉਨ੍ਹਾਂ ਦੇ ਪ੍ਰਚਾਰ ਦੇ ਪ੍ਰਭਾਵ ਨਾਲ ਨਾਮੋਕੇ ਪਿੰਡ ਦੇ ਜਥੇਦਾਰ ਉਧਮ ਸਿੰਘ, ਜਥੇਦਾਰ ਮੋਹਨ ਸਿੰਘ ਸਜੇ ਹਨ। ਇਕ ਵਾਰੀ ਲਾਹੌਰ ਮਹਾਰਾਜਾ ਰਣਜੀਤ ਸਿੰਘ ਜੀਦੀ ਸਮਾਧ ਉਤੇ, ਜੋੜ-ਮੇਲ ਹੋਇਆ ਕੀਰਤਨ ਹਰ ਰੋਜ ਭਾਈ ਸਾਹਿਬ ਡੇਹਰਾ ਸਾਹਿਬ ਵਿਚ ਕਰਦੇ ਸੀ। ਲੀਡਰ ਕੋਈ ਦੀਵਾਨ ਵਿਚ ਮਥਾ ਟੇਕਣ ਵੀ ਨਾ ਆਇਆ ਭਾਈ ਸਾਹਿਬ ਨੂੰ ਪਤਾ ਲਗਿਆ। ਉਹ ਲੀਡਰਾਂ ਦੇ ਨਿਵਾਸ ਵਾਲੇ ਆਸਣਾ ਉਤੇ ਪੁਜ ਗਏ। ਵਿਚ ਜਾ ਪੁੱਜੇ। ਗੱਲਾਂ ਸੁਣੀਆ ਜੋ ਦੁਪਹਿਰ ਦੇ ਖਾਣੇ ਵਿਚ ਸੁਆਦ ਲੇ ਮੀਟ ਦੀਆਂ ਕਰ ਰਹੇ ਸੀ। ਭਾਈ ਸਾਹਿਬ ਜੀ ਨੇ ਕਿਹਾ :- ਲੀਡਰ ਸਾਹਿਬ ਜੀਓ। ਕੁਝ ਗੁਰੂ ਕੀ ਭੈਭਾਵਨੀ ਵੀ ਰਖੋ ਮਥਾ ਤਾਂ ਟੇਕਣ ਆ ਜਾਇਆ ਕਰੋ।

ਬਕੌਲ ਸ੍ਰ: ਬਲਦੇਵ ਸਿੰਘ ਮਾਹਲਪੁਰੀ, ਉਨ੍ਹਾਂ ਦੇ ਪਿੰਡ ਦੇ ਇਕ ਗਿਆਨੀ ਜੀ ਦੀ ਪਤਨੀ ਚਲਾਣਾ ਕਰ ਗਈ, ਉਨ੍ਹਾਂ ਆਪਣੀ ਧਾਰਮਕ ਅਜਮਤ ਦੀ ਝੂਠੀ ਧਾਂਕ ਪਾਉਣ ਲਈ ਸੰਗਤਾਂ, ਖਾਸ ਕਰ ਆਪਣੇ ਪ੍ਰੇਮੀਆਂ ਵਿਚ ਗੱਪ-ਗਭੋੜ ਦਾ ਬਾਜ਼ਾਰ ਗਰਮ ਕਰ ਦਿੱਤਾ। ਸਾਖੀ ਬਣਾ ਲਈ, ਅਖੇ ਜੀ ! ਇਹ ਮੇਰੀ ਪਤਨੀ ਦੇ ਅੰਤਮ ਸਮੇਂ ਦੀ ਕਥਾ ਹੈ :

''ਦਸਮ ਪਾਤਸ਼ਾਹ ਜੀ ਪੰਜਾਂ ਪਿਆਰਿਆਂ ਸਮੇਤ ਘਰਵਾਲੀ ਨੂੰ ਪਾਲਕੀ ਲੈ ਕੇ ਲੈਣ ਆਏ ਤੇ ਪਿਆਰ ਨਾਲ ਚੜ੍ਹਾ ਕੇ ਲੈ ਕੇ ਗਏ ਹਨ।'' ਲੋਕਾਂ ਵਿਚ ਗੱਲ ਪ੍ਰਚੱਲਤ ਹੋ ਗਈ, ਉਸ ਹਸਤੀ ਪ੍ਰਤੀ ਅੰਧ ਵਿਸ਼ਵਾਸੀਆਂ ਦਾ ਸਨਮਾਨ ਵਧਣਾ ਹੀ ਸੀ, ਲੋਕੀ ਹੋਰ ਮਸਾਲਾ ਜੋੜਨ ਲੱਗ ਪਏ। ਉਹ ਭਾਈ ਜੀ ਲਗੇ ਪਚਾਕੇ ਮਾਰ ਕੇ ਗੱਲਾਂ ਕਰਨ। ਭਾਈ ਜਵਾਲਾ ਸਿੰਘ ਹੁਰਾਂ ਕਿਹਾ, 'ਸਿੰਘ ਜੀ' ਤੁਸੀਂ ਬੜੀ ਮਾੜੀ ਗੱਲ ਕੀਤੀ, ਜਦੋਂ ਕਲਗੀਧਰ ਜੀ

ਤੁਹਾਡੀ ਪਤਨੀ ਨੂੰ ਲੈਣ ਆਏ ਸੀ ਸਮੇਤ ਪੰਜ ਪਿਆਰਿਆਂ ਦੇ ਤੁਸੀਂ ਉਸ ਪਾਲਕੀ ਵਿਚ ਨਾਲ ਹੀ ਕਿਉਂ ਨਾ ਸਜ ਗਏ। ਮੁੜ ਉਹ ਵੇਲਾ ਨਹੀ ਮਿਲਣਾ।

ਇਹ ਸੁਣ ਕੇ ਗਿਆਨੀ ਸਾਹਿਬ ਛਿੱਥੇ ਪੈ ਗਏ। ਲੋਕਾਂ ਵਿਚ ਖੜ੍ਹਾ ਕੀਤਾ ਭਰਮ ਦਾ ਭੂਤ ਭਜ ਗਿਆ।

## ਦੁਆਬੇ ਮਾਝੇ ਦਾ ਮਸਲਾ

ਅੱਜ ਦੀ ਦੁਨੀਆਂ ਦੇਸ਼ਾਂ ਤੇ ਵਿਦੇਸ਼ਾਂ ਦੀਆਂ ਹੱਦਾਂ ਤੋੜ ਕੇ ਇਕ ਹੋ ਰਹੀ ਹੈ। ਇਕ ਜ਼ਮਾਨਾ ਸੀ ਜਦੋਂ ਵੱਖੋ ਵੱਖਰਿਆਂ ਇਲਾਕਿਆਂ ਦੇ ਸਵਾਲ ਮਨੁੱਖਾਂ ਦੇ ਪੈਰਾਂ ਵਿਚ ਕਦਮ-ਕਦਮ ਉਤੇ ਪੈਂਖੜ ਪਾਉਂਦੇ ਰਹਿੰਦੇ ਹੁੰਦੇ। ਮਾਝੇ ਮਾਲਵੇ ਦਾ ਸਵਾਲ ਫੌਜਾਂ ਵਿਚ, ਵਿਦੇਸ਼ਾਂ ਵਿਚ ਹਾਲਾਂ ਵੀ ਕਦੇ ਕਦੇ ਬੁਝੀ ਹੋਈ ਧੂਣੀ ਦੀ ਅੱਗ ਵਾਂਗ ਸੁਲਘਦਾ ਦੇਖੀਂਦਾ ਹੈ।

ਜ਼ੈਲਦਾਰ ਬਿਸ਼ਨ ਸਿੰਘ ਜੀ ਨੇ ਮਾਝੇ ਤੇ ਦੁਆਬੇ ਦੇ ਇਕ ਭੇੜ ਟਕਰਾਉਂਦੀ ਸਿਖਰਾਂ ਉਤੇ ਪੁਜੀ ਘਟਨਾ ਲਿਖਦਿਆ ਉਸ ਜ਼ਮਾਨੇ ਦੀ ਸਮਾਜਕ-ਦੁਰਦਸ਼ਾ ਸਾਹਮਣੇ ਲਿਆ ਖੜੀ ਕੀਤੀ ਹੈ। ਉਹ ਲਿਖਦੇ ਹਨ :—

"ਮੈਨੂੰ ਯਾਦ ਹੈ ਇਕ ਵਾਰ ਮਾਝੇ ਤੇ ਦੁਆਬੇ ਦੇ ਲੋਕਾਂ ਅੰਦਰ ਪਰਸਪਰ ਬਹੁਤ ਨਫ਼ਰਤ ਭਰੀ ਲਹਿਰ ਚਲੀ ਸੀ। ਕਾਰਨ ਇਸ ਦਾ ਇਹ ਸੀ ਕਿ ਜਦੋਂ ਮਾਝੇ ਵਿਚ ਅਜੇ ਨਹਿਰਾਂ ਚਾਲੂ ਨਹੀਂ ਸੀ ਹੋਈਆਂ ਤੇ ਮਾਝੇ ਵਿਚ ਖੇਤੀ ਬਾੜੀ ਕੇਵਲ ਬਾਰਸ਼ ਤੇ ਹੀ ਨਿਰਭਰ ਸੀ, ਖੂਹਾਂ ਵਿਚ ਪਾਣੀ ਬਹੁਤ ਦੂਰ ਸੀ ਦੋਆਬੇ ਵਿਚ ਪਾਣੀ ਬਹੁਤ ਨੇੜੇ ਹੋਣ ਕਰਕੇ ਖੇਤੀ ਫਸਲ ਚੰਗੀ ਹੁੰਦੀ ਸੀ ਤੇ ਦੋਆਬੇ ਦੇ ਲੋਕ ਸੌਖੇ ਸਨ, ਉਸ ਵੇਲੇ ਮਾਝੇ ਦੇ ਲੋਕੀਂ ਆਪਣੀਆਂ ਲੜਕੀਆਂ ਦੇ ਰਿਸ਼ਤੇ ਦੋਆਬੇ ਵਿਚ ਕਰਨਾ ਜ਼ਿਆਦਾ ਪਸੰਦ ਕਰਿਆ ਕਰਦੇ ਸਨ। ਫਿਰ ਮਾਝੇ ਵਿਚ ਨਹਿਰਾਂ ਚਾਲੂ ਹੋ ਗਈਆਂ, ਖੇਤੀਬਾੜੀ ਜੋ ਪਾਣੀ ਦੇ ਆਸਰੇ ਹੁੰਦੀ ਹੈ, ਸੁਖੱਲੀ ਹੋਣ ਕਰਕੇ ਦੋਆਬੇ ਦੇ ਖੂਹਾਂ ਦੀ ਵਾਹੀ ਨਾਲੋਂ ਫਸਲ ਜ਼ਿਆਦਾ ਹੋਣ ਲੱਗ ਪਈ, ਤੇ ਲੋਕ ਖੁਸ਼ਹਾਲ ਹੋ ਗਏ ਤਾਂ ਗੱਲ ਪਹਿਲਾਂ ਨਾਲੋਂ ਉਲਟ ਹੋ ਗਈ। ਦੋਆਬੀਏ ਆਪਣੀਆਂ ਲੜਕੀਆਂ ਦੇ ਰਿਸ਼ਤੇ ਮਾਝੇ ਵਿਚ ਕਰਨ ਨੂੰ ਜ਼ਿਆਦਾ ਪਹਿਲ ਦੇਣ ਲੱਗ ਪਏ ਉਸ ਵਕਤ ਮਾਝੇ ਦੇ ਕਿਸੇ ਪਿੰਡ ਦੇ ਇਕ ਬੜਬੋਲੇ ਅਣਜਾਣ ਦੀ ਭੈੜੀ ਬੋਲੀ ਤੇ ਇਕ ਨਫ਼ਰਤ ਦੀ ਲਹਿਰ ਉਠ ਖੜੀ। ਲੋਕਾਂ ਨੇ ਆਪਣੀਆਂ ਮੰਗੀਆਂ ਲੜਕੀਆਂ ਹੀ ਨਹੀਂ ਬਲਕਿ ਵਿਆਹੀਆਂ ਹੋਈਆਂ ਧੀਆਂ ਪੁਤਰਾਂ ਵਾਲੀਆਂ ਲੜਕੀਆਂ ਵੀ ਛੁਡਾ ਲਈਆਂ ਸਨ, ਜੇ ਕੋਈ ਆਪਣੀ ਬੇਟੀ ਦੀ ਕੁੜਮਾਈ ਜਾਂ ਹੋ ਚੁਕਾ ਵਿਆਹ ਨਹੀਂ ਤੋੜਦਾ ਸੀ ਤਾਂ ਦੋਆਬੇ ਵਾਲੇ ਉਸ ਦਾ ਬਾਈਕਾਟ ਕਰ ਦੇਂਦੇ ਇਹ ਤੇ ਬਰਾਦਰੀ ਭਾਈਚਾਰੇ ਦਾ ਬਾਈਕਾਟ ਬੜੀ ਵੱਡੀ ਸਜ਼ਾ ਹੁੰਦੀ ਸੀ। ਕੋਈ ਕਾਨੂੰਨ ਉਸ ਤੋਂ ਬਚਾ ਨਹੀਂ ਸਕਦਾ, ਇਸ ਸਜ਼ਾ ਦਾ ਭਾਗੀ ਸਾਡਾ ਪਰਿਵਾਰ ਵੀ ਹੋ ਗਿਆ ਸੀ। ਮੇਰੀ ਭੈਣ ਜੀ ਦਾ ਰਿਸ਼ਤਾ ਮਾਝੇ ਹੋ ਚੁਕਾ ਸੀ ਤੇ ਮੇਰੇ ਬਾਬਾ ਜੀ ਆਪਣਾ ਬਚਨ ਤੋੜਨਾ ਨਹੀਂ ਸੀ ਚਾਹੁੰਦੇ, ਬਹੁਤ ਵਾਰੀ ਇਕੱਠੇ ਹੋਏ ਦੋਆਬੇ ਦੇ ਲੋਕਾਂ ਮਜ਼ਬੂਰ ਕੀਤਾ, ਪਰ ਬਾਬਾ ਜੀ ਰਿਸ਼ਤਾ ਤੋੜਨਾ ਨਾ ਮੰਨੇ. ਭਾਈ ਜਵਾਲਾ ਸਿੰਘ ਜੀ ਐਸਿਆਂ ਇਲਾਕਿਆਂ ਦੀਆਂ ਵੰਡੀਆਂ ਨੂੰ ਭੀ ਗੁਰਸਿੱਖੀ ਦੀ ਬੁਨਿਆਦ ਤੇ ਚੋਟ ਸਮਝਦੇ

ਸਨ। ਉਹ ਇਸ ਨੂੰ ਮਾਝੇ ਦੁਆਬੇ ਦੀ ਪ੍ਰਸਪਰ ਵੱਧ ਰਹੀ ਨਫ਼ਰਤ ਨੂੰ ਮੇਟਣ ਦੇ ਹੱਕ ਵਿਚ ਪ੍ਰਚਾਰ ਭੀ ਕੀਤਾ ਕਰਦੇ ਸੀ। ਬਾਬਾ ਜੀ ਦੇ ਮਨ ਉਪਰ ਭੀ ਐਸਾ ਹੀ ਅਸਰ ਸੀ, ਜਿਸ ਦਾ ਸਿੱਟਾ ਬਾਬਾ ਜੀ ਦਾ ਬਾਈਕਾਟ ਕੀਤਾ ਗਿਆ, ਉਸ ਦੇ ਸੰਬੰਧ ਵਿਚ ਹੀ ਇਕ ਬਹੁਤ ਵੱਡਾ ਇਕੱਠ ਹੋਇਆ। ਹਜ਼ਾਰਾਂ ਦੀ ਗਿਣਤੀ ਵਿਚ ਲੋਕ ਆਏ ਤੇ ਅਮਨ ਲਈ ਫ਼ੌਜ ਤੇ ਪੁਲੀਸ ਭੀ ਆਈ ਹੋਈ ਸੀ। ਉਸ ਇਕੱਠ ਵਿਚ ਭਾਈ ਸਾਹਿਬ ਨੇ ਗੁਰਬਾਣੀ ਦੇ ਕੀਰਤਨ ਵਿਚ ਗੁਰਬਾਣੀ ਦੀਆਂ ਤੁਕਾਂ ਤੇ ਸਾਖੀਆਂ ਰਾਹੀਂ ਮਰਦ ਦੇ ਬਚਨ ਬਾਰੇ ਅਤੇ ਵੱਧੀ ਹੋਈ ਇਲਾਕਾਈ ਨਫ਼ਰਤ ਦੇ ਵਿਰੁਧ ਭਰਵਾਂ ਪ੍ਰਭਾਵਸ਼ਾਲੀ ਪ੍ਰਚਾਰ ਕੀਤਾ ਜਿਸ ਦਾ ਅਸਰ ਕਰੜੇ ਤੋਂ ਕਰੜੇ ਮਨਾਂ ਉਪਰ ਭੀ ਬਹੁਤ ਹੋਇਆ ਸੀ ਤੇ ਭਾਈ ਸਾਹਿਬ ਵਰਗੇ ਨਿਸ਼ਕਾਮ ਪੰਥ ਸੇਵਕਾਂ ਦੀ ਘਾਲ ਦਾ ਸਦਕਾ ਜਲਦੀ ਹੀ ਇਹ ਨਫ਼ਰਤ ਮਿਟ ਗਈ ਸੀ।'

ਭਾਈ ਸਾਹਿਬ ਮਾਝੇ ਮਾਲਵੇ ਦੁਆਬੇ ਦੇ ਭੇਦਾ ਦੀਆਂ ਹਦਾ ਲੰਘ ਕੇ ਸਭ ਇਲਾ-ਕਿਆਂ ਦੇ ਗੁਰਸਿੱਖਾਂ ਲਈ ਸਾਂਝੇ ਉਦਮ ਤੇ ਮਿਲਵਰਤਣ ਦੇ ਜ਼ੋਰਦਾਰ ਹਿਮਾਇਤੀ ਸਨ। ਗੁਰਮਤਿ ਪ੍ਰਚਾਰ ਦੇ ਵਿਰੋਧੀ ਕਿਸ ਕਿਸਮ ਦੇ ਅਤੇ ਹਿਮਾਇਤੀ ਵੀ ਕਿਹੋ ਜਿਹੇ ਸਨ, ਇਸ ਦੀ ਪ੍ਰਮਾਣਿਕ ਮੂੰਹ ਬੋਲਦੀ ਘਟਨਾ ਇਸ ਤਰ੍ਹਾਂ ਹੈ :—

ਇਕ ਵਾਰ ਦਾ ਜ਼ਿਕਰ ਹੈ ਕਿ ਪਿੰਡ ਭੁਲਾਣੇ ਦੇ ਮੁਸਲਮਾਨਾਂ ਰਾਜਪੂਤਾਂ ਨੇ ਕੁਝ ਇਸਲਾਮ ਦੇ ਤੁਅੱਸਬ ਤੇ ਕੁਝ ਕਮਿਉਨਿਸਟਾਂ ਦੇ ਪ੍ਰਚਾਰ ਦੇ ਅਸਰ ਵਿਚ ਆ ਕੇ ਭਾਈ ਸਾਹਿਬ ਦੀ ਜ਼ਮੀਨ ਤੇ ਫ਼ਸਲ ਦਾ ਨੁਕਸਾਨ ਕਰਨ ਦੀ ਸਕੀਮ ਬਣਾਈ। ਸਮੇਂ ਸਿਰ ਪਤਾ ਮਿਲਣ ਤੇ ਬਾਬਾ ਜੀ ਨੇ ਉਨ੍ਹਾਂ ਨੂੰ ਬੜੇ ਰੋਹਬ ਵਿਚ ਆ ਕੇ ਕਿਹਾ, ਜਿਵੇਂ ਤੁਹਾਡੇ ਦਿਲਾਂ ਵਿਚ ਪੀਰਾਂ ਦੀ ਕਦਰ ਹੈ, ਉਸੇ ਤਰ੍ਹਾਂ ਮੇਰੇ ਦਿਲ ਵਿਚ ਭਾਈ ਜਵਾਲਾ ਸਿੰਘ ਦੀ ਇਜ਼ਤ ਹੈ, ਜੇ ਇਨ੍ਹਾਂ ਦਾ ਇਕ ਪੈਸੇ ਦਾ ਨੁਕਸਾਨ ਹੋਇਆ ਤਾਂ ਮੈਂ ਹਰਗਿਜ਼ ਬਰਦਾਸਤ ਨਹੀਂ ਕਰਾਂਗਾ। ਇਸ ਦਬਕੇ ਨਾਲ ਉਹ ਸਭ ਯਰਕ ਗਏ ਸਨ।

ਭਾਈ ਸਾਹਿਬ ਨੂੰ ਜਹਿਰ ਦੇਣ ਤੇ ਕਤਲ ਕਰਨ ਦੇ ਵੀ ਹਮਲੇ ਹੋਏ ਪਰ ਉਹ ਬਚਦੇ ਰਹੇ। ਕਸੂਰ ਕੇਵਲ ਗੁਰਮਤ ਦੇ ਪ੍ਰਚਾਰਕ ਹੋਣ ਦਾ ਸੀ।

### ਪ੍ਰਚਾਰ ਦਾ ਪ੍ਰਭਾਵ

ਜ਼ੈਲਦਾਰ ਬਿਸ਼ਨ ਸਿੰਘ ਦਾ ਬਿਆਨ ਹੈ :—

ਜ਼ਮਾਨਾ ਛੂਤ ਛਾਤ ਤੋਂ ਭੂਤਾਂ ਵਾਂਗ ਡਰਦਾ ਸੀ। ਕਿਸੇ ਅਛੂਤ ਨਾਲ ਪੱਲਾ ਛੋਹ ਜਾਂਦਾ ਲੋਕ ਗੰਗਾ ਜਲ ਛਿੜਕਦੇ ਇਸ਼ਨਾਨ ਕਰਦੇ, ਭਿੱਟ ਲਾਹੁੰਦੇ ਸਨ। ਭਾਈ ਸਾਹਿਬ ਜੀ ਸਾਡੇ ਘਰ ਆਏ, ਉਨ੍ਹਾਂ ਸਭ ਕੋ ਆਖੇ ਆਪਣਾ—ਵਾਕ ਦੀ ਵਿਆਖਿਆ ਕੀਤੀ, ਪ੍ਰਮੇਸ਼ਰ ਦੀ ਨਿਗਾਹ ਵਿਚ ਕੋਈ ਅਛੂਤ ਨਹੀਂ, ਕੋਈ ਨੀਚ ਨਹੀਂ, ਮੇਰੇ ਮਨ ਵਿਚੋਂ ਛੂਤ ਛਾਤ ਦਾ ਭਰਮ ਉਕਾ ਹੀ ਖਤਮ ਹੋ ਗਿਆ। ਮੈਂ ਸ਼ਾਮੀ ਇਕ ਬਾਲਮੀਕੀ ਕਾਮੇ ਨੂੰ ਸੱਦ ਕੇ ਨਲਕਾ ਗਿੜਵਾ ਕੇ ਇਸ਼ਨਾਨ ਕੀਤਾ, ਮੇਰੀ ਦਾਦੀ ਤੇ ਮਾਂ ਹੈਰਾਨ ਹੋ ਕੇ ਕਹਿਣ ਲੱਗੀਆਂ,

'ਬਿਸ਼ਨਿਆਂ ਤੂੰ ਇਹ ਕੀ ਕਰ ਰਿਹਾ ਹੈ ? ਮੈਂ ਜੁਆਬ ਦਿੱਤਾ, ਭਾਈ ਸਾਹਿਬ ਜਵਾਲਾ ਸਿੰਘ ਨੇ ਅੱਜ ਛੂਤ ਛਾਤ ਦੇ ਭਰਮ ਖਤਮ ਕਰ ਦਿੱਤੇ ਹਨ ।

ਮੇਰਾ ਫੁਫੱੜ ਸ਼ਰਾਬ ਦਾ ਸ਼ੌਕੀਨ ਸੀ। ਮੇਰੇ ਬਾਬਾ ਜੀ ਦੀ ਮੌਤ ਉਤੇ (1933) ਵਿਚ ਭਾਰੀ ਇਕੱਠ ਹੋਇਆ । ਫੁਫੜ ਦੀ ਖਾਤਰ ਲਈ ਵਧੀਆ ਸ਼ਰਾਬ, ਪਰੋਸੀ ਗਈ, ਸਾਡੇ ਪਿਤਾ ਜੀ ਵੀ ਉਨ੍ਹਾਂ ਨਾਲ ਬੈਠੇ, ਉਨ੍ਹਾਂ ਸ਼ਰਾਬ ਪੀਣ ਨੂੰ ਕਿਹਾ, ਮੇਰੇ ਪਿਤਾ ਜੀ ਨੇ ਜਵਾਬ ਦਿੱਤਾ–ਹੁਣ ਮੈਂ ਪਹਿਲੇ ਵਾਲਾ ਸਾਧੂ ਸਿੰਘ ਨਹੀਂ ਰਿਹਾ, ਭਾਈ ਜਵਾਲਾ ਸਿੰਘ ਜੀ ਨੇ ਭੋਗ ਪਿਛੋਂ ਦਸਤਾਰ ਸਜਾਉਂਦਿਆਂ ਮੈਨੂੰ ਕਿਹਾ ਸੀ, 'ਪੱਗ ਜ਼ੈਲਦਾਰ ਵਧਾਵਾ ਸਿੰਘ ਵਾਲੀ ਹੈ, ਲਾਜ ਰਖ ਕੇ ਦਿਖਾਈ' । ਅਸਰ ਇਹ ਹੋਇਆ ਉਨ੍ਹਾਂ ਸ਼ਰਾਬ ਪੀਣੀ ਬੰਦ ਕਰ ਦਿੱਤੀ।

**ਪ੍ਰਚਾਰ ਲਈ ਘਾਲੀ ਘਾਲਣਾ :**

ਭਾਈ ਸਾਹਿਬ ਜੀ ਦੀ ਗੁਰਮਤ ਪ੍ਰਚਾਰ ਲਈ ਘਾਲੀ ਘਾਲਣਾ, ਪਿੰਡਾਂ ਦੇ ਦੀਵਾਨ ਕਰਨ ਦੀ ਪ੍ਰਥਾ ਚਲਾਉਣ ਲਈ ਕੀਤੇ ਯਤਨ, ਗੁਰਮਤਿ ਵਿਰੋਧੀ ਬਹਿਸ ਮੁਬਾਹਸਿਆਂ ਵਿਚ ਵਿਰੋਧੀਆਂ ਨੂੰ ਮੂੰਹ ਤੋੜਵੇ ਜਵਾਬ ਦੇਣੇ, ਉਨ੍ਹਾਂ ਦੇ ਜੀਵਨ ਦੇ ਵਰਨਣਯੋਗ ਪੱਖ ਹਨ । ਉਨ੍ਹਾਂ ਦੀ ਮਿੱਤਰ ਮੰਡਲੀ ਵਿਚ ਸਨ ਸੰਤ ਗੁਰਬਖਸ਼ ਸਿੰਘ ਪਟਿਆਲੇ ਵਾਲੇ, ਸੰਤ ਸੁੰਦਰ ਸਿੰਘ ਭਿੰਡਰਾਂ ਵਾਲੇ, ਪੰਡਿਤ ਵਰਿਆਮ ਸਿੰਘ ਅਤੇ ਉਸ ਜ਼ਮਾਨੇ ਦੀਆਂ ਉਘੀਆਂ ਹੋਰ ਗੁਰਮੁਖ ਪੂਜਯ ਹਸਤੀਆਂ । ਜਿਨ੍ਹਾਂ ਵਿਚੋਂ ਗੁਰਮਤਿ ਦੇ ਪ੍ਰਚਾਰਕਾਂ ਤੇ ਪ੍ਰੇਮੀਆਂ ਦੀ ਪਛਾਣ ਕੀਤੀ ਜਾ ਸਕਦੀ ਹੈ । ਮੁਕਤਸਰ ਦੀ ਪ੍ਰਕਰਮਾ ਵਿਚ ਦੀਵਾਨ ਸਮੇਂ ਉਨ੍ਹਾਂ ਹੀ ਸੁਧਾਰ ਦਾ ਹੋਕਾ ਦਿਤਾ ਸੀ, ਜਿਥੇ ਡੰਗਰ ਛੱਪੜ ਵਾਂਗ ਆਉਂਦੇ ਜਾਂਦੇ ਤੇ ਗੋਹੇ ਵਿੱਚ ਲਿਟਦੇ ਸਨ, ਆਪ ਜੀ ਨਾਲ ਹੋਏ ਪਿੰਡ ਦੇ ਸਟੇਜ ਸੈਕੇਟਰੀ ਦਾ ਤਕਰਾਰ ਦਾ ਫਲ ਇਹ ਹੋਇਆ, ਸੰਤ ਗਿਆਨੀ ਸੁੰਦਰ ਸਿੰਘ ਹੁਰਾਂ ਜਥੇ ਸਮੇਤ ਡੰਗਰਾਂ ਪਸ਼ੂਆਂ ਦਾ ਗੋਹਾ ਤੇ ਕੂੜਾ ਆਪਣੀਆਂ ਚਾਦਰਾਂ ਵਿਚ ਪਾਕੇ ਬਾਹਰ ਸੁਟਿਆ, ਇਉਂ ਓਥੇ ਕਾਰ ਸੇਵਾ ਦਾ ਕਾਰਜ ਸ਼ੁਰੂ ਹੋਇਆ।

ਸੰਗੀਤ ਦੀ ਕੋਈ ਵੀ ਸਭਾ ਆਪ ਜੀ ਬਿਨ੍ਹਾਂ ਸੱਖਣੀ ਸਮਝੀ ਜਾਂਦੀ ਸੀ। 1944 ਵਿਚ ਵੱਡੇ ਰਾਗੀਆਂ ਵਲੋਂ ਇਕ ਰਾਗੀ ਕਾਨਫਰੰਸ ਅੰਮ੍ਰਿਤਸਰ ਬੁਲਾਈ ਗਈ ਸਰਵੋਤਮ ਸੰਗੀਤਕਾਰ ਤੇ ਗੁਰਮੁਖ ਸਿੱਖ ਜਾਣਕੇ ਭਾਈ ਸਾਹਿਬ ਉਸ ਸੰਗੀਤ ਸਭਾ ਦੇ ਪ੍ਰਧਾਨ ਬਣਾਏ ਗਏ, ਉਨ੍ਹਾਂ ਸੰਗੀਤ ਕੀਰਤਨ ਬਾਰੇ ਮਹੱਤਵਪੂਰਨ ਭਾਸ਼ਨ ਦਿੱਤਾ ।

ਪੰਡਿਤ ਕਰਤਾਰ ਸਿੰਘ ਦਾਖਾ ਨੇ 1936 ਵਿਚ ਵਿਦਵਾਨਾ ਦੀ ਗੂੜ ਮਾਮਲਿਆਂ ਉੱਤੇ ਚਰਚਾ ਸੰਗੀਤ ਦੀਆਂ ਅਲੋਪ ਹੋ ਰਹੀਆਂ ਰੀਤਾਂ ਧੁਨੀਆਂ ਅਤੇ ਰਾਗਾਂ ਦੇ ਪੁਰਾਤਨ ਭੇਦਾਂ ਨਾਲ ਸਿੱਖਾਂ ਨੂੰ ਜੋੜਨ ਲਈ ਗੁਰੂ ਕਾਸ਼ੀ ਦਮਦਮੇ ਸਾਹਿਬ ਕਾਨਫ੍ਰੰਸ ਕੀਤੀ ਸੀ । ਉਸ ਵਿਚ ਭਾਈ ਸਾਹਿਬ ਜਵਾਲਾ ਸਿੰਘ ਅਤੇ ਦੋਧਰ ਦੇ ਰਾਗੀ ਖੁਸ਼ਹਾਲ ਸਿੰਘ ਹੁਰਾਂ ਭਾਗ ਲੈਕੇ ਸੰਗੀਤ ਦੇ ਗਿਆਨ ਦੀ ਬੁਝ ਰਹੀ ਜੋਤ ਵਿਚ ਆਪਣੀ ਘਾਲਣਾ ਦਾ ਤੇਲ ਚੋਇਆ ਸੀ ।

ਭਾਈ ਸਾਹਿਬ ਕਰਾਂਤੀਕਾਰੀਆਂ ਦੇ ਸਾਥੀ ਤੇ ਖੁਦ ਕ੍ਰਾਤੀਕਾਰੀ ਸਨ, ਉਨ੍ਹਾਂ ਦਾ ਮਾਸਟਰ

ਮੋਤਾ ਸਿੰਘ ਨਾਲ ਬਹੁਤ ਪ੍ਰੇਮ ਸੀ। ਹੋਰ ਬੱਬਰਾਂ ਨਾਲ ਵੀ ਸਹਿਯੋਗ ਸੀ, ਇਸ ਕਾਰਨ ਆਪਜੀ ਦੇ ਘਰ ਦੀ ਦੋ ਤਿੰਨ ਵਾਰ ਤਲਾਸ਼ੀ ਹੋਈ, ਪੁਲੀਸ ਨੇ ਵੀ ਉਨ੍ਹਾਂ ਨੂੰ ਤੰਗ ਕੀਤਾ ਸੀ। ਗੁਰਦੁਆਰਾ ਸੁਧਾਰ ਲਹਿਰ ਦੇ ਮੋਰਚਿਆਂ ਦੇ ਲਈ ਉਹ ਪ੍ਰੇਰਨਾ ਹਰ ਥਾਂ ਦਿੰਦੇ ਹੀ ਰਹਿੰਦੇ ਸਨ। ਜਿਸ ਕਾਰਨ ਆਪ ਉਤੇ ਕਰੜੀ ਨਿਗਾ ਰਖੀ ਜਾਂਦੀ ਅਤੇ ਪੁਲੀਸ ਪਿਛੇ ਲਗੀ ਰਹਿੰਦੀ ਸੀ।

ਭਾਈ ਸਾਹਿਬ ਜੀ ਦੇ ਜੀਵਨ ਦੇ ਅਨੇਕ ਪਹਿਲੂ ਅਜੇਹੇ ਹਨ ਜੋ ਛੋਟੇ ਜਿਹੇ ਲੇਖ ਵਿਚ ਆ ਨਹੀਂ ਸਕਦੇ। ਮੇਰੇ ਅੰਦਰੋ ਰੀਝ ਉਠੀ ਹੈ ਸਬੰਧਤ ਵਾਕਿਆਤ ਅਤੇ ਉਨ੍ਹਾਂ ਦੇ ਪਰਿਵਾਰ ਤੇ ਨਾਲ ਰਹੇ ਸਾਥੀਆਂ ਤੋਂ ਜੋ ਕੁਝ ਮਿਲਦਾ ਹੈ, ਉਹ ਮਿਸਾਲਾ ਇਕੱਠਾ ਕਰਕੇ ਇਕ ਵਖਰੀ ਪੁਸਤਕ ਛਾਪੀ ਜਾਵੇ, ਜਿਸ ਵਿਚ ਸਾਰੀਆਂ ਗੱਲਾਂ ਲਿਆਦੀਆਂ ਜਾ ਸਕਣ, ਇਸ ਵੇਲੇ ਉਨ੍ਹਾਂ ਦੇ ਸਪੁੱਤਰਾਂ ਸਾਥੀਆਂ ਤੇ ਪ੍ਰੇਮੀਆਂ ਵਲੋਂ ਜਿਨ੍ਹਾਂ ਗੱਲਾਂ ਦਾ ਪਤਾ ਚਲਦਾ ਹੈ, ਉਹ ਨਿਹਾਇਤ ਸਿਖਿਆਦਾਇਕ ਮਨੋਰੰਜਕ ਜ਼ਮਾਨੇ ਦੀਆਂ ਗਾਥਾ ਦੀ ਇਕ ਲੜੀ ਹੈ ਹਾਲਾਤ ਦੀ ਕੀਮਤੀ ਮਾਲਾ ਦੇ ਮਣਕੇ ਹਨ।

ਸਭ ਤੋਂ ਉਤਮ ਕਹੀ ਜਾਣ ਵਾਲੀ ਗੱਲ ਇਹ ਹੈ ਕਿ ਉਨ੍ਹਾਂ ਦੇ ਸਪੁੱਤਰਾਂ ਨੇ ਭਾਈ ਸਾਹਿਬ ਜੀ ਦੇ ਅਮੀਰ ਵਿਰਸੇ ਨੂੰ ਹਰ ਪੱਖੋ ਸੰਭਾਲ ਰਖਿਆ ਹੈ। ਗੁਰਸਿਖੀ ਦੇ ਪੱਖ, ਕਲਾ ਦੇ ਪੱਖੋ, ਜੀਵਨ ਵਿਵਹਾਰ ਦੇ ਪੱਖੋ, ਵੀ ਇਕ ਚੰਗੀ ਗਲ ਇਹ ਹੋਈ ਹੈ, ਜੋ ਇਸ ਵੰਸ ਪਾਸ ਸੰਗੀਤਕ ਰੀਤਾ ਸਨ, ਉਨ੍ਹਾਂ ਨੂੰ ਪੰਜਾਬੀ ਯੂਨੀਵਰਸਿਟੀ ਨੇ ਸੰਭਾਲ ਲਿਆ ਹੈ। ਟੇਪ ਕਰਕੇ ਵੀ ਲਿਖਤੀ ਰੂਪ ਵਿਚ ਵੀ। ਉਨ੍ਹਾਂ ਦੇ ਸਪੁੱਤਰਾਂ ਨੂੰ ਕੀਰਤਨ ਬਾਰੇ ਜੋ ਗਿਆਨ ਹੈ, ਕੇਂਦਰੀ ਸਿੰਘ ਸਭਾ ਵਲੋਂ ਕੀਰਤਨ ਅੰਕਾ ਵਿਚ ਲਿਖੇ ਲੇਖ ਨੂੰ ਜੱਜ ਸਾਹਿਬਾਨ ਨੇ ਪਹਿਲੇ ਨੰਬਰ ਉੱਤੇ ਰਖਿਆ ਸੀ, ਜਿਸ ਦਾ ਸਨਮਾਨ ਦਿੱਲੀ ਵਿਚ ਹੋਏ ਸ਼ਬਦ ਗੁਰੂ ਸੰਮੇਲਨ ਵਿਚ ਦਿਤਾ ਗਿਆ ਸੀ। ਕਿਸੇ ਯੂਨੀਵਰਸਿਟੀ ਦਾ ਸਨਮਾਨ ਛੋਟੀ ਜਿਹੀ ਗੱਲ ਨਹੀਂ ਸੀ, ਪਰ ਪੰਜਾਬ ਦੀਆਂ ਹੋਰ ਕਲਚਰਲ ਅਤੇ ਸਭਿਆਚਾਰਕ ਸੁਸਾਇਟੀਆਂ ਵਲੋਂ ਵੀ ਸਮੇ ਸਮੇ ਸਿਰ ਭਾਈ ਸਾਹਿਬ ਜੀ ਦੇ ਗੁਣਵਾਨ ਸਪੁੱਤਰਾਂ ਜਾਂ ਇਉਂ ਕਹੋ, ਉਨ੍ਹਾਰਾਹੀ ਚਲੀ ਆ ਰਹੀ, ਪ੍ਰਾਚੀਨ ਪ੍ਰੰਪਰਾ ਨੂੰ ਮਾਣ ਦਿਤਾ ਜਾਂਦਾ ਰਿਹਾ ਹੈ। ਸਾਹਿਤ ਸਮੀਖਿਆ ਬੋਰਡ, ਭਾਸ਼ਾ ਵਿਭਾਗ ਵਲੋਂ ਸਨਮਾਨ, ਦਿੱਲੀ ਵਿਚੋਂ ਹੋਏ ਸੰਗੀਤ ਸਮੇਲਨ ਵਿਚ ਉਨ੍ਹਾਂ ਨੂੰ ਰਾਸ਼ਟਰਪਤੀ ਤੱਕ ਦੇ ਸਨਮਾਨ ਹਾਸਲ ਹੁੰਦੇ ਰਹੇ ਹਨ। ਆਸ਼ਾ ਹੈ ਅਗੋ ਵੀ ਇਹ ਪ੍ਰਥਾ ਜਾਰੀ ਰਹੇਗੀ। ਗੁਰਮਤ ਦੇ ਇਸ ਸੱਚੇ ਪਹਿਰੂਏ, ਦ੍ਰਿੜ ਵਿਸ਼ਵਾਸ ਵਾਲੀ ਗੁਣਵਾਨ ਪ੍ਰੰਪਰਾ ਦੇ ਅਨੇਕਾਂ ਨਦੀਆਂ ਨਾਲਿਆਂ ਨੂੰ ਸੰਜੋਕੇ ਵਗ ਰਹੀ ਗਿਆਨ ਧਾਰਾ ਵਾਲੀ ਹਸਤੀ, ਦੀ ਯਾਦ, ਸਿੱਖਾਂ ਲਈ ਫ਼ਖਰ ਯੋਗ ਹੈ। ਉਨ੍ਹਾਂ ਦੇ ਪ੍ਰਵਾਰ ਲਈ ਪੀੜ੍ਹੀਆਂ ਤੱਕ ਮਾਣ ਦੇਣ ਵਾਲੀ ਹੈ।

ਇਹ ਪ੍ਰਸੰਨਤਾ ਦੀ ਗੱਲ ਹੈ, ਕੇਂਦਰੀ ਸਿੰਘ ਸਭਾ ਵਲੋਂ ਗੁਜਰ ਚੁਕੀਆਂ ਹਸਤੀਆਂ ਨੂੰ ਸਨਮਾਨ ਕਰਨ ਵਾਲੀ ਲੜੀ ਵਿਚ ਆਪ ਜੀ ਦਾ ਸ਼ੁਭ ਨਾਮ ਉਘੇ ਰਾਗੀਆਂ ਵਿਦਵਾਨਾਂ ਦੇ ਵਿਚਾਰਾ ਦੀ ਸ਼ਰਧਾਜਲੀ ਨਾਲ ਸਸ਼ੋਭਤ ਹੋ ਰਿਹਾ ਹੈ।

ਭਾਈ ਅਵਤਾਰ ਸਿੰਘ ਭਾਈ ਗੁਰਚਰਨ ਸਿੰਘ ਭਾਈ ਸਾਹਿਬ ਜੀ ਦੇ ਸਪੁਤਰ ਹੋਣ ਕਾਰਨ ਵੀ ਉਤਮ ਹਸਤੀਆਂ ਹਨ, ਕੀਰਤਨ ਰੀਤਾਂ ਦੇ ਉਸਤਾਦ ਹੋਣ ਕਾਰਨ ਵੀ ਵਿਸ਼ੇਸ਼ ਹਨ। ਸਭ ਤੋਂ ਵਧ ਮਹਾਨਤਾ ਇਹ ਹੈ ਉਨ੍ਹਾਂ ਇਹ 'ਕਲਾ' ਹਿਰਦਿਆਂ ਵਿਚ ਹੀ ਸੰਭਾਲ ਕੇ ਹੀ ਨਹੀਂ ਰਖੀਂ, ਉਸ ਨੂੰ ਪ੍ਰਗਟਾਇਆ ਵੀ ਹੈ। ਆਪਣੇ ਬਜ਼ੁਰਗ ਪਿਤਾ ਜੀ ਦੀ ਯਾਦ ਵਿੱਚ ਸਾਡੀ ਬੇਨਤੀ ਉਤੇ ਇਹ ਗ੍ਰੰਥ ਜਿਹਾ ਅੰਕ ਇਕੱਤਰ ਕਰਾਉਣ ਵਿਚ ਸਾਨੂੰ ਜ਼ੋਰਦਾਰ ਸਹਾਇਤਾ ਬਖਸ਼ੀ ਹੈ।

ਇਸ ਅੰਕ ਦੀ ਛਪਾਈ ਪੰਜਾਬੀ ਪ੍ਰੈਸ ਦੇ ਸੰਚਾਲਕਾਂ ਸ੍ਰ: ਸਰਨਜੀਤ ਸਿੰਘ ਤੇ ਸ੍ਰ: ਤੇਜਬੀਰ ਸਿੰਘ ਹੁਰਾਂ ਜਿਸ ਰੀਝ ਨਾਲ ਕੀਤੀ ਹੈ, ਇਹੋ ਜਿਹੀ ਸੂਝ ਤੇ ਪ੍ਰੇਮ ਭਾਵਨਾ ਬਹੁਤ ਹੀ ਵਿਰਲੀਆਂ ਥਾਵਾਂ ਤੇ ਨਜ਼ਰ ਆਉਂਦੀ ਹੈ।

ਮੇਰਾ ਇਹ ਲੇਖ ਕਈ ਪੱਖਾਂ ਤੋਂ ਅਧੂਰਾ ਹੈ। ਮੈਂ ਭਾਈ ਸਾਹਿਬ ਜੀ ਦੇ ਦਰਸ਼ਨ ਦੋ ਤਿੰਨ ਵਾਰ ਹੀ ਕੀਤੇ ਸਨ, ਅੰਤਲੇ ਦਰਸ਼ਨ 1948 ਵਿਚ ਪਟਿਆਲੇ ਦੇ ਸੰਤ ਸਮਾਗਮ ਸਮੇਂ ਹੋਏ ਸੀ ਜਦੋਂ ਸੰਤ ਮੰਡਲੀਆਂ ਵਿਚ ਇਕ ਗੁਰਮੁਖ ਕੀਰਤਨ ਮੰਡਲੀ ਵੀ ਸ਼ੋਭਾ ਦੇ ਰਹੀ ਸੀ। ਕੀਰਤਨ ਸੁਣਨ ਦਾ ਸਮਾਂ ਬਹੁਤ ਹੀ ਘਟ ਮਿਲਿਆ ਸੀ। ਪਰ ਉਨ੍ਹਾਂ ਦੇ ਜੀਵਨ ਦੇ ਹਾਲਾਤ ਪੜ੍ਹ ਕੇ ਇਕ ਡੂੰਘੀ ਤਾਂਘ ਮੇਰੇ ਮਨ ਵਿਚ ਓਦੋਂ ਤੱਕ ਅੰਗੜਾਈਆਂ ਲੈਂਦੀ ਹੀ ਰਹੇਗੀ, ਜਿੰਨ੍ਹਾਂ ਚਿਰ ਸਾਰੇ ਹਾਲਾਤ ਲੱਭ ਕੇ ਇਸ ਗੁਰਮੁਖ ਹਸਤੀ ਦੇ ਸੁਤੰਤਰ ਜੀਵਨ ਲੜੀ ਦੇ ਭਾਗ ਨਹੀਂ ਬਣਾਏ ਜਾਂਦੇ।

**ਗੁਰਦਿੱਤ ਸਿੰਘ ਗਿਆਨੀ**

1936 ਸੰਨ ਵਿਚ ਇਕ ਸਮਾਗਮ ਤੇ ਲਾਹੌਰ ਗੁਰਦੁਆਰਾ ਡੇਰਾ ਸਾਹਿਬ, ਭਾਈ ਸਾਹਿਬ ਭਾਈ ਜਵਾਲਾ ਸਿੰਘ ਜੀ ਕੀਰਤਨ ਕਰਦੇ ਹੋਏ ਤਬਲੇ ਦਾ ਸਾਥ ਉਨ੍ਹਾਂ ਦੇ ਵਡੇ ਲੜਕੇ ਭਾਈ ਗੁਰਚਰਨ ਸਿੰਘ ਤੇ ਤਾਊਸ ਦਾ ਸਾਥ ਭਾਈ ਅਵਤਾਰ ਸਿੰਘ ਦੇ ਰਹੇ ਹਨ ਉਸ ਵੇਲੇ ਦੇ ਉਥੇ ਦੇ ਸੈਕਟਰੀ ਗਿਆਨੀ ਮਹਿੰਦਰ ਸਿੰਘ ਜੀ ਪਾਸੋਂ ਇਹ ਫੋਟੋ ਪ੍ਰਾਪਤ ਹੋਈ ਜੋ ਉਨ੍ਹਾਂ ਨੇ ਬੜੀ ਸ਼ਰਧਾ ਤੇ ਸਤਿਕਾਰ ਨਾਲ ਸੰਭਾਲ ਛੱਡੀ ਸੀ।



ਭਾਈ ਸਾਹਿਬ ਭਗਤ ਸਿੰਘ ਜੀ
ਭਾਈ ਸਾਹਿਬ ਦੇ ਭਤੀਜੇ



ਭਾਈ ਸਾਹਿਬ ਸ਼ੇਰ ਸਿੰਘ ਜੀ
ਭਾਈ ਸਾਹਿਬ ਦੇ ਭਤੀਜੇ



ਮਿਤੀ 1 ਅਕਤੂਬਰ ਸੰਨ 1944 ਨੂੰ ਸ੍ਰੀ ਅੰਮ੍ਰਿਤਸਰ ਵਿਖੇ ਰਾਗੀ ਸਭਾ ਵਲੋਂ ਆਲ ਇੰਡੀਆ ਰਾਗੀ ਕਾਨਫ੍ਰੰਸ ਕੀਤੀ ਗਈ ਉਸ ਵਿਚ ਭਾਈ ਸਾਹਿਬ ਭਾਈ ਜਵਾਲਾ ਸਿੰਘ ਜੀ ਪ੍ਰਧਾਨਗੀ ਭਾਸ਼ਨ ਦੇ ਰਹੇ ਹਨ । ਸਟੇਜ ਤੇ ਬੈਠੇ ਹੋਏ ਸਜਨ ਭਾਈ ਸਾਹਿਬ ਸਮੁੰਦ ਸਿੰਘ ਜੀ ਰਾਗੀ, ਭਾਈ ਸਾਹਿਬ ਸੰਤਾ ਸਿੰਘ ਜੀ ਰਾਗੀ, ਭਾਈ ਸਾਹਿਬ ਮਹਿਤਾਬ ਸਿੰਘ ਜੀ, ਭਾਈ



ਵਰਿਆਮ ਸਿੰਘ ਜੀ, ਸ੍ਰ. ਸਾਧੂ ਸਿੰਘ ਜੀ ਹਮਦੱਰਦ, ਭਾਈ ਪ੍ਰਤਾਪ ਸਿੰਘ ਜੀ ਰਾਗੀ, ਭਾਈ ਬਚਿੱਤਰ ਸਿੰਘ ਜੀ ਰਾਗੀ ਭਾਈ ਗੁਰਚਰਨ ਸਿੰਘ ਰਾਗੀ ਭਾਈ ਅਵਤਾਰ ਸਿੰਘ ਰਾਗੀ। ਤੇ ਹੋਰ ਰਾਗੀ ਸਾਹਿਬਾਨ।



ਭਾਈ ਸਾਹਿਬ ਭਾਈ ਜਵਾਲਾ ਸਿੰਘ ਜੀ ਦੀ ਧਰਮ ਪਤਨੀ ਸ੍ਰੀ ਮਤੀ ਮਾਤਾ ਰਣਜੋਧ ਕੌਰ ਜੀ ਜੋ ਕਿ 17 ਦਸੰਬਰ 1982 ਨੂੰ ਅਕਾਲ ਚਲਾਣਾ ਕਰ ਗਏ ਸਨ ।

ਭਾਈ ਜਵਾਲਾ ਸਿੰਘ ਜੀ ਬਿਰਧ ਅਵਸਥਾ ਵਿਚ ਇਕ ਕੀਮਤੀ ਲਕੜੀ ਦਾ ਸੋ
ਫੜੀ ਖੜੇ ਦਿਖਾਈ ਦੇ ਰਹੇ ਹਨ ਇਹ ਸੋਟਾ ਸੰਤ ਗੁਰਬਖਸ਼ ਸਿੰਘ ਜੀ ਸ਼ਿਮਲੇ ਵਾਲਿ
ਇਕ ਕੀਮਤੀ ਹਾਥੀ ਦੰਦ ਦੇ ਦਸਤੇ ਵਾਲੀ ਕਿਰਪਾਨ ਸਮੇਤ ਦੇ ਕੇ ਸਨਮਾਨ ਕੀਤਾ ਸੀ



ਕੇਂਦਰੀ ਸਿੰਘ ਸਭਾ ਦੇ ਪਰਧਾਨ ਸ੍ਰੀ ਮਾਨ ਸ੍ਰ: ਹੁਕਮ ਸਿੰਘ ਜੀ ਕੀਰਤਨ ਲੇਖ ਦਾ ਪ੍ਰਥਮ ਇਨਾਮ 1100/- ਗਿਆਰਾ ਸੌ ਰੁਪਏ ਤੇ ਸਿਰੋ (ਪਾਉ) ਨਾਲ ਲੇਖ ਦੇ ਲਿਖਾਰੀ ਭਾਈ ਗੁਰਚਰਨ ਸਿੰਘ ਤੇ ਭਾਈ ਅਵਤਾਰ ਸਿੰਘ ਨੂੰ ਸਨਮਾਨਤ ਕਰਦੇ ਮਿਤੀ 1979

ਭਾਈ ਗੁਰਚਰਨ ਸਿੰਘ ਜੀ ਕੇਂਦਰੀ ਸਿੰਘ ਸਭਾ ਦਾ ਧੰਨਵਾਦ ਕਰਦੇ ਹੋਏ ।

ਪੰਜਾਬੀ ਸਾਹਿਤ ਸਮੀਖਿਆ ਬੋਰਡ ਵਲੋਂ ਪੁਸਤਕ ਪ੍ਰਾਚੀਨ ਸ਼ਬਦ ਰੀਤ ਰਤਨਾਵਲੀ ਦੇ 1980 ਦੀਆਂ ਪੁਸਤਕਾਂ ਵਿਚੋਂ ਸਰਵੋਤਮ ਚੁਣੇ ਜਾਣ ਤੇ ਸ੍ਰੀ ਆਈ. ਕੇ. ਗੁਜਰਾਲ ਤੇ ਗਿਆਨੀ ਲਾਲ ਸਿੰਘ ਜੀ ਦੀ ਹੱਥੀਂ ਭਾਈ ਅਵਤਾਰ ਸਿੰਘ ਜੀ ਭਾਈ ਗੁਰਚਰਨ ਸਿੰਘ ਜੀ ਸਨਮਾਨ ਪ੍ਰਾਪਤ ਕਰ ਰਹੇ ਹਨ ।










ਭਾਈ ਅਵਤਾਰ ਸਿੰਘ ਭਾਈ ਗੁਰਚਰਨ ਸਿੰਘ ਜੀ ਨੂੰ 1982 ਵਿਸਾਖੀ ਦੇ ਗੁਰਪੁਰਬ ਗੁ: ਮਜਨੂੰ ਟਿੱਲਾ ਦੀਵਾਨ ਵਿਚ ਸ੍ਰ: ਸੁਲੱਖਣ ਸਿੰਘ ਜੀ ਪਰਧਾਨ ਗੁ: ਪ੍ਰ: ਕਮੇਟੀ ਸੂਬਾ ਦਿੱਲੀ 5100/- ਰੁਪਏ ਸ੍ਰੀ ਸਾਹਿਬ ਤੇ ਸ਼ਾਲਾਂ ਰਾਹੀਂ ਸਨਮਾਨ ਕਰ ਰਹੇ ਹਨ ।








ਭਾਸ਼ਾ ਵਿਭਾਗ ਪੰਜਾਬ ਸਰਕਾਰ ਵਲੋਂ ਭਾਈ ਅਵਤਾਰ ਸਿੰਘ ਜੀ ਰਾਗੀ ਨੂੰ ਸ਼੍ਰੋਮਣੀ ਰਾਗੀ ਐਵਾਰਡ, 1984 ਗੋਲਡ ਮੈਡਲ, 5100/- ਇਕਵਿਜਾ ਸੌ ਰੁਪਏ ਤੇ ਸ਼ਾਲ ਦਿਤਾ ਗਿਆ। ਤਸਵੀਰ ਵਿਚ ਗਵਰਨਰ ਪੰਜਾਬ ਐਵਾਰਡ ਦੇਂਦੇ ਹੋਏ।





ਇੰਡੀਅਨ ਕੌਂਸਲ ਫਾਰ ਸਿੱਖ ਅਫੇਅਰਜ਼ ਦੇ ਚੇਅਰਮੈਨ ਸ੍ਰ: ਸੁਰਜੀਤ ਸਿੰਘ ਬਰਨਾਲਾ ਵਲੋਂ ਭਾਈ ਅਵਤਾਰ ਸਿੰਘ ਭਾਈ ਗੁਰਚਰਨ ਸਿੰਘ ਰਾਗੀ ਨੂੰ ਕੀਰਤਨ ਤੇ ਸੰਗੀਤਕ ਸੇਵਾਵਾਂ ਨੂੰ ਮੁਖ ਰਖਦਿਆਂ, 25 ਅਪ੍ਰੈਲ 1983 ਗੋਲਡਨ ਜੁਬਲੀ ਹਾਲ ਵਿਚ ਰਾਸ਼ਟਰਪਤੀ ਗਿਆਨੀ ਜ਼ੈਲ ਸਿੰਘ ਜੀ ਪਾਸੋਂ ਸਨਮਾਨ ਦਿਵਾਇਆ ਗਿਆ।


ਇੰਡੀਅਨ ਕੌਂਸਲ ਫਾਰ ਸਿੱਖ ਅਫੇਅਰਜ਼
ਸਨਮਾਨ - ਪੱਤਰ
ਸਰਦਾਰ ਅਵਤਾਰ ਸਿੰਘ ਗੁਰਚਰਨ ਸਿੰਘ
ਗੁਰਮਤਿ ਸੰਗੀਤ
ਸਨਮਾਨਿਤ
ਕਰਨ ਦੀ ਖ਼ੁਸ਼ੀ ਹਾਸਲ ਕਰਦੀ ਹੈ।
1983



ਕਮਾਨੀ ਹਾਲ ਵਿਚ ਇੰਡੀਅਨ ਕੌਂਸਲ ਫਾਰ ਸਿੱਖ ਅਫੇਅਰਜ਼ ਵਲੋਂ ਪਹਿਲੇ ਕੀਰਤਨ ਦਰਬਾਰ ਜੋ ਨਿਰਧਾਰਤ ਰਾਗਾਂ ਵਿਚ ਹੋਇਆ ਸੀ। ਭਾਈ ਅਵਤਾਰ ਸਿੰਘ ਭਾਈ ਗੁਰਚਰਨ ਸਿੰਘ ਰਾਗੀ 8 ਜੂਨ 1980 ਨੂੰ 2100/- ਇਕੀ ਸੌ ਰੁਪਏ ਫਸ਼ਟ ਇਨਾਮ ਦਿਤਾ ਗਿਆ। ਜੱਜ ਸਾਹਿਬਾਨ ਸ੍ਰੀ ਦਲੀਪ ਚੰਦਰ ਜੀ ਬੇਦੀ, ਭਾਈ ਸਾਹਿਬ ਆਸ਼ੇਕ ਸਿੰਘ ਜੀ ਬਾਗੜੀਆਂ, ਭਾਈ ਸਾਹਿਬ ਪ੍ਰਤਾਪ ਸਿੰਘ ਜੀ ਰਾਗੀ ਸਨਮਾਨ ਦੇ ਰਹੇ ਹਨ।



ਚੇਅਰਮੈਨ ਸ੍ਰ: ਇੰਦਰਜੀਤ ਸਿੰਘ ਜੀ ਸਨਮਾਨ ਦੇ ਰਹੇ ਹਨ।

ਭਾਸ਼ਾ ਵਿਭਾਗ ਪੰਜਾਬ

ਭਾਸ਼ਾ ਵਿਭਾਗ, ਪੰਜਾਬ ਪੁਰਸਕਾਰ

# ਸ਼੍ਰੋਮਣੀ ਰਾਗੀ

## ਭਾਈ ਸਾਹਿਬ ਭਾਈ ਅਵਤਾਰ ਸਿੰਘ ਹਜ਼ੂਰੀ ਰਾਗੀ

ਭਾਈ ਸਾਹਿਬ ਭਾਈ ਅਵਤਾਰ ਸਿੰਘ ਜੀ ਨੂੰ ਗੁਰਬਾਣੀ-ਕੀਰਤਨ ਦੀ ਦਾਤ ਆਪਣੇ ਪਿਤਾ ਅਤੇ ਸ਼ਾਸਤਰੀ-ਸੰਗੀਤ ਦੇ ਪ੍ਰਸਿੱਧ ਕੀਰਤਨੀਏ ਭਾਈ ਸਾਹਿਬ ਭਾਈ ਜਵਾਲਾ ਸਿੰਘ ਪਾਸੋਂ ਪ੍ਰਾਪਤ ਹੋਈ। ਆਪ ਦੇ ਕੀਰਤਨੀ ਜੱਥੇ ਵਿਚ ਆਪ ਦਾ ਸਾਥ ਆਪ ਦੇ ਵੱਡੇ ਭਰਾ ਭਾਈ ਸਾਹਿਬ ਭਾਈ ਗੁਰਚਰਨ ਸਿੰਘ ਦਿੰਦੇ ਹਨ ਅਤੇ ਤਬਲੇ ਦੀ ਸੰਗਤ ਭਾਈ ਸਾਹਿਬ ਭਾਈ ਸਵਰਨ ਸਿੰਘ ਕਰਦੇ ਹਨ।

ਭਾਈ ਸਾਹਿਬ ਦਾ ਖ਼ਾਨਦਾਨ ਲਗਭਗ ਦਸਮ ਪਾਤਸ਼ਾਹ ਦੇ ਸਮੇਂ ਤੋਂ ਹੀ ਪੁਸ਼ਤ-ਦਰ-ਪੁਸ਼ਤ ਗੁਰਬਾਣੀ-ਕੀਰਤਨ ਦੁਆਰਾ ਕੀਰਤਨ ਦੇ ਰਸੀਆਂ ਦੀ ਆਤਮਿਕ ਤ੍ਰਿਪਤੀ ਕਰ ਰਿਹਾ ਹੈ। 'ਗੁਰਬਾਣੀ ਸੰਗੀਤ ਪ੍ਰਾਚੀਨ ਰੀਤ ਰਤਨਾਵਾਲੀ ਗ੍ਰੰਥ,' ਜਿਸ ਵਿਚ ਪਹਿਲੀ ਵਾਰੀ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸਮੂਹ ਰਾਗਾਂ ਦੀਆਂ 492 ਪ੍ਰਾਚੀਨ ਸ਼ਬਦ ਰੀਤਾਂ ਦੀ ਸੁਰ-ਲਿਪੀ ਤਿਆਰ ਕਰ ਕੇ ਕੀਰਤਨ-ਜਗਿਆਸੂਆਂ ਦਾ ਪਥ-ਪ੍ਰਦਰਸ਼ਨ ਕੀਤਾ ਗਿਆ ਹੈ, ਭਾਈ ਸਾਹਿਬ ਦੀ ਗੁਰਬਾਣੀ-ਕੀਰਤਨ ਦੇ ਰਸੀਆਂ ਅਤੇ ਖੋਜੀਆਂ ਲਈ ਸਭ ਤੋਂ ਮਹਾਨ, ਅਦੁੱਤੀ ਅਤੇ ਵਡਮੁੱਲੀ ਦੇਣ ਹੈ।

ਡਾਇਰੈਕਟਰ, ਭਾਸ਼ਾ ਵਿਭਾਗ, ਪੰਜਾਬ,

ਸਾਲਾਨਾ ਸਨਮਾਨ ਸਮਾਰੋਹ, 1984 ਪਟਿਆਲਾ।

**ਘਰ ਵਿਚ ਇਕ ਧਾਰਮਕ ਸਮਾਗਮ ਤੇ ਸ੍ਰੀ ਮਾਨ ਸੰਤ ਹਰਚੰਦ ਸਿੰਘ ਜੀ ਲੌਂਗੋਵਾਲ ਤੇ ਸ੍ਰੀ ਮਾਨ ਸੰਤ ਕਰਤਾਰ ਸਿੰਘ ਜੀ, ਪਟਨਾ ਸਾਹਿਬ ਵਾਲੇ ਜੋ ਹੁਣ ਸ੍ਰੀ ਗੋਇੰਦਵਾਲ ਸਾਹਿਬ ਕਾਰ ਸੇਵਾ ਕਰਵਾ ਰਹੇ ਹਨ ਤੇ ਨਾਲ ਭਾਈ ਅਵਤਾਰ ਸਿੰਘ ਰਾਗੀ ਤੇ ਪ੍ਰਵਾਰ ਦੇ ਮੈਂਬਰ ਬੈਠੇ ਹਨ।**





ਸ੍ਰ: ਗੁਰਦਿਆਲ ਸਿੰਘ ਜੀ ਹੈਡ ਮਾਸਟਰ, ਭਾਈ ਸਾਹਿਬ ਦੇ ਛੋਟੇ ਸਪੁਤਰ ਜਿਨਾਂ ਐਜੂਕੇਸ਼ਨ ਵਿਚ ਸਾਰੀ ਜ਼ਿੰਦਗੀ ਮਹਾਨ ਸੇਵਾ ਕੀਤੀ।

ਭਾਈ ਅਵਤਾਰ ਸਿੰਘ ਭਾਈ ਗੁਰਚਰਨ ਸਿੰਘ ਰਾਗੀ ਨਾਲ ਭਾਈ ਸੁਵਰਨ ਸਿੰਘ ਤਬਲੇ ਤੇ ਸਾਥ ਦੇ ਰਹੇ ਹਨ, ਇਹ ਫੋਟੋ ਟ੍ਰਾਂਟੋ (ਕੈਨੇਡਾ) ਇਕ ਕੀਰਤਨ ਦਰਬਾਰ ਦੀ ਹੈ।
25 ਦਸੰਬਰ 1979।

# ਸ੍ਰ: ਹੁਕਮ ਸਿੰਘ ਜੀ ਵਲੋਂ ਸ੍ਰੋ: ਕਮੇਟੀ ਨੂੰ ਲਿਖਿਆ

# ਮਹੱਤਵ ਪੂਰਨ ਪੱਤਰ

ਸ੍ਰ: ਹੁਕਮ ਸਿੰਘ ਜੀ, ਸਾਬਕਾ ਸਪੀਕਰ ਤੇ ਗਵਰਨਰ, ਪ੍ਰਧਾਨ ਕੇਂਦਰੀ ਸ੍ਰੀ ਗੁਰੂ ਸਿੰਘ ਸਭਾ ਕਮੇਟੀ ਵਲੋਂ ਸਰੋਮਣੀ ਕਮੇਟੀ ਦੇ ਪ੍ਰਧਾਨ ਸਾਹਿਬ ਨੂੰ 19 ਸਤੰਬਰ, 1974 ਨੂੰ ਇਕ ਖਾਸ ਪੱਤਰ ਲਿਖਿਆ ਗਿਆ ਸੀ। ਪੱਤਰ ਵਿਚ ਭਾਈ ਸਾਹਿਬ ਜੁਵਾਲਾ ਸਿੰਘ ਜੀ ਰਾਗੀ ਦੀਆਂ ਗੁਰਮਤ ਪ੍ਰਚਾਰ ਲਈ ਕੀਤੀਆਂ ਸੇਵਾਂ ਦਾ ਸਰਦਾਰ ਜੀ ਨੇ ਜੋ ਵਰਨਣ ਕੀਤਾ, ਉਹ ਮਨੋਹਰ ਹੈ। ਇਸ ਪਿਛੋਂ ਮਹਾਨ ਸਿੱਖ ਪੁਰਸ਼ਾਂ ਵਿਚ ਸਰੋਮਣੀ ਕਮੇਟੀ ਵਲੋਂ ਸਿਖ ਅਜੈਬ ਘਰ ਅੰਦਰ ਭਾਈ ਸਾਹਿਬ ਜੀ ਦੀ ਤਸਵੀਰ ਵੀ, ਲਗਵਾਈ ਗਈ। ਚਿੱਠੀ ਪੰਥ ਦੇ ਇਕ ਨਿਸਕਾਮ ਸੇਵਕ ਦੀਆਂ ਸੇਵਾਵਾਂ ਨੂੰ ਮੂਰਤੀਮਾਨ ਕਰਨ ਵਾਲੀ ਹੋਣ ਦੇ ਪੱਖੋਂ ਵੀ ਮਹੱਤਤਾ ਰਖਦੀ ਹੈ, ਇਸੇ ਕਾਰਨ ਇਥੇ ਦਿੱਤੀ ਜਾਂਦੀ ਹੈ।

ਸੰਪਾਦਕ

ਕਸਸਸਕ/8/74 — 19 ਸਤੰਬਰ 1974

ਸਤਿਕਾਰਯੋਗ ਸਰਦਾਰ ਟੌਹੜਾ ਸਾਹਿਬ ਜੀਓ ;

ਦੁਇ ਕਰ ਜੋੜ ਫਤਹਿ ॥

ਅੱਜ ਮੈਂ ਆਪ ਜੀ ਦੀ ਸੇਵਾ ਵਿਚ ਇਕ ਅਜਿਹੇ ਗੁਰਸਿੱਖ ਦੀ ਜ਼ਿੰਦਗੀ ਅਤੇ ਸੇਵਾ ਦੇ ਸਬੰਧ ਵਿਚ ਲਿਖਣ ਲਗਾ ਹਾਂ, ਜਿਸ ਤੋਂ ਤੁਸੀਂ ਜਾਤੀ ਤੌਰ ਤੇ ਸ਼ਾਇਦ ਵਾਕਿਫ ਨਾ ਹੋਵੋਂ। ਭਾਈ ਜਵਾਲਾ ਸਿੰਘ ਜੀ ਕਪੂਰਥਲੇ ਦੇ ਨਜ਼ਦੀਕ ਇਕ ਪਿੰਡ ਠੱਟਾ ਟਿੱਬਾ (ਸੈਦਪੁਰ) ਦੇ ਵਾਸੀ ਹਨ। ਉਹ ਸਾਰਾ ਜੀਵਨ ਸੇਵਾ ਅਤੇ ਕੁਰਬਾਨੀ ਵਾਲਾ ਗੁਜ਼ਾਰਕੇ 1952 ਵਿਚ ਪਰਲੋਕ ਸੁਧਾਰ ਗਏ। ਜੇ ਅੱਜ ਉਹ ਜੀਵਤ ਹੁੰਦੇ ਤਾਂ ਸਿੰਘ ਸਭਾ ਸ਼ਤਾਬਦੀ ਕਮੇਟੀ ਸਭ ਤੋਂ ਪਹਿਲਾਂ ਉਨ੍ਹਾਂ ਦਾ ਸਨਮਾਨ ਕਰਕੇ ਪ੍ਰਸੰਨਤਾ ਪ੍ਰਾਪਤ ਕਰਦੀ, ਪਰ ਹੁਣ ਕੇਵਲ ਸ੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਹੀ ਕੋਈ ਖਾਸ ਅਜੇਹੀ ਰਖ ਸਕਦੀ ਹੈ ਜਿਸ ਨਾਲ ਹੋਰ ਸਿੱਖ ਵੀ ਪ੍ਰੇਰਿਤ ਹੋਣ।

ਭਾਈ ਸਾਹਿਬ ਜਵਾਲਾ ਸਿੰਘ ਜੀ ਨੇ ਕੋਈ ਸੱਠ ਸਾਲ ਸੰਗਤਾਂ ਦੀ ਸੇਵਾ ਕੀਤੀ ਸਿਨੇਮਾਂ ਘਰਾਂ ਵਿਚ ਚੰਚਲਤਾ ਭਰੀਆਂ ਧੁਨੀਆਂ ਉਨ੍ਹਾਂ ਨੂੰ ਆਪਣੇ ਪ੍ਰੰਪਰਾ ਦੇ ਤਰੀਕੇ ਤੋਂ ਹਟਾ ਨਹੀਂ ਸਕੀਆਂ, ਨਾ ਹੀ ਜ਼ਿਆਦਾ ਮਾਇਆ ਮਿਲਣ ਦੀ ਆਸ ਉਨ੍ਹਾਂ ਨੂੰ ਆਪਣੇ ਸ਼ਰਧਾ

ਭਰਪੂਰ ਕੀਰਤਨ ਕਰਨ ਦੇ ਵਤੀਰੇ ਅਤੇ ਸੁਵੱਰਾਂ ਤੋਂ ਲਾਂਭੇ ਕਰ ਸਕੀ । ਮਿੰਟਗੁਮਰੀ ਸਿੰਘ ਸਭਾ ਵਲੋਂ ਕਈ ਵੇਰ ਮੈਂ ਉਨ੍ਹਾਂ ਦੇ ਜਥੇ ਨੂੰ ਬੇਨਤੀ ਕੀਤੀ ਅਤੇ ਉਹ ਪੁਜ ਕੇ ਸੰਗਤਾਂ ਨੂੰ ਨਿਹਾਲ ਕਰਦੇ ਰਹੇ । ਪਹਿਲਾਂ ਹੀ ਕਿਸੇ ਰਕਮ ਦੇ ਚੁਕਾਣ ਦਾ ਕੋਈ ਸਵਾਲ ਹੀ ਨਹੀਂ ਸੀ ਪੈਦਾ ਹੁੰਦਾ, ਕੀਰਤਨ ਪਿਛੋਂ ਵੀ ਜੋ ਸੰਗਤਾਂ ਵਲੋਂ ਭੇਟ ਹੋਇਆ, ਉਹ ਸ਼ਬਦ ਭੇਟ ਪ੍ਰਵਾਨ ਕਰਕੇ ਗੁਰੂ ਦਾ ਸ਼ੁਕਰਾਣਾ ਕੀਤਾ ।

ਭਾਈ ਜਵਾਲਾ ਸਿੰਘ ਜੀ ਕੇਵਲ ਗੁਰਦੁਆਰਿਆ ਅੰਦਰ ਹੀ ਕੀਰਤਨ ਕਰਕੇ ਆਰਾਮ ਦੀ ਜ਼ਿੰਦਗੀ ਬਸਰ ਕਰਨ ਵਾਲੇ ਨਹੀਂ ਰਹੇ । ਕੋਈ ਮੋਰਚਾ ਅਜਿਹਾ ਨਹੀਂ ਜਿਥੇ ਉਨ੍ਹਾਂ ਕੁਰਬਾਨੀ ਦਾ ਹਿਸਾ ਨਹੀਂ ਪਾਇਆ ।

ਨਨਕਾਣਾ ਸਾਹਿਬ ਦੇ ਸਾਕੇ ਤੋਂ ਜਾਣ ਮਗਰੋਂ ਸ਼ਹੀਦਾਂ ਦੇ ਸੰਸਕਾਰ ਵੇਲੇ ਆਪ ਫੌਰਨ ਪੁਜੇ ਅਤੇ ਉਥੇ ਕੀਰਤਨ ਦੀ ਸੇਵਾ ਕੀਤੀ ।

ਗੁਰੂ ਕਾ ਬਾਗ਼, ਕੁੰਜੀਆਂ ਦਾ ਮੋਰਚਾ, ਆਦਿ ਵਿਚ ਪੁਜ ਕੇ ਕੀਰਤਨ ਕਰਕੇ ਸੰਗਤਾਂ ਨੂੰ ਉਤਸ਼ਾਹਿਤ ਕੀਤਾ । ਜੈਤੋਂ ਦੇ ਪਹਿਲੇ ਸ਼ਹੀਦੀ ਜਥੇ ਵਿਚ ਸ਼ਾਮਿਲ ਸਨ, ਜਦੋਂ ਗੋਲੀ ਚਲਾਈ ਗਈ ਆਪ ਦਾ ਜਥਾ ਸ਼ਾਮਿਲ ਸੀ । ਗਰਿਫ਼ਤਾਰ ਕਰ ਲਿਆ ਗਿਆ । ਕੈਦ ਕਰਾਂ ਦਿੱਤਾ ਗਏ ਅਤੇ ਇੰਨ੍ਹਾਂ ਦੇ ਸ਼ਾਜ ਜ਼ਬਤ ਕਰ ਲੈ ਗਏ ਜੋ ਪੈਪਸੂ ਬਨਣ ਤੋਂ ਪਿਛੋਂ ਉਨ੍ਹਾਂ ਦੇ ਬੱਚਿਆਂ ਨੂੰ ਮੋੜੇ ਗਏ ਉਹ ਇਤਿਹਾਸਕ ਯਾਦ ਹੁਣ ਵੀ ਮੌਜੂਦ ਹੈ ।

ਬਬਰਾਂ ਦੀ ਸਹਾਇਤਾ ਕਰਨ ਅਤੇ ਉਨ੍ਹਾਂ ਨਾਲ ਮੇਲ ਜੋਲ ਰਖਣ ਦੇ ਦੋਸ਼ ਵਿਚ ਕਈ ਵਾਰੀ ਭਾਈ ਜਵਾਲਾ ਸਿੰਘ ਜੀ ਦੀਆਂ ਤਲਾਸ਼ੀਆਂ ਹੋਈਆਂ ਅਤੇ ਕੁਝ ਸਮਾਂ ਨਜ਼ਰਬੰਦ ਵੀ ਰਹੇ ।

ਕਈ ਹੋਰ ਸੇਵਾਵਾਂ ਹਨ । ਸਾਰੀਆਂ ਕਥਨ ਨਹੀਂ ਕੀਤੀਆਂ ਜਾ ਸਕਦੀਆਂ । ਸਿੰਘ ਸਭਾ ਦੇ ਪ੍ਰਚਾਰ ਲਈ ਸਿਰਾਂ ਤੇ ਸਾਜ ਚੱਕ ਕੇ ਪਿੰਡਾਂ ਵਿਚ ਜਾਂਦੇ ਅਤੇ ਕੀਰਤਨ ਕਰਦੇ ।

ਅਜਿਹੇ ਗੁਰਸਿੱਖ ਨੂੰ ਅਸੀਂ ਸਨਮਾਨਿਤ ਇਕੋ ਤਰ੍ਹਾਂ ਕਰ ਸਕਦੇ ਹਾਂ ਕਿ ਉਨ੍ਹਾਂ ਦੀ ਫੋਟੋ ਸਾਡੇ ਅਜਾਇਬ ਘਰ ਵਿਚ ਰਖੀ ਜਾਵੇ । ਫੋਟੋ ਉਨ੍ਹਾਂ ਦੇ ਸਪੁੱਤਰਾਂ ਪਾਸੋਂ ਮਿਲ ਸਕਦੀ ਹੈ ।

ਆਸ ਹੈ ਭੁਸੀਂ ਮੇਰੀ ਬੇਨਤੀ ਤੇ ਵਿਚਾਰ ਕਰਕੇ ਸਵੀਕਾਰ ਕਰੋਗੇ ।

ਆਪ ਦਾ ਦਾਸ,
(ਹੁਕਮ ਸਿੰਘ)



# ਭਾਈ ਸਾਹਿਬ ਜਵਾਲਾ ਸਿੰਘ ਜੀ ਰਾਗੀ ਜੀਵਨ ਸਬੰਧੀ ਕੁਝ ਤੱਥ

**ਸਿੰਘ ਸਾਹਿਬ ਗਿਆਨੀ ਕਿਰਪਾਲ ਸਿੰਘ ਜੀ**
ਜਥੇਦਾਰ ਸ੍ਰੀ ਅਕਾਲ ਤਖਤ ਸਾਹਿਬ

ਮੈਨੂੰ ਪੰਥ ਦੇ ਇਕ ਮਹਾਨ ਆਲਮ ਬਾਅਮਲ ਸੰਤ ਕੀਰਤਨੀਏ ਸਚਖੰਡ ਵਾਸੀ ਭਾ: ਸਾ: ਜਵਾਲਾ ਸਿੰਘ ਜੀ ਰਾਗੀ ਸੈਦਪੁਰ (ਠੱਠਾ ਟਿੱਬਾ) ਕਪੂਰਥਲਾ ਦੇ ਸਬੰਧ ਵਿਚ ਕੁਝ ਸਤਰਾਂ ਲਿਖਣ ਵਿਚ ਖੁਸ਼ੀ ਮਹਿਸੂਸ ਹੋ ਰਹੀ ਹੈ। ਇਹ ਸਤਰਾਂ ਮੈਂ ਆਪਣੇ ਵਿਦਿਆਰਥੀ ਜੀਵਨ ਸਮੇਂ ਬਾਬਾ ਜੀ ਦੇ ਦਰਸ਼ਨ ਕਰਨ ਅਤੇ ਕੀਰਤਨ ਤੇ ਵਿਆਖਿਆ ਸੁਣਨ ਤੋਂ ਅਤੇ ਖਾਸ ਕਰਕੇ ਆਪਣੇ ਵਿਦਿਆ ਦਾਤੇ ਪੂਰਨ ਬ੍ਰਹਮ ਗਿਆਨੀ ਸੰਤ ਗਿਆਨੀ ਗੁਰਬਚਨ ਸਿੰਘ ਜੀ ਖਾਲਸਾ ਅਤੇ ਉਨ੍ਹਾਂ ਦੇ ਹੋਰ ਹਮਜਮਾਤੀ ਮਹਾਂ ਪੁਰਖਾਂ ਦੀ ਰਸਨਾ ਤੋਂ ਬਾਬਾ ਜੀ ਬਾਰੇ ਸਤਿਕਾਰ ਭਰੇ ਸ਼ਬਦਾਂ ਨੂੰ ਸਰਵਨ ਕਰਨ ਤੋਂ ਪ੍ਰਭਾਵਤ ਹੋ ਕੇ ਲਿਖ ਰਿਹਾ ਹਾਂ।

ਭਿੰਡਰਾਂ ਵਾਲੀ ਸੰਪਰਦਾਇ ਦੀ ਸਾਰੇ ਪੰਥ ਤੇ ਜਗਤ ਵਿੱਚ ਬਹੁਤ ਚਰਚਾ ਅਜ ਤੱਕ ਹੋਈ ਹੈ ਤੇ ਹੋ ਰਹੀ ਹੈ। ਇਸ ਸੰਪਰਦਾਇ ਦੇ ਮੋਢੀ ਪਰਮ ਪੂਜਨੀਕ ਸਚਖੰਡ ਵਾਸੀ ਸੰਤ ਗਿਆਨੀ ਸੁੰਦਰ ਸਿੰਘ ਜੀ ਸਨ ਜਿਨ੍ਹਾਂ ਦਾ ਜਨਮ ਨਗਰ ਭਿੰਡਰ ਕਲਾਂ ਸੀ। ਇਸ ਸੰਪਰ-ਦਾਇ ਦਾ ਲਿੰਕ ਭਾਈ ਸਾਹਿਬ ਭਾਈ ਮਨੀ ਸਿੰਘ ਜੀ ਨਾਲ ਗੁਰਬਾਣੀ ਦੀ ਕਥਾ ਤੇ ਅਰਥ ਪੜਾਉਣ ਦੇ ਸਬੰਧ ਵਿਚ ਜੁੜਿਆ ਹੋਇਆ ਹੈ। ਗੁਰਬਾਣੀ ਦੇ ਮਹਾਂਵਾਕ ਅਨੁਸਾਰ 'ਆਪ ਬੀਚਾਰੇ ਸੁ ਗਿਆਨੀ ਹੋਈ'। ਸੰਤ ਸੁੰਦਰ ਸਿੰਘ ਜੀ ਅਸਲ ਅਰਥਾਂ ਵਿਚ ਆਪਾ ਵਿਚਾਰਨ ਵਾਲੇ ਸੰਤ ਗਿਆਨੀ ਸਨ ਜਿਥੇ ਉਹ ਆਲਿਮ ਸਨ ਉਥੇ ਨਾਲ ਹੀ ਉਹ ਆਮਿਲ ਭੀ ਸਨ ਤੇ ਉਹਨਾਂ ਪਾਸੋਂ ਸਿਖਸ਼ਤ ਹੋਏ ਉਨ੍ਹਾਂ ਦੇ ਸਾਰੇ ਵਿਦਿਆਰਥੀ ਜਿਵੇਂ ਕਿ ਸ੍ਰੀ ਮਾਨ ਸੰਤ ਗਿਆਨੀ ਗੁਰਬਚਨ ਸਿੰਘ ਜੀ, ਜਥੇਦਾਰ ਗੁਹਦਿਆਲ ਸਿੰਘ ਜੀ, ਸੰਤ ਬਾਬਾ ਇੰਦਰ ਸਿੰਘ ਜੀ, ਸੰਤ ਅਜਾਇਬ ਸਿੰਘ ਜੀ, ਸੰਤ ਨਰੈਣ ਸਿੰਘ ਜੀ ਭਾਈ ਹਜੂਰਾ ਸਿੰਘ ਜੀ ਆਦਿਕ ਸਾਰੇ ਹੀ ਕਥਨੀ ਤੇ ਕਰਨੀ ਵਿਚ ਨਿਪੁੰਨ ਸਨ। ਉਪਰ ਲਿਖੇ ਸਾਰੇ ਆਲਿਮਾਂ ਤੇ ਆਮਿਲਾਂ ਦੇ ਮਨ ਵਿੱਚ ਬਾਬਾ ਜਵਾਲਾ ਸਿੰਘ ਜੀ ਬਾਰੇ ਬੇਹੱਦ ਸਤਿਕਾਰ ਤੇ ਪਿਆਰ ਇਹ ਸਾਬਤ ਕਰਦਾ ਹੈ ਕਿ ਬਾਬਾ ਜੀ ਖੁੱਦ ਭੀ ਆਲਮ ਤੇ ਆਮਿਲ ਸਨ, ਉਂਦ ਭਿੰਡਰਾਂ ਵਾਲੇ ਸਾਰੇ ਮਹਾਂਪੁਰਖ ਹਰ ਇਕ ਕੀਰਤਨੀਏ ਪਾਸੋਂ ਕੀਰਤਨ ਸਰਵਨ ਕਰਕੇ ਅਨੰਦ ਮਾਣਦੇ ਅਤੇ ਸ਼ਬਦ ਦਾ ਸਤਿਕਾਰ ਕਰਦੇ ਸਨ ਪਰ ਬਾਬਾ ਜੀ ਨਾਲ ਤਾਂ ਬੇਹੱਦ ਹੀ ਪਿਆਰ ਵੇਖਣ ਸੁਣਨ ਵਿਚ ਆਇਆ ਸੀ। ਬਾਬਾ-ਜੀ ਦੇ ਖਾਨਦਾਨ ਵਿਚ ਗੁਰਸਿਖੀ ਤੇ ਕੀਰਤਨ ਦੀ ਦਾਤ ਕੁਝ ਪੀੜ੍ਹੀਆਂ ਤੋਂ ਚਲੀ ਆਈ ਸੁਣੀ ਸੀ। ਬਾਬਾ ਜੀ ਦਾ ਨਿਜੀ ਜੀਵਨ ਇਕ ਪੂਰਨ ਗੁਰਸਿਖ

ਦਾ ਜੀਵਨ ਸੀ। ਪੰਜਾਂ ਕਕਾਰਾਂ ਦੀ ਰਹਿਤ ਵਿੱਚ ਪ੍ਰਪੱਕ ਰਹਿਣਾ, ਦਸਵੰਧ ਕੱਢਣ ਦੀ ਮਰਯਾਦਾ, ਅੰਮ੍ਰਿਤ ਦੀ ਅਹਿਮੀਅਤ, ਅੰਮ੍ਰਿਤ ਵੇਲੇ ਉੱਠਣਾ ਤੇ ਸਣੇ ਕੇਸ਼ੀ ਇਸ਼ਨਾਨ, ਨਿਤਨੇਮ ਦੀਆਂ ਬਾਣੀਆਂ ਤੋਂ ਇਲਾਵਾ ਸੁਖਮਨੀ ਸਾਹਿਬ, ਅਕਾਲ ਉਸਤਤ ਆਦਿ ਬਾਣੀਆਂ ਦਾ ਨਿਤਨੇਮ ਆਦਿਕ ਅਸੂਲ ਕੇਵਲ ਸੰਗਤ ਵਿਚ ਹੀ ਨਹੀਂ ਸੁਣਾਂਦੇ ਸਨ ਸਗੋਂ ਖੁਦ ਇਨ੍ਹਾਂ ਸਾਰਿਆਂ ਅਸੂਲਾਂ ਨੂੰ ਧਾਰਨ ਕਰਕੇ ਸਾਰੀ ਜ਼ਿੰਦਗੀ ਬਿਤਾਈ ਸੀ।

ਜਿਸ ਵਕਤ ਸਿੰਘ ਸਭਾ ਲਹਿਰ ਅਰੰਭ ਹੋਈ ਕਰੀਬਨ ਉਸ ਸਮੇਂ ਤੋਂ ਹੀ ਬਾਬਾ ਜੀ ਨੇ ਕੀਰਤਨ ਤੇ ਵਿਆਖਿਆ ਰਾਹੀਂ ਸਾਰੇ ਭਾਰਤ ਵਿਚ ਥਾਂ ਥਾਂ ਜਾ ਕੇ ਗੁਰਮਤਿ ਦਾ ਪ੍ਰਚਾਰ ਕੀਤਾ। ਪੰਜਾਬ ਦੇ ਪੋਠੋਹਾਰ ਤੇ ਬਾਰ ਆਦਿ ਇਲਾਕਿਆਂ ਵਿਚ ਅਤੇ ਸਿੰਧ ਪ੍ਰਾਂਤ ਵਿਚ ਭੀ ਕੀਰਤਨ ਹਿਤ ਪੁਜਦੇ ਰਹੇ। ਪਰ ਮਾਝਾ, ਮਾਲਵਾ ਰਿਆੜਕੀ ਤੇ ਦੁਆਬੇ ਦਾ ਤਾਂ ਕੋਈ ਪਿੰਡ ਐਸਾ ਨਹੀਂ ਰਿਹਾ ਜਿਥੇ ਬਾਬਾ ਜੀ ਨੇ ਸਿੰਘ ਸਭਾ ਦੇ ਦੀਵਾਨਾਂ ਵਿਚ ਸ਼ਾਮਲ ਹੋ ਕੇ ਗੁਰਮਤਿ ਦਾ ਪ੍ਰਚਾਰ ਨਾ ਕੀਤਾ ਹੋਵੇ। ਕਈ ਪਿੰਡਾਂ ਵਾਲੇ ਤਾਂ ਹਰ ਸਾਲ ਸਿੰਘ ਸਭਾ ਦੇ ਦੀਵਾਨਾਂ ਦੀਆਂ ਤਾਰੀਖਾਂ ਹੀ ਬਾਬਾ ਜੀ ਨੂੰ ਪੁਛਕੇ ਰਖਦੇ ਸਨ।

ਬਹੁਤ ਸਾਰੇ ਦੀਵਾਨ ਸਮਾਗਮਾਂ ਵਿਚ ਪੂਜਨੀਕ ਸੰਤ ਗਿਆਨੀ ਸੁੰਦਰ ਸਿੰਘ ਜੀ ਤੇ ਬਾਬਾ ਜੀ ਇਕੱਠੇ ਸ਼ਾਮਲ ਹੁੰਦੇ ਸਨ ਤੇ ਉਦੋਂ ਤੋਂ ਹੀ ਪ੍ਰਸਪਰ ਇਕ ਦੂਜੇ ਲਈ ਪਿਆਰ ਤੇ ਸਤਿਕਾਰ ਕਾਇਮ ਹੋ ਗਿਆ ਸੀ। ਚੰਗੇ ਬਜ਼ੁਰਗਾਂ ਤੇ ਮਹਾਂਪੁਰਖਾਂ ਦਾ ਹਮਖਿਆਲ ਹੋਣਾ ਕੁਦਰਤੀ ਨੇਮ ਹੀ ਹੈ। ਬਾਬਾ ਜਵਾਲਾ ਸਿੰਘ ਜੀ ਨੇ ਦੋ ਵਾਰੀ ਆਪਣੇ ਖਰਚੇ ਤੇ ਆਪਣੇ ਜਨਮ ਨਗਰ ਪਿੰਡ ਸੈਦਪੁਰ ਸਿੰਘ ਸਭਾ ਦੇ ਦੀਵਾਨ ਕਰਵਾਏ ਸਨ। ਪਹਿਲਾ ਦੀਵਾਨ 18, 19, 20 ਸਤੰਬਰ 1912 ਈ: ਜਿਸ ਵਿਚ ਭਿੰਡਰਾਂ ਵਾਲੇ ਸੰਤ ਮਹਾਂਪੁਰਖ, ਕੀਰਤਨੀਏ ਬਾਬਾ ਸ਼ਰਧਾ ਸਿੰਘ ਜੀ, ਬਾਬਾ ਬੂਟਾ ਸਿੰਘ ਜੀ, ਭਾਈ ਹਰਨਾਮ ਸਿੰਘ ਜੀ ਟਿੱਬਾ, ਭਾਈ ਮੂਲ ਸਿੰਘ ਜੀ ਗਰਮੂਲਾਂ, ਪੰਡਤ ਇੰਦਰ ਸਿੰਘ ਜੀ, ਪੰਡਤ ਵਰਿਆਮ ਸਿੰਘ ਜੀ, ਸੰਤ ਗੁਰਬਖਸ਼ ਸਿੰਘ ਜੀ ਪਟਿਆਲਾ ਤੇ ਗਿਆਨੀ ਹਰੀ ਰਾਮ ਜੀ ਸ਼ਾਮਲ ਹੋਏ। ਦੂਜਾ ਦੀਵਾਨ 3, 4, 5 ਅਕਤੂਬਰ 1913 ਨੂੰ ਹੋਇਆ ਮਾਝੇ ਦੇ ਸਾਰੇ ਸਿੰਘ ਸਭੀਏ ਸਰਦਾਰ, ਰਾਗੀ, ਢਾਡੀ ਲਾਲ ਸਿੰਘ ਜੀ, ਬਿਸ਼ਨ ਸਿੰਘ, ਬਾਬਾ ਵਧਾਵਾ ਸਿੰਘ ਮੀਕਾ, ਸੰਤ ਬਾਬਾ ਜਵੰਦ ਸਿੰਘ ਠੱਟੇ ਵਾਲੇ ਜ਼ਿਲਾ ਅੰਮ੍ਰਿਤਸਰ, ਭਾਈ ਤਖਤ ਸਿੰਘ ਜੀ ਫ਼ੀਰੋਜ਼ਪੁਰ ਵਿਦਿਆਲੇ ਵਾਲੇ ਤੇ ਪਹਿਲੇ ਦੀਵਾਨ ਵਾਲੇ ਸਾਰੇ ਵਿਦਵਾਨ ਪੁੱਜੇ। ਉਸ ਵਕਤ ਦੇ ਵਿਦਵਾਨਾਂ, ਕੀਰਤਨੀਆਂ, ਢਾਡੀਆਂ ਤੇ ਪ੍ਰਚਾ-ਰਕਾਂ ਤੋਂ ਇਲਾਵਾ ਸੰਤ ਗਿਆਨੀ ਸੁੰਦਰ ਸਿੰਘ ਜੀ ਭਿੰਡਰਾਂ ਵਾਲੇ ਵੀ ਸ਼ਾਮਲ ਹੋਏ। ਉਨ੍ਹਾਂ ਵਕਤਾਂ ਵਿੱਚ ਗੁਰਮਿਤ ਦਾ ਪ੍ਰਚਾਰ ਕਰਨਾ ਕੋਈ ਸੁਖਾਲਾ ਕੰਮ ਨਹੀਂ ਸੀ ਆਵਾਜਾਈ ਦੀਆਂ ਕਠਨਾਈਆਂ ਤੋਂ ਇਲਾਵਾ ਲੋਕ ਬਹੁਤ ਮਨਮਤੀਏ ਬਣ ਚੁਕੇ ਸਨ। ਲੋਕਾਂ ਉਪਰ ਬ੍ਰਾਹਮਣ ਵਾਦ ਦਾ ਬਹੁਤ ਜ਼ਿਆਦਾ ਪ੍ਰਭਾਵ ਪਿਆ ਹੋਇਆ ਸੀ। ਅਨੰਦਕਾਰਜ ਬ੍ਰਹਮਣੀ ਮਰਯਾਦਾ ਅਨੁਸਾਰ ਹੋਣ ਲਗ ਪਏ ਸਨ। ਲੋਕ ਗੁਰਮਿਤ ਤੋਂ ਕੇਵਲ ਦੂਰ ਹੀ ਨਹੀਂ ਸਨ ਜਾ ਚੁਕੇ ਬਲਕਿ ਗੁਰਮਿਤ ਦੇ ਪ੍ਰਚਾਰਕ ਤੇ ਸਿੰਘ ਸਭਾ ਦੇ ਸਮਾਗਮਾਂ ਨੂੰ ਕਰਨ ਕਰਾਉਣ ਵਾਲਿਆਂ ਦੇ ਜਾਨੀ ਦੁਸ਼ਮਣ ਭੀ ਬਣੇ ਹੋਏ ਸਨ, ਜਿੰਨ੍ਹਾਂ ਜਿੰਨ੍ਹਾਂ ਕੀਰਤਨੀਆਂ ਕਥਾਕਾਰਾਂ ਨੇ ਉਸ ਕਠਨ ਸਮੇਂ ਗੁਰਮਤਿ ਦਾ ਪ੍ਰਚਾਰ ਕੀਤਾ ਵਾਕਈ ਉਹ ਧੰਨਤਾ ਦੇ ਯੋਗ ਹਨ। ਬਾਬਾ

ਜੀ ਨੇ ਕਈ ਇਲਾਕਿਆਂ ਵਿੱਚ ਗੁਰਮਤਿ ਦੀ ਮਰਯਾਦਾ ਅਨੁਸਾਰ ਅਨੰਦ ਕਾਰਜ ਦੀ ਮਰਯਾਦਾ ਚਲਾਈ ਤੇ ਕਈ ਥਾਂਈਂ ਮਨਮਤੀਆਂ ਦੇ ਬੋਲ ਕੁਬੋਲ ਸਹਾਰੇ। ਕਈ ਥਾਂਈਂ ਘਰ ਵਿੱਚ ਅਨੰਦ ਕਾਰਜ ਹੋਣਾ ਤੇ ਬਾਹਰ ਮਨਮਤੀਆਂ ਨੇ ਡਾਗਾਂ ਲੈ ਕੇ ਖੜੇ ਹੋਣਾ ਪਰ ਸਾਰੀਆਂ ਮੁਸ਼ਕਲਾਂ ਵਿਚ ਸਤਿਗੁਰੂ ਸਹਾਈ ਹੁੰਦੇ ਰਹੇ। ਕੀਰਤਨ ਤੇ ਪ੍ਰਚਾਰ ਦੇ ਪ੍ਰਭਾਵ ਸਦਕਾ ਮਨਮਤੀਆਂ ਨੂੰ ਵੀ ਗੁਰਮਤਿ ਰੀਤੀ ਅਨੁਸਾਰ ਕੀਤੀ ਅਨੰਦ ਕਾਰਜ ਦੀ ਰਸਮ ਨੂੰ ਕਬੂਲਣਾ ਪਿਆ। ਬਾਬਾ ਜੀ ਨਾਲ ਕਈ ਥਾਈਂ ਬ੍ਰਾਹਮਣਾ ਨੇ ਚਰਚਾ ਭੀ ਕੀਤੀ ਜਿਸ ਵਿਚ ਉਨ੍ਹਾਂ ਨੂੰ ਨਿਰੁਤਰ ਹੋਣਾ ਪਿਆ।

ਬਾਬਾ ਜੀ ਇਕ ਪੂਰਨ ਗੁਰਸਿੱਖ ਸਨ, ਇਸ ਲਈ ਉਨ੍ਹਾਂ ਅੰਦਰ ਪੰਥਕ ਪਿਆਰ ਤੇ ਦੇਸ਼ ਅਜ਼ਾਦੀ ਦਾ ਜਜਬਾ ਭੀ ਬੇਹੱਦ ਸੀ। ਸਿੰਘ ਸਭਾ ਦੀ ਲਹਿਰ ਦੇ ਨਾਲ ਹੀ ਸ਼ੁਰੂ ਹੋਈ ਗੁਰਦੁਆਰਾ ਸੁਧਾਰ ਲਹਿਰ ਅਕਾਲੀ ਲਹਿਰ ਵਿਚ ਵੀ ਬਾਬਾ ਜੀ ਨੇ ਕੀਰਤਨ ਪ੍ਰਚਾਰ ਦੀ ਮਹਾਨ ਸੇਵਾ ਕੀਤੀ, ਹਰ ਇਕ ਪੰਥਕ ਮੋਰਚੇ ਸਮੇਂ ਆਪਣੇ ਸੁਖ ਆਰਾਮ ਦੀ ਪ੍ਰਵਾਹ ਨਾ ਕਰਦੇ ਹੋਏ ਬਾਬਾ ਜੀ ਨੇ ਕੀਰਤਨ ਪ੍ਰਚਾਰ ਦੀ ਸੇਵਾ ਕੀਤੀ। ਇਸੇ ਲਈ ਸ਼੍ਰੋਮਣੀ ਕਮੇਟੀ ਤੇ ਸ਼੍ਰੋਮਣੀ ਅਕਾਲੀ ਦਲ ਕਰੀਬਨ ਆਪਣੇ ਹਰ ਇਕ ਸਮਾਗਮ ਤੇ ਬਾਬਾ ਜੀ ਨੂੰ ਹੀ ਬੁਲਾਇਆ ਕਰਦੇ ਸਨ। ਜੈਤੋ ਦੇ ਮੋਰਚੇ ਦਾ ਪਹਿਲਾ ਸ਼ਹੀਦੀ ਜੱਥਾ ਜਿਸ ਉਪਰ ਗੋਲੀ ਚਲੀ ਉਸ ਵਿਚ ਬਾਬਾ ਜੀ ਸ਼ਾਮਲ ਸਨ। ਜਿਥੇ ਭੀ ਜਥੇ ਦਾ ਪੜਾ ਹੁੰਦਾ ਉਥੇ ਹੀ ਬਾਬਾ ਜੀ ਕੀਰਤਨ ਪ੍ਰਚਾਰ ਰਾਹੀਂ ਸੰਗਤਾਂ ਵਿਚ ਕੁਰਬਾਨੀ ਦਾ ਜਜ਼ਬਾ ਪੈਦਾ ਕਰਦੇ ਬਾਬਾ ਜੀ ਨੇ ਸਾਰਾ ਖੂਨੀ ਸਾਕਾ ਅਖੀਂ ਡਿਠਾ ਤੇ ਗ੍ਰਿਫਤਾਰ ਭੀ ਹੋ ਗਏ। 9 ਮਹੀਨੇ ਜੇਲ੍ਹ ਵਿੱਚ ਰਹੇ ਤੇ ਫਿਰ ਰਿਹਾਈ ਤੋਂ ਬਾਦ ਜਥਿਆਂ ਨਾਲ ਕੁਝ ਦਿਨ ਪ੍ਰਚਾਰ ਕੀਰਤਨ ਦੀ ਸੇਵਾ ਕਰਦੇ ਰਹੇ।

ਇਕ ਵਾਰੀ ਸ੍ਰੀ ਮੁਕਤਸਰ ਸਾਹਿਬ ਮਾਘੀ ਦੇ ਜੋੜ ਮੇਲੇ ਤੇ ਬਾਬਾ ਜੀ ਭੀ ਗਏ ਹੋਏ ਸਨ। ਉਸ ਵੇਲੇ ਸ੍ਰੀ ਮੁਕਤਸਰ ਸਰੋਵਰ ਦੇ ਇਰਦ ਗਿਰਦ ਪ੍ਰਕਰਮਾ ਵਿੱਚ ਉਨ੍ਹਾਂ ਦਿਨਾਂ ਵਿੱਚ ਡੰਗਰਾ ਦੇ ਗੋਹੇ ਕਾਰਨ ਬਹੁਤ ਬੇਸਫਾਈ ਰਹਿੰਦੀ ਸੀ। ਲੋਕਾਂ ਦੇ ਘਰਾਂ ਦੇ ਦਰਵਾਜ਼ੇ ਭੀ ਸਰੋਵਰ ਵਲ ਖੁਲ੍ਹਣ ਕਰਕੇ ਆਮ ਗਡਿਆਂ ਤੇ ਪਸ਼ੂਆਂ ਦੀ ਆਵਾਜਾਈ ਸਰੋਵਰ ਦੇ ਕਿਨਾਰੇ ਕਿਨਾਰੇ ਰਹਿੰਦੀ ਸੀ। ਉਸ ਅਸਥਾਨ ਦੀ ਪਵਿਤਰਤਾ ਵਲ ਕੋਈ ਧਿਆਨ ਨਹੀਂ ਸੀ ਦਿੱਤਾ ਜਾਂਦਾ। ਬਾਬਾ ਜਵਾਲਾ ਸਿੰਘ ਜੀ ਨੇ ਸ੍ਰੀ ਆਸਾ ਜੀ ਦੀ ਵਾਰ ਦਾ ਕੀਰਤਨ ਮਾਘੀ ਵਾਲੇ ਦਿਨ ਕੀਤਾ ਤੇ ਕਥਾ ਲਈ ਸੰਤ ਗਿਆਨੀ ਸੁੰਦਰ ਸਿੰਘ ਜੀ ਦਰਸ਼ਨ ਦੇ ਰਹੇ ਸਨ। ਉਹਨਾਂ ਸਾਰਾ ਕੀਰਤਨ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਤਾਬਿਆ ਬੈਠ ਕੇ ਸੁਣਿਆ। ਕੀਰਤਨ ਬਾਬਾ ਜੀ ਨੇ ਵਖਿਆਨ ਵਿਚ ਇਸ ਗਲ ਤੇ ਜ਼ੋਰ ਦਿੱਤਾ ਕਿ ਜਿਸ ਤਰ੍ਹਾਂ ਹੋਰ ਪਵਿਤਰ ਗੁਰਧਾਮਾਂ ਦੇ ਸਾਰੇ ਸਰੋਵਰ ਪੰਥ ਵਾਸਤੇ ਪਵਿੱਤਰ ਹਨ ਉਸੇ ਤਰ੍ਹਾਂ ਇਹ ਖਿਦਰਾਣੇ ਦੀ ਢਾਬ ਦਾ ਸਰੋਵਰ ਵੀ ਪੰਥ ਲਈ ਪਵਿੱਤਰ ਹੈ। ਮੁਕਤਸਰ ਸਾਹਿਬ ਦੇ ਜੰਗ ਦਾ ਬਾਬਾ ਜੀ ਨੇ ਬੜੇ ਬੀਰ ਰਸ ਵਿਚ ਵਰਨਣ ਕੀਤਾ। ਭਾਈ ਮਹਾਂ ਸਿੰਘ ਜੀ ਵਲੋਂ ਕੀਤੀ ਬੇਨਤੀ ਧੰਨ ਗੁਰੂ ਗੋਬਿੰਦ ਸਿੰਘ ਜੀ ਨੇ ਪ੍ਰਵਾਨ ਕਰਕੇ ਬੇਦਾਵਾ ਪਾੜਣ ਦੀ ਕਥਾ ਨੂੰ ਬੜੇ ਕਰੁਣਾ-ਮਈ ਢੰਗ ਵਿੱਚ ਸੁਣਾਇਆ ਅਤੇ ਸੰਗਤਾਂ ਨੂੰ ਪ੍ਰੇਰਨਾ ਕੀਤੀ ਕਿ ਇਸ ਸਰੋਵਰ ਦੇ ਇਰਦ

ਗਿਰਦ ਭੀ ਉਸੇ ਤਰ੍ਹਾਂ ਪੱਕੀ ਪ੍ਰਕਰਮਾ ਬਨਣੀ ਚਾਹੀਦੀ ਹੈ। ਜਿਵੇਂ ਹੋਰ ਇਤਿਹਾਸਕ ਸਰੋਵਰਾਂ ਦੀ ਹੈ ਘਰਾਂ ਵਾਲਿਆਂ ਨੂੰ ਆਪਣੇ ਘਰਾਂ ਦੇ ਦਰਵਾਜੇ ਦੂਜੇ ਪਾਸੇ ਕੱਢਣ ਲਈ ਪ੍ਰੇਰਨਾ ਤੇ ਸਹਾਇਤਾ ਕਰਨੀ ਚਾਹੀਦੀ ਹੈ ਤਾਂ ਕਿ ਸਰੋਵਰ ਦੇ ਇਰਦ ਗਿਰਦ ਪਸ਼ੂਆਂ ਡੰਗਰਾਂ ਦਾ ਦਾਖਲਾ ਬੰਦ ਹੋਵੇ ਤੇ ਸਰੋਵਰ ਦੀ ਪਵਿਤਰਤਾ ਕਾਇਮ ਰਹੇ। ਆਸਾ ਦੀ ਵਾਰ ਦੀ ਸਮਾਪਤੀ ਹੋਈ ਤੇ ਸਟੇਜ ਸਕੱਤਰ ਨੇ ਖੜੇ ਹੋ ਕੇ ਅਗਲਾ ਕਥਾ ਦਾ ਪ੍ਰੋਗਰਾਮ ਸੁਣਾਉਣ ਤੋਂ ਪਹਿਲਾਂ ਬਾਬਾ ਜੀ ਦੀ ਸਾਰੀ ਵਿਆਖਿਆ ਤੇ ਪਾਣੀ ਫੇਰਿਆ ਤੇ ਜ਼ੋਰਦਾਰ ਸ਼ਬਦਾਂ ਵਿਚ ਕਿਹਾ ਕਿ ਜੋ ਭਾਈ ਜਵਾਲਾ ਸਿੰਘ ਨੇ ਵਿਆਖਿਆ ਵਿਚ ਕਿਹਾ ਹੈ ਇਹ ਇਸ ਤਰ੍ਹਾਂ ਦੇ ਹਾਲਾਤ ਦੇ ਮੁਤਾਬਕ ਹੋ ਸਕਣਾ ਨਾਮੁਮਕਿਨ ਹੈ, ਉਹਨੇ ਇਸ ਖਿਆਲ ਦੀ ਪੁਸ਼ਟੀ ਲਈ ਕਈ ਦਲੀਲਾਂ ਦਿਤੀਆਂ ਉਪਰੰਤ ਸ੍ਰੀਮਾਨ ਸੰਤ ਗਿਆਨੀ ਸੁੰਦਰ ਸਿੰਘ ਜੀ ਨੂੰ ਕਥਾ ਕਰਨ ਲਈ ਬੇਨਤੀ ਕੀਤੀ। ਸਟੇਜ ਸਕੱਤਰ ਅਜੇ ਬੈਠਾ ਹੀ ਸੀ ਕਿ ਬਾਬਾ ਜੀ ਨੇ ਉਠ ਕੇ ਸੰਤ ਸੁੰਦਰ ਸਿੰਘ ਜੀ ਨੂੰ ਦੋ ਚਾਰ ਮਿੰਟ ਰੁਕਣ ਲਈ ਬੇਨਤੀ ਕੀਤੀ। ਉਹ ਕਿਉਂ ਕਿ ਬਾਬਾ ਜੀ ਦਾ ਬੜਾ ਸਤਿਕਾਰ ਕਰਦੇ ਸਨ। ਉਹਨਾ ਨੇ ਭਾਈ ਸਾਹਿਬ ਨੂੰ ਬੋਲਣ ਦਾ ਇਸ਼ਾਰਾ ਕਰ ਦਿੱਤਾ। ਬਾਬਾ ਜੀ ਨੇ ਸਟੇਜ ਸਕੱਤਰ ਦੇ ਸ਼ਬਦ ਦੁਹਰਾਕੇ ਬੜੇ ਵਿਸ਼ਵਾਸ ਵਿਚ ਸੰਗਤ ਨੂੰ ਮੁਖਾਤਬ ਕਰਕੇ ਕਿਹਾ ਕਿ ਇਹ ਮੇਰੇ ਮੂੰਹੋਂ ਜੋ ਅਜ ਬਚਨ ਨਿਕਲੇ ਹੈਨ ਇਹ ਧੰਨ ਗੁਰੂ ਗੋਬਿੰਦ ਸਿੰਘ ਜੀ ਦੀ ਪ੍ਰੇਰਨਾ ਨਾਲ ਨਿਕਲੇ ਹਨ। ਸੋ ਜੇ ਤਾਂ ਮੇਰੀ ਬੇਨਤੀ ਵਿਚ ਕੋਈ ਮੇਰੀ ਆਪਣੀ ਗਰਜ਼ ਹੈ ਤਾਂ ਇਹ ਗਲ ਨਾਮੁਮਕਿਨ ਹੋ ਸਕਦੀ ਹੈ ਪਰ ਏਹ ਮੇਰੀ ਆਤਮਾ ਦੀ ਆਵਾਜ਼ ਹੈ। ਇਹ ਸਕੱਤਰ ਸਾਹਿਬ ਦੇ ਕਥਨ ਅਨੁਸਾਰ ਨਾਮੁਮਕਿਨ ਨਹੀਂ ਮੁਮਕਿਨ ਹੋ ਕੇ ਰਹੇਗੀ। ਇੱਥੇ ਪਵਿੱਤਰ ਸਰੋਵਰਾਂ ਵਾਂਗ ਪਕੀਆਂ ਪਰਕਰਮਾ ਬਣਨਗੀਆਂ ਤੇ ਜੋ ਮੈਂ ਬੇਨਤੀ ਕੀਤੀ ਹੈ ਇਹ ਸਾਰਾ ਕੁਝ ਹੋ ਕੇ ਰਹੇਗਾ। ਉਸ ਤੋਂ ਉਪਰੰਤ ਸੰਤ ਗਿਆਨੀ ਸੁੰਦਰ ਸਿੰਘ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਵਾਕ ਪੜ੍ਹਿਆ ਤੇ ਸ਼ਬਦ ਦੀ ਵਿਚਾਰ ਕਥਾ ਨਾਲ ਸੰਗਤਾਂ ਨੂੰ ਨਿਹਾਲ ਕੀਤਾ ਕਥਾ ਦੀ ਸਮਾਪਤੀ ਸਮੇਂ ਸੰਤਾਂ ਨੇ ਬਾਬਾ ਜੀ ਦੇ ਵਿਚਾਰਾਂ ਦੀ ਅਤਿਅੰਤ ਪੁਸ਼ਟੀ ਕਰਦਿਆਂ ਹੋਇਆਂ ਸਾਧ ਸੰਗਤ ਨੂੰ ਬੇਨਤੀ ਕੀਤੀ ਕਿ ਮੈਂ ਤੇ ਸਾਰੇ ਵਿਦਿਆਰਥੀ ਇਸ ਸਰੋਵਰ ਦੇ ਇਰਦ ਗਿਰਦ ਦੀ ਸਫਾਈ ਕਰਨ ਲੱਗੇ ਹਾਂ, ਜਿਸ ਮਾਈ ਭਾਈ ਨੇ ਸੇਵਾ ਕਰਨੀ ਹੋਵੇ ਉਹ ਸੇਵਾ ਵਿਚ ਸ਼ਾਮਲ ਹੋਵੇ, ਜਿਸ ਵਕਤ ਮਹਾਂਪੁਰਖ ਆਪ-ਣੀਆਂ ਚਾਦਰਾਂ ਵਿੱਚ ਗੋਬਰ ਆਦਿਕ ਨੂੰ ਚੁਕਦਿਆਂ ਸੰਗਤਾਂ ਨੇ ਤਕਿਆ ਤਾਂ ਸੰਗਤਾਂ ਵਿਚ ਭਾਰੀ ਉਤਸ਼ਾਹ ਪੈਦਾ ਹੋਇਆ। ਉਸ ਦਿਨ ਸਰੋਵਰ ਦੀ ਇਰਦ ਗਿਰਦ ਸਫਾਈ ਹੋਈ। ਮਹਾਂ ਪੁਰਸ਼ਾਂ ਦੀ ਘਾਲ ਸਦਕਾ ਘਰਾਂ ਵਾਲਿਆਂ ਘਰਾਂ ਦੇ ਦਰਵਾਜੇ ਦੂਜੇ ਪਾਸੇ ਕਰਨੇ ਮੰਨੇ, ਥੋੜੇ ਸਮੇਂ ਵਿਚ ਹੀ ਬਾਬਾ ਜੀ ਦੀ ਬੇਨਤੀ ਅਮਲੀ ਰੂਪ ਵਿਚ ਉਜਾਗਰ ਹੋ ਗਈ, ਉਸੇ ਦੀਵਾਨ ਵਿਚ ਬਾਬਾ ਜਵੰਦ ਸਿੰਘ ਜੀ ਨਿਹੰਗ ਪਿੰਡ ਠੱਟਾ ਜ਼ਿਲਾ ਅੰਮ੍ਰਿਤਸਰ ਵਾਲੇ ਭੀ ਜਥੇ ਸਮੇਤ ਗਏ ਹੋਏ ਸਨ, ਉਨ੍ਹਾਂ ਨੇ ਭੀ ਬਾਬਾ ਜਵਾਲਾ ਸਿੰਘ ਜੀ ਦੇ ਵੀਚਾਰ ਸਰਵਨ ਕਰਕੇ ਆਪਣੇ ਜੱਥੇ ਸਮੇਤ ਇਹ ਸੇਵਾ ਕੀਤੀ ਆਪ ਗੇਟ ਤੇ ਖੜੇ ਹੋ ਗਏ ਤੇ ਹਰ ਇਕ ਯਾਤਰੂ ਨੂੰ ਚਰਨ ਧੋ ਕੇ ਅੰਦਰ ਜਾਣ ਦੀ ਪ੍ਰੇਰਨਾ ਕਰਨ ਲਗ ਪਏ।

ਬਾਬਾ ਜੀ ਹਰ ਸਾਲ ਸੰਤ ਸੁੰਦਰ ਸਿੰਘ ਜੀ ਦੇ ਪਿਤਾ ਦੇ 25-26 ਤੇ 27 ਭਾਦਰੋਂ

ਸਲਾਨਾ ਜੋੜ ਮੇਲੇ ਤੇ ਹਰ ਸਾਲ ਭਿੰਡਰੀਂ ਅਤੇ ਸੰਤ ਸੁੰਦਰ ਜੀ ਦੇ ਅਕਾਲ ਚਲਾਣੇ ਤੋਂ ਬਾਦ 4 ਫਗਣ ਨੂੰ ਸਲਾਨਾ ਜੋੜ ਮੇਲੇ ਤੇ ਬੋਪਾਰਾਇ ਜਾਂਦੇ ਸਨ। ਇਹ ਨਿਯਮ ਉਨ੍ਹਾਂ ਨੇ ਆਯੂ ਪ੍ਰਯੰਤ ਨਿਭਾਇਆ। ਗੁਰਮਤਿ ਕੀਰਤਨ ਦੀ ਮਰਯਾਦਾ ਅਨੁਸਾਰ ਮਾਘੀ ਤੋਂ ਹੋਲੇ ਮਹੱਲੇ ਤੱਕ ਬਸੰਤ ਰਾਗ ਗਾਇਆ ਜਾਂਦਾ ਸੀ। ਬੋਪਾਰਾਵਾਂ ਦਾ ਸਲਾਨਾ ਜੋੜ ਮੇਲਾ ਉਸ ਸਮੇਂ ਹੋਇਆ ਕਰਦਾ ਹੈ, ਬਾਬਾ ਜੀ ਦੇ ਸਾਰੇ ਬਸੰਤ ਰਾਗ ਦੇ ਸ਼ਬਦ ਕੰਠ ਸਨ ਤੇ ਸਾਰੇ ਬਸੰਤ ਰਾਗ ਦਾ ਕੀਰਤਨ ਕੀਤਾ ਕਰਦੇ ਸਨ। ਸੰਗੀਤਕ ਬਸੰਤ ਰਾਗ ਜੋ ਗੁਰੂ ਅਰਜਨ ਸਾਹਿਬਨੇ ਈਜਾਦ ਕੀਤਾ, ਉਸ ਦਾ ਅਨੰਦ ਹੀ ਵਖਰਾ ਹੈ ਤੇ ਬਾਬਾ ਜੀ ਦੀ ਰਸਨਾ ਤੋਂ ਗੁਰਮਤ ਬਸੰਤ ਰਾਗ ਵਿੱਚ ਬਸੰਤ ਰਾਗ ਦੇ ਸ਼ਬਦ ਸੁਣ ਸੁਣ ਕੇ ਸਾਰੇ ਮਹਾਂਪੁਰਖਾਂ ਤੇ ਸੰਗਤਾਂ ਡਾਢਾ ਅਨੰਦ ਮਾਣਿਆ ਕਰਦੇ ਸਨ। ਅੰਮ੍ਰਿਤ ਵੇਲੇ ਦੇ ਦੀਵਾਨ ਵਿਚ ਤਿੰਨ ਤਿੰਨ ਚਾਰ ਚਾਰ ਘੰਟੇ ਬਾਬਾ ਜੀ ਕੀਰਤਨ ਕਰਦੇ ਤੇ ਸਾਰੇ ਮਹਾਂਪੁਰਖ ਤੇ ਸੰਗਤ ਤੜਕੇ ਤੋਂ ਗੁਰਦੁਆਰੇ ਹੁਮ ਹੁਮਾ ਕੇ ਪੁਜ ਕੇ ਕੀਰਤਨ ਦਾ ਅਨੰਦ ਮਾਣਦੇ ਆਸਾ ਰਾਗ ਦਾ ਸ਼ਬਦ, ਓਹਾ ਪ੍ਰੇਮ ਪਿਰੀ' ਆਸਾ ਵਿੱਚ ਕਈ ਵਾਰੀ ਸੰਤ ਅਜੈਬ ਸਿੰਘ ਜੀ ਮਹਾਂਪੁਰਖ ਆਖ ਕੇ ਉਚੇਚੇ ਤੌਰ ਤੇ ਸੁਣਦੇ, ਕੀਰਤਨ ਵਿਚ ਫੇਰ ਗੁਰਮਤਿ ਵਿਆਖਿਆ ਪ੍ਰਭਾਵਸ਼ਾਲੀ ਹੁੰਦੀ। ਬਹੁਤ ਸਾਰੇ ਸਿੰਘ ਵੀ ਬਾਬਾ ਜੀ ਦੇ ਕੀਰਤਨ ਦੇ ਬੜੇ ਚਾਹਵਾਨ ਸਰੋਤੇ ਸਨ। ਪਖੰਡ ਦੇ ਖਿਲਾਫ, ਵਿਅਕਤੀ-ਗਤ ਪੂਜਾ ਦੇ ਵਿਰੁਧ ਤੇ ਹੋਰ ਮਨਮਤੀਆਂ ਦੇ ਵਿਰੁਧ ਅਤੇ ਕਈ ਵਾਰੀ ਅਖੌਤੀ ਲੀਡਰਾਂ ਦੇ ਸਿਆਸਤ ਵਿਚ ਕੀਤੇ ਜਾ ਰਹੇ ਪਖੰਡ ਦੇ ਵਿਰੁਧ ਬਾਬਾ ਜੀ ਨਿਡਰ ਹੋ ਕੇ ਬੋਲਿਆ ਕਰਦੇ ਸਨ। ਬਾਬਾ ਜੀ ਗੁਰਬਾਣੀ ਦੇ ਕੀਰਤਨ ਦੇ ਆਸ਼ਕ ਸਨ। ਕੀਰਤਨ ਨੂੰ ਜੀਵਨ ਦਾ ਅਧਾਰ ਬਣਾਇਆ ਹੋਇਆ ਸੀ। ਉਨ੍ਹਾਂ ਨੂੰ ਕੀਰਤਨ ਦਾ ਅਮਲ ਸੀ, ਕੀਰਤਨ ਕੇਵਲ ਦੂਜਿਆਂ ਨੂੰ ਹੀ ਨਹੀਂ ਸੁਣਾਂਦੇ ਸਨ ਸਗੋਂ ਕਈ ਵਾਰ ਰਸ ਮਾਣਨ ਲਈ ਨਿਤਨੇਮ ਦੇ ਤੌਰ ਤੇ ਆਪ ਇਕੱਲੇ ਹੀ ਬੈਠੇ ਕੀਰਤਨ ਕਰਿਆ ਕਰਦੇ। ਇਕ ਵਾਰ ਜਦ ਮੈਂ ਦਰਸ਼ਨ ਕਰਨ ਗਿਆ ਤਾਂ ਬਾਬਾ ਜੀ ਆਪਣੇ ਜਨਮ ਨਗਰ ਸੈਦਪੁਰ ਵਿਖੇ ਆਪਣੇ ਘਰ ਦੇ ਚੁਬਾਰੇ ਚ ਇਕੱਲੇ ਬੈਠੇ ਕੀਰਤਨ ਕਰ ਰਹੇ ਸਨ। ਵਿਆਖਿਆ ਸਮੇਂ ਆਪ ਹੇਠ ਲਿਖਿਆਂ ਵਿਸ਼ਿਆਂ ਤੇ ਜਿਆਦਾ ਜ਼ੋਰ ਦਿੰਦੇ ਸਨ :—

(1) ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ੧ਓ ਤੋਂ ਦਸ ਬੀਸ ਤੱਕ ਮੁਕੰਮਲ ਬਾਣੀ ਹੈ ਇੱਕ ਅੱਖਰ ਤੇ ਟਿਪਣੀ ਕਰਨੀ ਵੀ ਮਨਮਤ ਹੈ। ਗੁਰਬਾਣੀ, ਭਗਤ ਬਾਣੀ, ਭੱਟਾਂ ਦੀ ਬਾਣੀ, ਸੱਦ ਅਤੇ ਸਤੇ ਬਲਵੰਡ ਦੀ ਰਚਨਾਂ ਇਕ ਰੂਪ ਹਨ।

(2) ਦਸਮ ਗ੍ਰੰਥ ਦੀ ਸਾਰੀ ਬਾਣੀ ਸਤਿਗੁਰਾਂ ਦੀ ਆਪਣੀ ਬਾਣੀ ਹੈ। ਗੁਰਸਿਖਾਂ ਨੂੰ ਹਰਿ ਪਹਿਲੂ ਚ ਮੁਕੰਮਲ ਹੋਣਾ ਚਾਹੀਦਾ ਹੈ। ਧਾਰਮਕ, ਭਾਈਚਾਰਕ, ਸਮਾਜਕ ਤੇ ਰਾਜਨੀਤੀ ਖੇਤਰ ਵਿੱਚ।

(3) ਗੁਰਬਾਣੀ ਤੇ ਰਹਿਤ ਮਰਯਾਦਾ ਬਦਲੀ ਨਹੀਂ ਜਾ ਸਕਦੀ। ਸਾਰੇ ਥਾਵਾਂ ਦੀ ਇਕ ਮਰਯਾਦਾ ਹੋਣੀ ਚਾਹੀਦੀ ਹੈ ਤੇ ਉਹ ਸ੍ਰੀ ਅਕਾਲ ਤਖਤ ਸਾਹਿਬ ਦੀ ਮਰਯਾਦਾ ਅਨੁਸਾਰ ਹੋਣੀ ਚਾਹੀਦੀ ਹੈ।

(4) ਗੁਰੂ ਜੀ ਦੀਆਂ ਤਸਵੀਰਾਂ ਬਣਾਉਣੀਆਂ ਤੇ ਪੂਜਣੀਆਂ ਮਨਮਤ ਹੈ।

(5) ਸਿੱਖੀ ਦੀ ਬੁਨਿਆਦ ਗੁਰਸਿਖੀ ਦਾ ਪੱਕਾ ਸਾਕ ਹੈ। ਜਾਤਾਂ, ਬਰਾਦਰੀਆਂ ਦੇ ਝਮੇਲੇ ਪੰਥ ਲਈ ਖਤਰਨਾਕ ਹਨ।

(6) ਸ਼੍ਰੋਮਣੀ ਅਕਾਲੀ ਦਲ ਪੰਥ ਦੀ ਵਾਹਦ ਜੱਥੇਬੰਦੀ ਹੈ। ਇਹ ਬਹੁਤ ਮਜ਼ਬੂਤ ਰਹਿਣੀ ਚਾਹੀਦੀ ਹੈ। ਇਸ ਨਾਲ ਕੌਮ ਦਾ ਭਲਾ ਹੈ।

ਪੁਰਾਤਨ ਕੀਰਤਨ ਮਰਯਾਦਾ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਰਾਗਾਂ ਨੂੰ ਤਾਊਸ ਤੇ ਵਾਜੇ ਨਾਲ ਗਾਉਣ ਵਿੱਚ ਉਨ੍ਹਾਂ ਦੀ ਬਹੁਤ ਮਹਾਰਤ ਸੀ। 1890 ਈਸਵੀ ਵਿੱਚ ਜਦ ਉਹਨਾਂ ਦੀ ਉਮਰ 20 ਸਾਲ ਦੀ ਸੀ ਤਾਂ ਕੀਰਤਨ ਕਰਨਾ ਸ਼ੁਰੂ ਕੀਤਾ।

1 ਅਕਤੂਬਰ 1944 ਈ: ਚ ਸ੍ਰੀ ਅੰਮ੍ਰਿਤਸਰ ਸਾਹਿਬ ਵਿਖੇ ਆਲ ਇੰਡੀਆ ਰਾਗੀ ਕਾਨਫਰੰਸ ਹੋਈ। ਜਿਸ ਦੇ ਪ੍ਰਧਾਨ ਬਾਬਾ ਜੀ ਨੂੰ ਬਣਾਇਆ ਗਿਆ। ਅੰਮ੍ਰਿਤਸਰ ਰਾਗੀ ਸਭਾ ਦੇ ਪ੍ਰਧਾਨ ਭਾਈ ਸੰਤਾ ਸਿੰਘ, ਸੈਕਟਰੀ ਭਾਈ ਪ੍ਰਤਾਪ ਸਿੰਘ ਸਨ। ਇਹਨਾਂ ਨੇ ਵਿਚਾਰ ਕੀਤਾ ਕਿ ਪ੍ਰਧਾਨ ਉਸਨੂੰ ਬਣਾਇਆ ਜਾਵੇ ਜੋ ਸੰਗੀਤ ਦਾ ਵਿਦਵਾਨ ਤੇ ਪੂਰਨ ਗੁਰਸਿੱਖ ਹੋਵੇ। ਇਸੇ ਲਈ ਹੀ ਉਹਨਾਂ ਨੇ ਬਾਬਾ ਜੀ ਨੂੰ ਪ੍ਰਧਾਨ ਚੁਣਿਆ। ਉਸ ਕਾਨਫਰੰਸ ਵਿੱਚ ਦੇਸ਼ ਭਰ ਵਿੱਚੋਂ ਸਾਰੇ ਉਚ ਕੋਟੀ ਦੇ ਸਿੱਖ ਰਾਗੀ ਰਬਾਬੀ ਆਏ ਹੋਏ ਸਨ। ਜਿਸ ਤੋਂ ਸਪਸ਼ਟ ਹੈ ਕਿ ਉਨ੍ਹਾਂ ਦੀ ਉਚਿਤਾ ਨੂੰ ਸਾਰੇ ਮੰਨਦੇ ਸਨ। ਉਸ ਕਾਨਫਰੰਸ ਵਿੱਚ ਬਾਬਾ ਜੀ ਨੇ ਪ੍ਰਧਾਨਗੀ ਭਾਸ਼ਨ ਦਿੱਤਾ। ਜਿਸ ਵਿੱਚ ਮੁੱਖ ਗੱਲਾਂ ਇਹ ਕਹੀਆਂ :—

ਕੀਰਤਨੀਆਂ ਕਿਹੋ ਜਿਹਾ ਹੋਵੇ, ਕੀਰਤਨ ਕੇਵਲ ਰੁਜਗਾਰ ਨਹੀਂ, ਕੀਰਤਨ ਭਗਤੀ ਹੈ। ਲੀਡਰਾਂ ਨੂੰ ਕੀਰਤਨ ਦਾ ਮਾਨ ਸਨਮਾਨ ਕਰਨ ਲਈ ਕਿਹਾ।

ਜੋ ਰਾਗੀ ਇਸ ਕੰਮ ਨੂੰ ਨੀਵਾਂ ਸਮਝਦੇ ਹਨ ਉਹ ਭੁੱਲ ਵਿੱਚ ਹਨ। ਇਹ ਕੀਰਤਨ ਸ਼ਰੀਰਕ ਨਿਰਬਾਹ ਦਾ ਸਾਧਨ ਵੀ ਹੈ ਤੇ ਆਤਮਾ ਦੀ ਖੁਰਾਕ ਵੀ। ਕੀਰਤਨ ਕਰਨ ਨਾਲ ਲੋਕ ਪ੍ਰਲੋਕ ਸੰਵਰਦਾ ਹੈ। ਇਸ ਸਮੇਂ ਬਾਬਾ ਜੀ ਦੇ ਦੋ ਸਪੁਤਰ ਭਾਈ ਸਾਹਿਬ ਅਵਤਾਰ ਸਿੰਘ ਤੇ ਭਾਈ ਸਾਹਿਬ ਗੁਰਚਰਨ ਸਿੰਘ ਬਾਬਾ ਜੀ ਦੀ ਗੁਰਮਿਤ ਸੰਗੀਤ ਕਲਾਂ ਨੂੰ ਅਗੋਂ ਸੰਗਤਾਂ ਵਿਚ ਵੰਡ ਰਹੇ ਹਨ। ਇਨ੍ਹਾਂ ਵਲੋਂ ਗੁਰਮਤਿ ਸੰਗੀਤ ਨਾਮ ਦੀ ਪੁਸਤਕ ਦੋ ਭਾਗਾਂ ਵਿੱਚ ਲਿਖੀ ਹੈ ਜੋ ਪੰਜਾਬੀ ਯੂਨੀਵਰਸਟੀ ਨੇ ਛਾਪੀ ਹੈ ਇਸ ਵਿੱਚ ਵੀ ਗੁਰੂ ਗ੍ਰੰਥ ਸਾਹਿਬ ਜੀ ਦੇ ੩੧ ਰਾਗਾਂ ਬਾਰੇ ਪੂਰੀ ਵਾਕਫ਼ੀਅਤ ਦਿੱਤੀ ਹੈ ਪੁਰਾਤਨ ਰੀਤਾਂ ਵੀ ਲਿਖੀਆਂ ਹਨ। ਇਹ ਗੁਰਮਤਿ ਸੰਗੀਤ ਵਿੱਚ ਆਪਣੀ ਕਿਸਮ ਦੀ ਪਹਿਲੀ ਪੁਸਤਕ ਹੈ। ਇਹ ਸਾਰੀ ਗੁਰਮਤਿ ਸੰਗੀਤ ਕਲਾ ਬਾਬਾ ਜੀ ਤੋਂ ਸਿੱਖ ਕੇ ਹੀ ਇਨ੍ਹਾਂ ਨੇ ਲਿਖੀ ਹੈ।



# ਪੰਥ ਪ੍ਰਸਿੱਧ ਬਾਬਾ ਜਵਾਲਾ ਸਿੰਘ ਜੀ ਰਾਗੀ ਸੈਦਪੁਰ ਵਾਲੇ ਪੂਰਨ ਸੰਤ ਸਰੂਪ ਸਨ

**ਸੰਤ ਕਰਤਾਰ ਸਿੰਘ ਜੀ**
ਗੋਇੰਦਵਾਲ—ਪਟਨਾ ਸਾਹਿਬ ਵਾਲੇ

ਦਾਸ ਨੂੰ ਬਾਬਾ ਜਵਾਲਾ ਸਿੰਘ ਜੀ ਰਾਗੀ ਦੇ ਸਿਰਫ਼ ਦਰਸ਼ਨ ਕਰਨ ਦਾ ਤੇ ਕੀਰਤਨ ਪ੍ਰਚਾਰ ਸਰਵਣ ਕਰਨ ਦਾ ਹੀ ਸੁਭਾਗ ਨਹੀਂ ਮਿਲਿਆ ਬਲਕਿ ਸ਼ਗਿਰਦ ਬਣਕੇ ਤਾਊਸ ਸਿਖਣ ਤੇ ਰਾਗਾਂ ਵਿਚ ਸ਼ਬਦ ਸਿਖਣ ਦਾ ਸੁਭਾਗ ਭੀ ਮਿਲਿਆ ਸੀ। ਗੁਰਦੁਆਰਾ ਸ੍ਰੀ ਦਮਦਮਾ ਸਾਹਿਬ ਠੱਠਾ ਸੈਦਪੁਰ ਤੋਂ ਕੇਵਲ ਇਕ ਮੀਲ ਤੇ ਹੈ। ਗੁਰਦੁਆਰਾ ਦਮਦਮਾ ਸਾਹਿਬ ਦੇ ਮਹੰਤ ਸਾਹਿਬ ਪੂਜਨੀਕ ਸ੍ਰੀਮਾਨ 108 ਸੰਤ ਬਾਬਾ ਖੜਕ ਸਿੰਘ ਜੀ ਦਾ ਪਿਆਰ ਭਾਈ ਜਵਾਲਾ ਸਿੰਘ ਜੀ ਦੇ ਪਹਿਲੇ ਉਸਤਾਦ ਬਾਬਾ ਸਰਧਾ ਸਿੰਘ ਜੀ ਨਾਲ ਸਕੇ ਭਰਾਵਾਂ ਵਰਗਾ ਸੀ। ਸੰਤ ਖੜਕ ਸਿੰਘ ਜੀ ਖੁਦ ਸਤਾਰ ਦੇ ਚੰਗੇ ਵਜੰਤਰੀ ਸਨ। ਉਹ ਖੁਦ ਸੰਗੀਤ ਵਿਦਿਆ ਦੇ ਜਾਣੂ ਹੋਣ ਕਰਕੇ ਉਨ੍ਹਾਂ ਦਾ ਬਾਬਾ ਸਰਧਾ ਸਿੰਘ ਵਰਗੇ ਗੁਣੀ ਕੀਰਤਨੀਆਂ ਨਾਲ ਪਿਆਰ ਹੋ ਜਾਣਾ "ਜੋ ਹਮ ਸਹਿਰੀ ਸੋ ਮੀਤ ਹਮਾਰਾ" ਦੇ ਮਹਾਂਵਾਕ ਅਨੁਸਾਰ ਕੁਦਰਤੀ ਬਾਤ ਸੀ। ਮੈਂ ਬਚਪਨ ਵਿਚ ਉਨ੍ਹਾਂ ਦੇ ਦਰਸ਼ਨ ਕੀਤੇ ਸਨ ਸੰਤ ਖੜਕ ਸਿੰਘ ਜੀ ਦੇ ਵਕਤ ਹੀ ਬਾਬਾ ਜਵਾਲਾ ਸਿੰਘ ਜੀ ਰਾਗੀ ਜਿਥੇ ਹੋਰ ਸਾਰੇ ਦੇਸ਼ ਵਿਚ ਉਚ ਕੋਟੀ ਦੇ ਸਤਿਕਾਰੇ ਹੋਏ ਰਾਗੀ ਸੁਪ੍ਰਸਿੱਧ ਹੋ ਗਏ ਸਨ ਉਥੇ ਗੁਰਦੁਆਰਾ ਦਮਦਮਾ ਸਾਹਿਬ ਦੇ ਮਹੰਤ ਸਾਹਿਬ ਤੇ ਹੋਰ ਸਮੂੰਹ ਸੰਤ ਮੰਡਲੀ ਭੀ ਬਾਬਾ ਜੀ ਦਾ ਬੇਹੱਦ ਸਤਿਕਾਰ ਕਰਿਆ ਕਰਦੇ ਸਨ। ਸੰਤ ਖੜਕ ਸਿੰਘ ਜੀ ਤੋਂ ਬਾਦ ਇਸ ਅਸਥਾਨ ਦੀ ਸੇਵਾ ਪ੍ਰਮ ਪੂਜਨੀਕ ਸੰਤ ਜਗਤ ਸਿੰਘ ਜੀ ਦੇ ਜ਼ਿੰਮੇ ਲਗੀ ਸੀ। ਸੰਤ ਜਗਤ ਸਿੰਘ ਜੀ ਨੇ 22 ਜਨਰਵੀ 1931 ਨੂੰ ਬਾਬਾਜਵਾਲਾ ਸਿੰਘਦੇ ਅਗੇ ਪ੍ਰਸ਼ਾਦ ਰਖਕੇ ਦਾਸ ਨੂੰ ਉਨ੍ਹਾਂ ਦਾ ਸ਼ਗਿਰਦ ਬਣਾਇਆ ਸੀ ਤੇ ਮੈਂ ਤਾਊਸ ਵਜਾਉਣ ਦੀ ਸਿਖਿਆ ਆਰੰਭ ਕੀਤੀ ਸੀ।

ਖੁਦ ਥੋੜ੍ਹਾ ਸਮਾਂ ਸੰਗੀਤ ਸਿਖਣ ਅਤੇ ਫਿਰ ਹੋਰ ਬਹੁਤ ਗੁਣੀ ਕੀਰਤਨੀਆਂ ਦੇ ਰਾਗਾਂ ਵਿਚ ਕੀਰਤਨ ਸੁਣਦੇ ਰਹਿਣ ਕਰਕੇ ਜੋ ਮੇਰਾ ਅੰਦਾਜ਼ਾ ਹੈ ਉਹ ਇਹ ਹੈ ਕਿ ਬਾਬਾ ਜਵਾਲਾ ਸਿੰਘ ਜੀ ਆਪਣੇ ਵਕਤ ਦੇ ਇਕ ਮਹਾਨ ਸੰਗੀਤ ਵਿਦਿਆ ਦੇ ਧੁਰੰਧਰ ਵਿਦਵਾਨ ਸਨ ਅਤੇ ਉਨ੍ਹਾਂ ਦੀ ਸੰਗੀਤ ਕਲਾ ਨੂੰ ਸਾਰੇ ਵਿਦਵਾਨ ਰਾਗੀ ਤੇ ਰਬਾਬੀ ਪ੍ਰਵਾਨ ਕਰਦੇ ਸਨ। ਗੁਰਮਤਿ ਵਿਆਖਿਆ ਕਰਨ ਵਿਚ ਭੀ ਭਾਈ ਸਾਹਿਬ ਵਡੇ ਵਡੇ ਵਿਦਵਾਨਾਂ ਆਲਮਾਂ ਪ੍ਰਚਾਰਕਾਂ ਨੂੰ ਮਾਤ ਪਾ ਦੇਂਦੇ ਸਨ। ਇਨ੍ਹਾਂ ਨੇ ਸਿੰਘ ਸਭਾ ਲਹਿਰ ਵਿਚ ਗੁਰਸਿਖੀ

ਦੇ ਪ੍ਰਚਾਰ ਦੀ ਮਹਾਨ ਸੇਵਾ ਨਿਭਾਈ ਸੀ। ਪੰਥਕ ਮੋਰਚਿਆਂ ਵਿਚ ਭੀ ਉਹ ਕਦੇ ਪਿਛੇ ਨਹੀਂ ਸੀ ਰਹੇ।

ਜਿਨਾ ਸਾਸਿ ਗਿਰਾਸਿ ਨਾ ਵਿਸਰੈ ਹਰਿਨਾਮਾ ਮਨਿ ਮੰਤੁ ॥
ਧੰਨੁ ਸਿ ਸੇਈ ਨਾਨਕਾ ਪੂਰਨੁ ਸੋਈ ਸੰਤੁ।

ਸਿਖ ਜਗਤ ਵਿਚ ਭਾਵੇਂ ਗੁਣੀ ਕੀਰਤਨੀਏ ਤੇ ਕੁਰਬਾਨੀ ਕਰਨ ਵਾਲੇ ਬੇਅੰਤ ਸਿਖ ਹੋਏ ਹਨ ਪਰ ਇਹਨਾਂ ਖੂਬੀਆਂ ਦੇ ਨਾਲ ਗ੍ਰਹਸਤ ਵਿਚ ਪੂਰਨ ਸੰਤ ਦੇ ਹੋਣ ਦੀ ਖੂਬੀ ਬਹੁਤ ਹੀ ਵਿਰਲੇ ਕੀਰਤਨੀਆਂ ਵਿਚ ਦੇਖੀ ਸੁਣੀ ਹੈ। ਭਾਈ ਸਾਹਿਬ ਬਾਬਾ ਜਵਾਲਾ ਸਿੰਘ ਜੀ ਐਸੇ ਕੋਟਨ ਮਹਿ ਕੋਊ ਗੁਰਸਿਖਾਂ ਵਿਚੋਂ ਇਕ ਸਨ। ਦਾਸ ਨੂੰ ਕਈ ਬਰਸ ਪੂਰਨ ਬ੍ਰਹਮ ਗਿਆਨੀ ਸੰਤ ਬਾਬਾ ਭਾਗ ਸਿੰਘ ਜੀ ਦੀ ਚਰਨ ਸ਼ਰਨ ਵਿਚ ਰਹਿਣ ਦਾ ਮੌਕਾ ਮਿਲਿਆ ਸੀ। ਭਾਈ ਸਾਹਿਬ ਨਾਲ ਸੰਤ ਜੀ ਮਹਾਰਾਜ ਅਤੇ ਹੋਰ ਉਨ੍ਹਾਂ ਦੇ ਸਮਕਾਲੀ ਮਹਾਤਮਾ ਦੇ ਪ੍ਰੇਮ ਦਾ ਨਕਸ਼ਾ ਦਾਸ ਨੇ ਅਖੀਂ ਡਿਠਾ ਸੀ ਤੇ ਬਹੁਤ ਸਾਰੇ ਬਜ਼ੁਰਗਾਂ ਦੀ ਰਸਨਾ ਤੋਂ ਭਾਈ ਸਾਹਿਬ ਬਾਰੇ ਸੁਣਿਆ ਤੇ ਖੁਦ ਭੀ ਅਨੁਭਵ ਕੀਤਾ। ਉਸ ਸ੍ਰੋਤ ਤੇ ਅਨੁਭਵ ਦੇ ਆਧਾਰ ਤੇ ਮੈਂ ਨਿਸਚੇ ਨਾਲ ਕਹਿ ਸਕਦਾ ਹਾਂ ਕਿ ਭਾਈ ਸਾਹਿਬ ਭੀ ਉਸ ਵਕਤ ਦੇ ਉਚ ਕੋਟੀ ਦੇ ਮਹਾਤਮਾਂ ਵਿਚੋਂ ਇਕ ਸੰਤ ਕੀਰਤਨੀਏ ਸਨ : ਗੁਰਬਾਣੀ ਦਾ ਬੇਅੰਤ ਭੰਡਾਰ ਉਨ੍ਹਾਂ ਦੇ ਜ਼ਬਾਨੀ ਯਾਦ ਸੀ। ਉਨ੍ਹਾਂ ਦਾ ਆਪਣਾ ਨਿਤਨੇਮ ਬੇਹੱਦ ਸੀ। ਕੀਰਤਨ ਉਨ੍ਹਾਂ ਦੀ ਖੁਰਾਕ ਤੇ ਇਸ਼ਟ ਬਣ ਚੁਕਾ ਸੀ ਅਤੇ ਸਵਾਸ ਸਵਾਸ ਸਿਮਰਨ ਉਨ੍ਹਾਂ ਦਾ ਦਾਸ ਨੇ ਖੁਦ ਮਹਿਸੂਸ ਕੀਤਾ ਸੀ "ਗੁਰਮੁਖ ਰੋਮ ਰੋਮ ਹਰਿ ਧਿਆਵੇ" ਵਾਲੀ ਸਿਫਤ ਭਾਈ ਸਾਹਿਬ ਜੀ ਵਿਚ ਪੈਦਾ ਹੋ ਚੁਕੀ ਸੀ ਅਤੇ 'ਨਿਰਭਉ ਜਪੈ ਸਗਲ ਭਉ ਮਿਟੇ' ਦੇ ਮਹਾਂਵਾਕ ਅਨੁਸਾਰ ਗੁਰਮਤ ਦੀ ਬਾਤ ਦਲੇਰੀ ਨਾਲ ਆਖਣ ਦੀ ਹਿੰਮਤ ਭਾਈ ਸਾਹਿਬ ਜਵਾਲਾ ਸਿੰਘ ਦੇ ਵਿਚ ਦੇਖੀ ਸੀ। ਇਹ ਸਿਫਤਾਂ ਜਿਵੇਂ ਉਨ੍ਹਾਂ ਨੂੰ ਪ੍ਰਾਪਤ ਹੋਈਆਂ ਦਾਸ ਇਸ ਲੇਖ ਵਿਚ ਉਨ੍ਹਾਂ ਕੁਝ ਵਿਸ਼ੇਸ਼ ਘਟਨਾਵਾਂ ਦਾ ਜ਼ਿਕਰ ਕਰਦਾ ਹੈ।

ਪੂਰਬ ਕਰਮ ਅੰਕੁਰ ਜਬ ਪ੍ਰਗਟੇ ਭੇਟਿਓ ਪੁਰਖੁ ਰਸਿਕ ਬੈਰਾਗੀ ॥

ਪਹਿਲਾਂ ਤਾਂ ਭਾਈ ਸਾਹਿਬ ਜੀ ਦਾ ਜਨਮ ਹੀ ਕੀਰਤਨੀਏ ਗੁਰਸਿਖਾਂ ਦੇ ਘਰ ਹੋਇਆ। ਇਨ੍ਹਾਂ ਦੇ ਪਿਤਾ ਭਾਈ ਦੇਵਾ ਸਿੰਘ ਜੀ ਖੁਦ ਕਿਰਤ ਭੀ ਤੇ ਕੀਰਤਨ ਭੀ ਕਰਦੇ ਇਨ੍ਹਾਂ ਦੇ ਬਾਬਾ ਭਾਈ ਟਹਿਲ ਸਿੰਘ ਜੀ ਬਾਬਤ ਤਾਂ ਇਹ ਸੁਣਨ ਵਿਚ ਆਇਆ ਹੈ ਕਿ ਉਹ ਪੰਚ ਪਦਾਰਥੀ ਆਸਾ ਦੀ ਵਾਰ ਦੇ ਕੀਰਤਨ ਕਰਨ ਵਿਚ ਪ੍ਰਸਿਧ ਸਨ। ਇਲਾਕੇ ਵਿਚ ਜਦੋਂ ਕਿਸੇ ਗੁਰਸਿਖ ਨੂੰ ਪੰਚ ਪਦਾਰਥੀ ਆਸਾ ਦੀ ਵਾਰ ਦੇ ਕੀਰਤਨ ਕਰਵਾਉਣ ਦਾ ਉਤਸ਼ਾਹ ਜਾਗਣਾ ਤਾਂ ਭਾਈ ਟਹਿਲ ਸਿੰਘ ਨੂੰ ਬੁਲਾਣਾ ਇਨ੍ਹਾਂ ਸ਼ਾਮ ਨੂੰ ਉਸ ਗੁਰਮੁਖ ਦੇ ਘਰ ਪਹੁੰਚ ਕੇ ਸੋਦਰ ਆਰਤੀ ਤੋਂ ਬਾਦ ਪੰਜ ਪਦਾਰਥੀ ਆਸਾ ਦੀ ਵਾਰ ਆਰੰਭ ਕਰਕੇ ਸੂਰਜ ਦੀ ਟਿਕੀ ਦੇ ਨਾਲ ਹੀ ਸਮਾਪਤੀ ਕਰਕੇ ਫਿਰ ਆਪਣੇ ਨਗਰ ਵਲ ਚਾਲੇ ਪਾ ਦੇਣੇ ਇਸ ਕੀਰਤਨ ਵਿਚ ਅਜ ਦੀ ਪ੍ਰਚਲਤ ਮਰਯਾਦਾ ਅਨੁਸਾਰ ਚੌਵੀ ਛੱਕੇ ਤੇ ਸਲੋਕਾਂ ਤੇ ਚੌਵੀ ਪੌੜੀਆਂ ਦੇ ਨਾਲ ਸੁਖਮਨੀ ਸਾਹਿਬ ਦੀਆਂ ਚੌਵੀ ਅਸਟਪਦੀਆਂ, ਭੀ ਉਸੇ ਤਰ੍ਹਾਂ ਹੀ ਗਾਇਨ ਕਰਦੇ ਸਨ ਅਤੇ ਇਸ ਤੋਂ ਇਲਾਵਾ ਛੇ ਛੇ ਅਸਟਪਦੀਆਂ ਕਲਿਆਣ

ਰਾਗ, ਕਾਨੜਾ ਰਾਗ, ਨਟ ਨਰਾਇਣ ਰਾਗ ਤੇ ਬਿਲਾਵਲ ਰਾਗ ਦੀਆਂ ਵੀ ਗਾਇਨ ਕਰਦੇ ਸਨ। ਇਸ ਨੂੰ ਪੁਰਾਣੇ ਸਿਖ ਸੁਖਮਨਾਂ ਕਿਹਾ ਕਰਦੇ ਸਨ। ਇਨ੍ਹਾਂ ਚਾਰ ਰਾਗਾਂ ਦੀਆਂ 24 ਅਸਟਪਦੀਆਂ ਚੌਥੀ ਪਾਤਸ਼ਾਹੀ ਸ੍ਰੀ ਗੁਰੂ ਰਾਮਦਾਸ ਸਾਹਿਬ ਦੀ ਮੁਖਵਾਕ ਬਾਣੀ ਹੈ। ਇਹ ਸੁਖਮਨਾ ਇਸ ਤਰਤੀਬ ਨਾਲ ਗਾਇਆ ਕਰਦੇ ਸਨ। ਪਹਿਲੀ ਰਾਤ ਦੇ ਆਰੰਭ ਸਮੇਂ ਛੇ ਅਸਟਪਦੀਆਂ ਰਾਗ ਕਲਿਆਣ ਵਿਚ ਫਿਰ ਰਾਗ ਕਾਨੜਾ ਰਾਗ ਦੀਆਂ ਛੇ ਅਸਟਪਦੀਆਂ ਫਿਰ ਨਟ ਨਰਾਇਣ ਰਾਗ ਦੀਆ ਛੇ ਤੇ ਫਿਰ ਰਾਗ ਬਿਲਾਵਲ ਦੀਆਂ ਛੇ ਅਸਟਪਦੀਆਂ।

ਸੋ ਐਸੇ ਗੁਰਮੁਖ ਘਰਾਣੇ ਵਿਚ ਜਨਮ ਉਪ੍ਰੰਤ ਚੰਗੇ ਭਾਗਾਂ ਨੂੰ ਇਨ੍ਹਾਂ ਨੂੰ ਦੋਨੋਂ ਉਸਤਾਦ ਬਾਬਾ ਸਰਧਾ ਸਿੰਘ ਜੀ ਸੇਖਵਾਂ ਵਾਲੇ ਤੇ ਬਾਬਾ ਵਸਾਵਾ ਸਿੰਘ ਜੀ (ਰੰਗੀ ਰਾਮ ਸਿੰਘ ਜੀ) ਅੰਮ੍ਰਿਤਸਰ ਵਾਲੇ ਭੀ ਬਹੁਤ ਨੇਕ ਸਾਧੂ ਸੁਭਾ ਦੇ ਵਿਦਵਾਨ ਕੀਰਤਨੀਏ ਮਿਲੇ ਜਿਸ ਵਕਤ ਭਾਈ ਸਾਹਿਬ ਵਿਦਿਆ ਸਿਖ ਕੇ ਖੁਦ ਜਥਾ ਬਣਾ ਕੇ ਕੀਰਤਨ ਕਰਨ ਲਗੇ ਤਾਂ ਸਭ ਤੋਂ ਪਹਿਲਾਂ ਸੰਤ ਬਾਬਾ ਮੋਹਰ ਸਿੰਘ ਜੀ ਮੁਠਿਆਂ ਵਾਲੇ ਦੀਆਂ ਖੁਸ਼ੀਆਂ ਪ੍ਰਾਪਤ ਹੋਈਆਂ। ਇਹ ਮਹੰਤ ਮੋਹਰ ਸਿੰਘ ਜੀ ਉਹ ਮਹਾਤਮਾ ਹੋਏ ਹਨ ਜੋ ਕਿ ਸਿਖ ਰਾਜ ਦੇ ਅੰਤ ਸਮੇਂ ਸਿਖ ਫ਼ੌਜਾਂ ਹਥੋ ਹੀ ਹੋਏ ਸ਼ਹੀਦ ਪੂਰਨ ਬ੍ਰਹਮ ਗਿਆਨੀ ਬਾਬਾ ਵੀਰ ਸਿੰਘ ਜੀ ਤੋਂ ਵਰੋਸਾਏ ਸਨ। ਇਨ੍ਹਾਂ ਨੇ ਉਹ ਖ਼ੂਨੀ ਸ਼ਹੀਦੀ ਸਾਕਾ ਅਖੀਂ ਡਿਠਾ ਸੀ ਤੇ ਬਾਬਾ ਵੀਰ ਸਿੰਘ ਜੀ ਦੇ ਵਰ ਦਾ ਸਦਕਾ ਉਸ ਘਲੂਘਾਰੇ ਵਿਚੋਂ ਬਚੇ ਸਨ। ਸੰਤ ਮੋਹਰ ਸਿੰਘ ਜੀ ਨੇ ਕਰੀਬਨ ਸਵਾ ਸੌ ਸਾਲ ਦੇ ਹੋ ਕੇ ਫ਼ਿਰ ਚੜਾਈ ਕੀਤੀ ਸੀ ਇਨ੍ਹਾਂ ਦੀ ਰਸਨਾ ਤੋਂ ਖੁਦ ਕੰਨੀ ਸੁਣਿਆ ਸ਼ਹੀਦੀ ਬਿਰਤਾਂਤ ਭਾਈ ਜਵਾਲਾ ਸਿੰਘ ਜੀ ਦੀਵਾਨਾ ਵਿਚ ਸੁਣਾਇਆ ਕਰਦੇ ਸਨ। ਸੰਤ ਮੋਹਰ ਸਿੰਘ ਜੀ ਭਾਈ ਸਾਹਿਬ ਜੀ ਦੇ ਚੜ੍ਹਦੀ ਜਵਾਨੀ ਦੇ ਵਕਤ ਕੀਤੇ ਰਸਮਈ ਕੀਰਤਨ ਦੇ ਆਸ਼ਿਕ ਸਨ ਤੇ ਕੀਰਤਨ ਸੁਣ ਕੇ ਬੇਅੰਤ ਅਸੀਸਾਂ ਨਾਲ ਭਾਈ ਸਾਹਿਬ ਨੂੰ ਨਿਹਾਲ ਕਰਦੇ ਰਹਿੰਦੇ ਸਨ।

ਫਿਰ ਦੋਧਰ ਵਾਲੇ ਸੰਤ ਈਸ਼ਰ ਸਿੰਘ ਜੀ ਵਿਰੱਕਤ ਤੇ ਲੋਪੋਕੇ ਵਾਲੇ ਸੰਤ ਕਿਰਪਾਲ ਸਿੰਘ ਜੀ ਵਿਰੱਕਤ ਆਦਿਕ ਹੋਰ ਮਹਾਂ ਪੁਰਖਾਂ ਦੀਆਂ ਖੁਸ਼ੀਆਂ ਪ੍ਰਾਪਤ ਹੋਈਆਂ। ਉਹ ਬਿਰਤਾਂਤ ਭੀ ਬਹੁਤ ਦਿਲਚਸਪ ਹੈ। ਸੰਤ ਈਸ਼ਰ ਸਿੰਘ ਉਹੋ ਵਿਰੱਕਤ ਸਾਧੂ ਸਨ। ਜਿਨ੍ਹਾਂ ਨੇ ਨਾਂਭੇ ਵਾਲੇ ਮਹਾਰਾਜਾ ਹੀਰਾ ਸਿੰਘ ਵਲੋਂ ਸਵਾ ਲੱਖ ਨਕਦ ਰੁਪੈ ਦੇ ਦਾਨ ਨੂੰ ਠੁਕਰਾ ਦਿਤਾ ਸੀ। ਭਾਈ ਸਾਹਿਬ ਉਸ ਵੇਲੇ ਭਰਵੀਂ ਜਵਾਨੀ ਵਿਚ ਸਨ। ਇਨ੍ਹਾਂ ਦੀ ਪ੍ਰਸਿਧੀ ਮਹਾਂਪੁਰਸ਼ਾਂ ਨੇ ਸੁਣੀ ਤੇ ਸੰਤ ਕਿਰਪਾਲ ਸਿੰਘ ਆਦਿਕ ਕੁਝ ਸਾਧੂਆਂ ਨੇ ਕੀਰਤਨ ਵੀ ਸੁਣਿਆ ਸੀ : ਸਾਲ ਵਿਚ ਇਕ ਦੋ ਵਾਰ ਰਿਖੀ ਕੇਸ਼ ਸੰਤ ਈਸ਼ਰ ਸਿੰਘ ਜੀ ਵਿਰੱਕਤ ਤੇ ਹੋਰ ਉਨ੍ਹਾਂ ਦੇ ਸਮਕਾਲੀ ਉਚ ਕੋਟੀ ਦੇ ਸਾਧੂ ਇਕੱਤ੍ਰ ਹੋ ਕੇ ਭਜਨ ਕੀਰਤਨ ਦਾ ਅਨੰਦ ਲਿਆ ਕਰਦੇ ਸਨ। ਉਸ ਸੰਤ ਮੰਡਲੀ ਨੇ ਭਾਈ ਸਾਹਿਬ ਨੂੰ ਰਿਖੀ ਕੇਸ਼ ਕੀਰਤਨ ਲਈ ਬੁਲਾਇਆ। ਪਹਿਲੇ ਦਿਨ ਕੀਰਤਨ ਵਿਚ ਸਭ ਸੰਤ ਜਨ ਅਡੋਲ ਸਮਾਧੀ ਇਸਥਿਤ ਹੋ ਕੇ ਕੀਰਤਨ ਸਰਵਨ ਕਰ ਰਹੇ ਸਨ। ਉਸ ਸਮੇਂ ਕੁਝ ਸਿੰਧ ਆਦਿਕ ਤੋਂ ਆਏ ਹੋਏ ਭੀ ਸ਼ਰਧਾਲੂ ਬੈਠੇ ਸਨ, ਉਹ ਜਿਸ ਵਕਤ ਕੀਰਤਨ ਭੇਟ ਮਾਇਆ ਦੇਣ ਲਗੇ ਤਾਂ ਭਾਈ ਸਾਹਿਬ ਨੇ ਕੀਰਤਨ

ਬੰਦ ਕਰਕੇ ਬੇਨਤੀ ਕੀਤੀ ਕਿ ਸਾਧ ਸੰਗਤ ਜੀ ਅਸੀਂ ਇਥੇ ਇਨ੍ਹਾਂ ਮਹਾਂਪੁਰਸ਼ਾਂ (ਸੰਤ ਈਸ਼ਰ ਸਿੰਘ ਜੀ ਵਿਰੱਕਤ ਤੇ ਸੰਤ ਕ੍ਰਿਪਾਲ ਜੀ ਵਿਰਕਤ ਆਦਿਕ ਸਾਧੂਆਂ ਵਲ ਇਸ਼ਾਰਾ ਕਰਕੇ) ਦੇ ਬੁਲਾਏ ਹੋਏ ਆਏ ਹਾਂ ਜੇ ਤਾਂ ਇਨ੍ਹਾਂ ਵਿਰੱਕਤਾਂ ਪਾਸ ਦੁਨਿਆਵੀ ਧਨ ਹੈ ਤਾਂ ਉਹ ਇਹ ਸਾਨੂੰ ਦੇ ਦੇਣ ਤੇ ਜੇਕਰ ਇਹ ਖੁਦ ਮਾਇਆ ਤੋਂ ਵਿਰੱਕਤ ਹਨ ਤੇ ਦੁਨਿਆਵੀ ਧਨ ਇਨ੍ਹਾਂ ਪਾਸ ਨਹੀਂ ਤਾਂ ਜਿਹੜੇ ਧਨ ਦੇ ਭੰਡਾਰੇ ਇਨ੍ਹਾਂ ਪਾਸ ਭਰੇ ਹੋਏ ਹਨ ਸਾਨੂੰ ਉਹ ਧਨ ਬਖਸ਼ ਦੇਣ। ਭਾਈ ਸਾਹਿਬ ਜੀ ਦੇ ਮੂੰਹੋਂ ਕੁਝ ਐਸੇ ਪ੍ਰੇਮ ਵਿਚ ਇਹ ਵਾਕ ਕਹੇ ਗਏ ਇਕ ਵਾਰ ਤਾਂ ਸਭ ਸੰਤ ਮੰਡਲੀ ਨੇ ਬਹੁਤ ਰਕ੍ਰਿੱਤ ਹੋ ਕੇ ਤੇ ਬਹੁਤ ਹੀ ਕ੍ਰਿਪਾ ਦ੍ਰਿਸ਼ਟੀ ਨਾਲ ਭਾਈ ਸਾਹਿਬ ਵਲ ਤਕਿਆ ਉਹ ਜੋ ਦ੍ਰਿਸ਼ਟੀ ਸੀ ਉਹ 'ਨਦਰੀ ਨਦਰ ਨਿਹਾਲ' ਕਰਨ ਵਾਲੀ ਦ੍ਰਿਸ਼ਟੀ ਹੀ ਸੀ। ਭਾਈ ਸਾਹਿਬ ਨੇ ਇਹ ਵਾਕ ਆਖਕੇ ਫਿਰ ਕੀਰਤਨ ਸ਼ੁਰੂ ਕਰ ਦਿਤਾ। ਸੰਤ ਮੰਡਲੀ ਦੀ ਫਿਰ ਅਡੋਲ ਸਮਾਧੀ ਲੱਗ ਗਈ। ਦੀਵਾਨ ਦੀ ਸਮਾਪਤੀ ਤੋਂ ਬਾਦ ਸੰਤ ਕਿਰਪਾਲ ਸਿੰਘ ਜੀ ਨੇ ਸ਼੍ਰੋਮਣੀ ਸੰਤ ਈਸ਼ਰ ਸਿੰਘ ਜੀ ਨੂੰ ਸੰਬੋਧਨ ਕਰਕੇ ਇਹ ਵਾਕ ਕਿਹਾ ਜੋ ਕਿ ਇਨ ਬਿਨ ਇਸ ਤਰ੍ਹਾਂ ਹੈ, "ਈਸ਼ਰ ਸਿੰਘਾ ਸੁਣ ਲਿਆ ਹੈ ਜੋ ਭਾਈ ਜਵਾਲਾ ਸਿੰਘ ਨੇ ਮੰਗਿਆ ਹੈ ਦੇਹ ਹੁਣ ਇਸਨੂੰ" ਤਾਂ ਸੰਤ ਈਸ਼ਰ ਸਿੰਘ ਜੀ ਨੇ ਉਠਕੇ ਭਾਈ ਜਵਾਲਾ ਸਿੰਘ ਨੂੰ ਗਲ ਨਾਲ ਲਾ ਕੇ ਬਹੁਤ ਖੁਸ਼ੀਆਂ ਬਖਸ਼ੀਆਂ। ਉਨ੍ਹਾਂ ਤੋਂ ਬਾਦ ਸੰਤ ਕਿਰਪਾਲ ਸਿੰਘ ਤੇ ਹੋਰ ਹਰ ਇਕ ਸਾਧੂ ਨੇ ਭਾਈ ਸਾਹਿਬ ਨੂੰ ਗਲ ਵਿਚ ਲੈਕੇ ਬਿਅੰਤ ਅਸੀਸਾਂ ਦਿੱਤੀਆਂ। ਸੋ ਉਸ ਤੋਂ ਉਪਰੰਤ ਸਿਖ ਪੰਥ ਦੇ ਉਚ ਕੋਟੀ ਦੇ ਮਹਾਂਪੁਰਖਾਂ ਨਾਲ ਜਦੋਂ ਭੀ ਭੇਟ ਹੋਈ ਇਨ੍ਹਾਂ ਨੂੰ ਉਨ੍ਹਾਂ ਦੀਆਂ ਖੁਸ਼ੀਆਂ ਪ੍ਰਾਪਤ ਹੁੰਦੀਆਂ ਰਹੀਆਂ ਸਨ। ਜੇ ਸਾਰੇ ਬਿਰਤਾਂਤ ਲਿਖੀਏ ਤਾਂ ਇਕ ਬਹੁਤ ਵੱਡੀ ਪੋਥੀ ਬਣ ਜਾਵੇਗੀ। ਸੰਤ ਅਤਰ ਸਿੰਘ ਜੀ ਮਸਤੁਆਣੇ ਵਾਲੇ ਜੋ ਕਿ ਭਾਈ ਸਾਹਿਬ ਤੋਂ ਦੋ ਕੁ ਸਾਲ ਸ਼ਾਇਦ ਵਡੇਰੇ ਸਨ, ਉਨ੍ਹਾਂ ਜਦੋਂ ਭੀ ਕੀਰਤਨ ਸੁਣਿਆ ਬਹੁਤ ਪ੍ਰਸੰਨ ਹੋਏ। ਆਪ ਉਹ ਭਾਵੇਂ ਸਿੱਧੀਆਂ ਮਲਵੱਈ ਧਾਰਨਾ ਤੇ ਕੀਰਤਨ ਕਰਦੇ ਸਨ ਪਰ ਭਾਈ ਸਾਹਿਬ ਪਾਸੋਂ ਰਾਗਾਂ ਵਿਚ ਕੀਰਤਨ ਸੁਣ ਕੇ ਅਤੀ ਪ੍ਰਸੰਨ ਹੁੰਦੇ ਸਨ ਤਰਨ ਤਾਰਨ ਸਾਹਿਬ ਲਾਗੇ ਪਿੰਡ ਕਕਾ ਕੰਡਿਆਲਾ ਵਿਚ ਹੀ ਇਕ ਵਾਰੀ ਭਾਈ ਸਾਹਿਬ ਦਾ ਕੀਰਤਨ ਸੁਣ ਕੇ ਤੇ ਇਨ੍ਹਾਂ ਦੀ ਪ੍ਰੇਰਨਾ ਨਾਲ ਹੀ ਉਨ੍ਹਾਂ ਨੇ ਮਸਤੂਆਣੇ ਗੁਰਮਤ ਸੰਗੀਤ ਕਾਲਜ ਖੋਹਲਿਆ ਸੀ।

ਸਾਰੀ ਜ਼ਿੰਦਗੀ ਭਾਈ ਸਾਹਿਬ ਜੀ ਉਚ ਜੀਵਨ ਵਾਲੇ ਮਹਾਂਪੁਰਖਾਂ ਪਾਸ ਬਿਨਾਂ ਮਾਇਆ ਆਦਿ ਦੀ ਇੱਛਾ ਤੋਂ ਜਾਕੇ ਕੀਰਤਨ ਕਰਕੇ ਉਨ੍ਹਾਂ ਦੀਆਂ ਖੁਸ਼ੀਆਂ ਨੂੰ ਹੀ ਬਹੁਤ ਵੱਡਾ ਧਨ ਸਮਝਦੇ ਰਹੇ ਸਨ। ਕੁਝ ਹੋਰ ਮਹਾਤਮਾਂ ਦੇ ਨਾਮ ਮਾਤਰ ਹੀ ਲਿਖ ਦਿੰਦਾ ਹਾਂ। ਚਾਹਵਾਲੇ ਸੰਤ ਕਪੂਰ ਸਿੰਘ (ਨਿਰਬਾਣ) ਜੀ, ਜਿਆਨ ਵਾਲੇ ਸੰਤ ਹਰਨਾਮ ਸਿੰਘ ਜੀ, ਦਮਦਮਾ ਸਾਹਿਬ ਠੱਟਾ ਵਾਲੇ ਸੰਤ ਖੜਕ ਸਿੰਘ ਜੀ, ਅੰਮ੍ਰਿਤਸਰ ਵਾਲੇ ਮਹਾਨ ਸੰਤ ਕੀਰਤਨੀਏ ਸੰਤ ਬਾਬਾ ਸ਼ਾਮ ਸਿੰਘ ਜੀ, ਕਲੇਰਾਂ ਵਾਲੇ ਸੰਤ ਬਾਬਾ ਨੰਦ ਸਿੰਘ ਜੀ ਸਾਰੇ ਮਹਾਂਪੁਰਖਾਂ ਨੂੰ ਕੀਰਤਨ ਸਰਵਨ ਕਰਵਾਕੇ ਉਨ੍ਹਾਂ ਦੀਆਂ ਖੁਸ਼ੀਆਂ ਪ੍ਰਾਪਤ ਕਰਨ ਦਾ ਸੁਭਾਗ ਸਮਾਂ ਭਾਈ ਸਾਹਿਬ ਨੂੰ ਮਿਲਦਾ ਰਿਹਾ। ਭਾਈ ਸਾਹਿਬ ਭਾਈ ਰਣਧੀਰ ਸਿੰਘ

ਜੀ ਨਾਰੰਗਵਾਲ ਵਾਲੇ ਤਾਂ ਜਦੋਂ ਭਾਈ ਸਾਹਿਬ ਦਾ ਕੀਰਤਨ ਰਾਗਾਂ ਵਿਚ ਸੁਣਦੇ ਤਾਂ ਵਜਦ ਵਿਚ ਆਪਣੇ ਹਥੀਂ ਪਹਿਨੇ ਹੋਏ ਸਰਬਲੋਹ ਦੇ ਮੋਟੇ ਮੋਟੇ ਕੜੇ ਹੀ ਕੈਂਸੀਆਂ ਦੀ ਤਰ੍ਹਾਂ ਵਜਾਉਣ ਲਗ ਪੈਂਦੇ ਸਨ। ਮਹੰਤ ਪ੍ਰੇਮ ਸਿੰਘ ਜੀ ਮੁਰਾਲੇਵਾਲੇ ਭਾਈ ਸਾਹਿਬ ਦੀ ਬਹੁਤ ਇਜ਼ਤ ਕਰਦੇ ਸਨ। ਸੰਤ ਬਾਬਾ ਭਾਗ ਸਿੰਘ ਜੀ ਤੇ ਹਰਖੋਵਾਲ ਵਾਲੇ ਸੰਤ ਬਾਬਾ ਜਵਾਲਾ ਸਿੰਘ ਜੀ ਤੇ ਕਹਾਰਪੁਰੀਏ ਸੰਤ ਹਰੀ ਸਿੰਘ ਜੀ, ਸੰਤ ਪ੍ਰੀਤਮ ਸਿੰਘ ਜੀ, ਸੰਤ ਸੁੰਦਰ ਸਿੰਘ ਚਾਹਵਾਲਿਆਂ ਦੇ, ਲੋਪੋਕੇ ਦੇ ਬਾਬਾ ਧੰਨਾ ਸਿੰਘ ਜੀ ਮੋਨੀ ਮਹਾਂ ਮਸਤ, ਸੰਤ ਮਾਤਾ ਹਰਿ ਕੌਰ ਜੀ ਲੋਪੋਕੇਵਾਲੀ, ਸੰਤ ਗਿਆਨੀ ਸੁੰਦਰ ਸਿੰਘ ਜੀ ਭਿੰਡਰਾਂਵਾਲੇ, ਸੰਤ ਇੰਦਰ ਸਿੰਘ ਜੀ ਭਿੰਡਰਾਂਵਾਲੇ, ਜਥਦਾਰ ਗੁਰਦਿਆਲ ਸਿੰਘ ਜੀ ਬੋਪਰਾਏ ਵਾਲੇ, ਸੰਤ ਗਿਆਨੀ ਗੁਰਬਚਨ ਸਿੰਘ ਜੀ ਖਾਲਸਾ, ਬਾਈ ਹਜ਼ੂਰਾ ਸਿੰਘ ਜੀ, ਸੰਤ ਅਜਾਇਬ ਸਿੰਘ ਜੀ ਤੇ ਸੰਤ ਨਰੈਣ ਸਿੰਘ ਜੀ ਆਦਿਕ ਦੇ ਭਾਈ ਸਾਹਿਬ ਨਾਲ ਪਿਆਰ ਦਾ ਜੋ ਨਮੂਨਾ ਦਾਸ ਨੇ ਆਪਣੇ ਨੇਤਰਾਂ ਨਾਲ ਦੇਖਿਆ ਉਸ ਦਾ ਵਰਨਣ ਸ਼ਬਦਾਂ ਨਾਲ ਕਰਨਾ ਹੀ ਕਠਿਨ ਹੈ, ਉਹ ਮਹਿਸੂਸ ਕਰਕੇ ਹੁਣ ਤਕ ਮੇਰਾ ਮਨ ਅਨੰਦ ਭਰਪੂਰ ਹੋ ਜਾਂਦਾ ਹੈ। ਉਪਰੋਕਤ ਲਿਖੇ ਮਹਾਤਮਾਂ ਕੀਰਤਨ ਤਾਂ ਭਾਵੇਂ ਹਰ ਇਕ ਕੀਰਤਨੀਏ ਦਾ ਸੁਣ ਲਿਆ ਕਰਦੇ ਸਨ ਤੇ ਜੇ ਕਦੇ ਕਿਸੇ ਕੀਰਤਨੀਏ ਦੇ ਜੀਵਨ ਵਿਚ ਕੋਈ ਨੁਕਸ ਅਨੁਭਵ ਕਰਦੇ ਤਾਂ ਕਰੜੀ ਝਾੜ ਭੀ ਪਾ ਦਿਆ ਕਰਦੇ ਸਨ ਪਰ ਭਾਈ ਸਾਹਿਬ ਨਾਲ ਉਨ੍ਹਾਂ ਦਾ ਇਤਨਾ ਪ੍ਰੇਮ ਦੇਖ ਦੇਖ਼ ਮੈਨੂੰ ਭਗ਼ਤ ਰਵਿਦਾਸ ਜੀ ਦੀ ਤੁਕ ਹੀ ਯਾਦ ਆਉਂਦੀ ਹੈ, "ਜੋ ਹਮ ਸਹਿਰੀ ਸੋ ਮੀਤ ਹਮਾਰਾ" ਭਾਈ ਸਾਹਿਬ ਜੀ ਖ਼ੁਦ ਭੀ ਮਹਾਂਪੁਰਸ਼ਾਂ ਦੇ ਹਮ-ਸਹਿਰੀ ਮੀਤ ਹੀ ਸਨ। ਬਾਬਾ ਜਵਾਲਾ ਸਿੰਘ ਜੀ ਗੁਰਮਤ ਦੇ ਬਚਨ ਨਿਰਭੈ ਹੋ ਕੇ ਆਖ ਦਿਆ ਕਰਦੇ ਸਨ। ਧਾਗੇ ਤਵੀਤਾਂ ਦੇ ਵਿਰੁਧ ਬੜੀ ਦਲੇਰੀ ਨਾਲ ਕਹਿ ਦੇਂਦੇ ਸਨ। ਮਹਾਰਾਜਾ ਸਾਹਿਬ ਕਪੂਰਥਲਾ ਨੂੰ ਭੀ ਇਕ ਵਾਰੀ ਸ੍ਰੀ ਬੇਰ ਸਾਹਿਬ ਵਿਖੇ ਜਦੋਂ ਉਨ੍ਹਾਂ ਦਾ ਪ੍ਰਸਾਦ ਉਨ੍ਹਾਂ ਦੇ ਪ੍ਰਾਈਵੇਟ ਸਕੱਤਰ ਨੇ ਲਿਆ ਤਾਂ ਭਾਈ ਸਾਹਿਬ ਨੇ ਮਹਾਰਾਜਾ ਸਾਹਿਬ ਨੂੰ ਗੁਰੂ ਘਰ ਅਗੇ ਆਪਣੇ ਹਥ ਫੈਲਾਕੇ ਪ੍ਰਸ਼ਾਦ ਲੈਣ ਦੀ ਪ੍ਰੇਰਨਾ ਕੀਤੀ ਜੋ ਕਿ ਮਹਾਰਾਜ ਸਾਹਿਬ ਨੇ ਬਹੁਤ ਖੁਸ਼ੀ ਨਾਲ ਆਪਣੀ ਭੁਲ ਤੇ ਪਸ਼ਚਾਤਾਪ ਕੀਤਾ। ਮਹਾਰਾਜਾ ਸਾਹਿਬ ਦੇ ਹਿਰਦੇ ਵਿਚ ਭਾਈ ਸਾਹਿਬ ਲਈ ਅਥਾਹ ਸ਼ਰਧਾ ਪਿਆਰ ਸੀ। ਇਸੇ ਤਰ੍ਹਾਂ ਭਾਈ ਸਾਹਿਬ ਦੇ ਗੁਰਮਤ ਦੇ ਬਚਨ ਦਲੇਰੀ ਨਾਲ ਆਖਣ ਦੀਆਂ ਹੋਰ ਭੀ ਕਈ ਘਟਨਾਵਾਂ ਦਾਸ ਨੂੰ ਪਤਾਂ ਹਨ :

## ਬਚਨ ਦੀ ਪ੍ਰਪਕਤਾ

ਸਾਡੇ ਇਲਾਕੇ ਵਿਚ ਹੀ ਪਿੰਡ ਮੰਗੂਪੁਰੇ ਵਿਚ ਇਕ ਬਹੁਤ ਗ਼ਰੀਬ ਜਿਹੇ ਗੁਰਸਿਖ ਭਾਈ ਨੱਥਾ ਸਿੰਘ ਦੀ ਲੜਕੀ ਦੇ ਅਨੰਦ ਕਾਰਜ ਤੇ ਕੀਰਤਨ ਸਮੇਂ ਭਾਈ ਸਾਹਿਬ ਨੇ ਬਚਨ ਕੀਤਾ। ਇਨ੍ਹਾਂ ਨੂੰ ਉਸ ਤੋਂ ਪਹਿਲੇ ਕਰਾਚੀ ਦੀਵਾਨ ਤੋਂ ਬੁਲਾਵਾ ਆਇਆ ਉਥੇ ਪਹੁੰਚ ਕੇ ਕਰਾਚੀ ਦੀਆਂ ਤੇ ਹੋਰ ਸਿੰਧ ਦੀਆਂ ਸੰਗਤਾਂ ਨੇ ਹੋਰ ਜ਼ਿਆਦਾ ਸਮਾਂ ਦੇਣ ਲਈ ਬਹੁਤ ਜ਼ੋਰ ਲਾਇਆ ਪਰ ਭਾਈ ਸਾਹਿਬ ਇਕ ਗਰੀਬ ਜਹੇ ਸਿਖ ਨਾਲ ਕੀਤੇ ਬਚਨ ਅਨੁਸਾਰ ਮੰਗੂਪਰ ਪਹੁੰਚੇ। ਕੀਰਤਨ ਵਿਚ ਭਾਈ ਨੱਥਾ ਸਿੰਘ ਨੇ ਇਕ ਘਰ ਦੇ ਖਦਰ

ਦਾ ਰੇਜਾ ਤੇ ਇਕ ਰੁਪਿਆ ਭੇਟਾ ਕੀਤਾ। ਭਾਈ ਸਾਹਿਬ ਨੂੰ ਰੰਚਕ ਮਾਤਰ ਭੀ ਮਹਿਸੂਸ ਨਹੀਂ ਹੋਇਆ ਕਿ ਕਰਾਚੀ ਤੇ ਸਿੰਧ ਆਦਕ ਸੰਗਤਾਂ ਦੀ ਹਜ਼ਾਰਾਂ ਰੁਪੈ ਦੀਆਂ ਭੇਟਾ ਛੱਡ ਕੇ ਆਏ ਹਾਂ ਬਲਕਿ ਉਸ ਇਕ ਰੁਪੈ ਦੀ ਭੇਟਾ ਨੂੰ ਹੀ ਬਹੁਤ ਪ੍ਰਸੰਨ ਹੋਕੇ ਪ੍ਰਵਾਨ ਕੀਤਾ। ਸੋ ਇਹ ਤਿਆਗ ਬਿਰਤੀ ਭੀ ਵਿਰੱਕਤ ਸੰਤਾਂ ਵਾਲੀ ਬਿਰਤੀ ਨਾਲੋਂ ਘਟ ਉਤਮ ਨਹੀਂ ਸੀ। ਸੋ ਉਪਰ ਵਾਲੇ ਲੇਖ ਵਿਚ ਸੰਖੇਪ ਕਰਕੇ ਯਾਦਾਂ ਤੇ ਸ੍ਰੋਤਾਂ ਦੇ ਆਧਾਰ ਤੇ ਭਾਈ ਸਾਹਿਬ ਬਾਰੇ ਲਿਖੇ ਬਚਨਾਂ ਦਵਾਰਾ ਮੈਂ ਤਾਂ ਪੂਰਨ ਨਿਸਚੇ ਨਾਲ ਆਖਾਂਗਾ ਕਿ ਭਾਈ ਸਾਹਿਬ ਬਾਬਾ ਜਵਾਲਾ ਸਿੰਘ ਰਾਗੀ ਭੀ ਗ੍ਰਹਸਤ ਮਹਿ ਨਿਰਬਾਣ ਸੰਤ ਹੀ ਸਨ।



# ਕਥਨੀ ਤੇ ਕਰਨੀ ਦੇ ਸੂਰੇ
# ਭਾਈ ਜਵਾਲਾ ਸਿੰਘ ਜੀ ਰਾਗੀ

**ਪੂਰਨ ਸਿੰਘ ਸਾਬਕਾ ਪ੍ਰੇਜ਼ੀਡੈਂਟ**
ਯੂ. ਕੇ. ਸ਼੍ਰੋਮਣੀ ਅਕਾਲੀ ਦਲ ।

ਮੈਨੂੰ ਗੁਰਸਿਖੀ ਦੀ ਲਾਗ ਮੇਰੇ ਪਿਤਾ ਜੀ ਵਲੋਂ ਹੀ ਲੱਗੀ ਸੀ ਕਿਉਂਕਿ ਮੇਰੇ ਪਿਤਾ ਜੀ ਕਰਨਲ ਨਿਹਾਲ ਸਿੰਘ ਜੀ ਫੌਜੀ ਅਫਸਰ ਸਨ ਤੇ ਫੌਜਾਂ ਵਿਚ ਅੰਗਰੇਜ਼ ਲੋਕ ਫੌਜੀ ਸਿਖਾਂ ਨੂੰ ਸਿਖ ਧਰਮ ਵਿਚ ਪ੍ਰਪੱਕ ਹੀ ਰਖਿਆ ਕਰਦੇ ਸਨ । ਸਿੰਘ ਸਭਾ ਦੀ ਲਹਿਰ ਸਮੇਂ ਹੀ ਸੈਦਪੁਰ ਨਿਵਾਸੀ ਭਾਈ ਸਾਹਿਬ ਭਾਈ ਜਵਾਲਾ ਸਿੰਘ ਨੇ ਸਾਡੇ ਪਿੰਡ ਖੇੜੀ ਦੀਵਾਨ ਵਿਚ ਕੀਰਤਨ ਪ੍ਰਚਾਰ ਕੀਤਾ ਤੇ ਅੰਮ੍ਰਿਤ ਪ੍ਰਚਾਰ ਭੀ ਕੀਤਾ, ਜਿਸ ਵਿਚ ਕਿ ਮੇਰੇ ਮਾਤਾ ਪਿਤਾ ਤੇ ਸਾਰੇ ਪਰਵਾਰ ਨੇ ਅੰਮ੍ਰਿਤ ਪਾਨ ਕਰ ਲਿਆ ਸੀ । ਮੈਂ ਪੜ੍ਹਾਈ ਕਰਨ ਉਪ੍ਰੰਤ ਕਈ ਮਹਿਕਮਿਆਂ ਵਿਚ ਚੰਗੇ ਔਹਦਿਆਂ ਤੇ ਨੌਕਰੀ ਕੀਤੀ ਫਿਰ ਯੂ. ਕੇ. ਵਿਚ ਕਈ ਸਾਲ ਯੂ. ਕੇ. ਅਕਾਲੀ ਦਲ ਦੀ ਪ੍ਰਧਾਨਗੀ ਪਦਵੀ ਤੇ ਗੁਰ ਪੰਥ ਵਲੋਂ ਸੇਵਾ ਕਰਨ ਦਾ ਅਵਸਰ ਮਿਲਿਆ । ਭਾਵ ਕਿ ਰਿਆਸਤ ਕਪੂਰਥਲਾ ਵਿਚ ਤੇ ਯੂ. ਕੇ. ਵਿਚ ਕਈ ਸੁਸਾਇਟੀਆਂ ਵਿਚ ਕੰਮ ਕਰਨ ਦੇ ਕਾਰਨ ਬਹੁਤ ਸਾਰੇ ਗੁਣੀ ਗਿਆਨੀ, ਰਾਗੀ ਸਿੰਘਾਂ ਨਾਲ ਵਾਸਤਾ ਪੈਂਦਾ ਰਿਹਾ ਸੀ ਉਨ੍ਹਾਂ ਵਿਚੋਂ ਕਈਆਂ ਦੇ ਤਾਂ ਨੇੜੇ ਹੋਕੇ ਸ਼ਰਧਾ ਵਧਣ ਬਾਵੇਂ ਉਹਨਾਂ ਪ੍ਰਤੀ ਘ੍ਰਿਣਾ ਭੀ ਹੋ ਗਈ ਪਰ ਸਾਡੇ ਇਲਾਕੇ ਦੇ ਹੀ ਭਾਈ ਸਾਹਿਬ ਭਾਈ ਜਵਾਲਾ ਸਿੰਘ ਜੀ ਇਕ ਐਸੇ ਧਾਰਮਿਕ ਮਨੁੱਖ ਸਨ ਜਿਨ੍ਹਾਂ ਦੇ ਜਿਤਨਾ ਨੇੜੇ ਹੋਇਆ ਦਿਨ ਬਦਿਨ ਸ਼ਰਧਾ ਵਧਦੀ ਹੀ ਰਹੀ ਸੀ ਤੇ ਉਨ੍ਹਾਂ ਦੇ ਸਰੀਰ ਛੱਡਣ ਉਪ੍ਰੰਤ ਹੁਣ ਤਕ ਉਸ ਸ਼ਰਧਾ ਸਤਿਕਾਰ ਦੇ ਮਾਪ ਤੋਲ ਵਿਚ ਵਾਧਾ ਹੀ ਹੋਇਆ ਹੈ । ਗੁਰਬਾਣੀ ਅੰਦਰ ਜੋ ਕੀਰਤਨੀਏ ਦਾ ਨਕਸ਼ਾ 'ਭਲੋ ਭਲੋ ਰੇ ਕੀਰਤਨੀਆ' ਵਾਲੇ ਸ਼ਬਦ ਵਿਚ ਪੰਜਵੀਂ ਪਾਤਸ਼ਾਹੀ ਨੇ ਖਿਚਿਆ ਹੈ, ਉਹ ਹੁਲੀਆ ਕੀਰਤਨੀਏ ਦਾ ਇੰਨ ਬਿੰਨ ਭਾਈ ਸਾਹਿਬ ਜੀ ਸਨ ।

ਭਾਈ ਸਾਹਿਬ ਬਾਰੇ ਕੁਝ ਆਪਣੇ ਪਿਤਾ ਜੀ ਤੋਂ ਇਲਾਕੇ ਦੇ ਉਨ੍ਹਾਂ ਦੇ ਸਮਕਾਲੀ ਬਜ਼ੁਰਗਾਂ ਪਾਸੋਂ ਜੋ ਕੁਝ ਸੁਣਿਆ ਤੇ ਖੁਦ ਭੀ ਭਾਈ ਸਾਹਿਬ ਦਾ ਕੀਰਤਨ ਪਰਚਾਰ ਸੁਣ ਕੇ ਅਤੇ ਉਨ੍ਹਾ ਦੇ ਨੇੜੇ ਹੋ ਕੇ ਜੋ ਉਨ੍ਹਾਂ ਬਾਰੇ ਮੇਰੇ ਵਿਚਾਰ ਪ੍ਰਪੱਕ ਹੋਏ ਉਹ ਇਸ ਮਜ਼ਮੂਨ ਵਿਚ ਲਿਖ ਰਿਹਾ ਹਾਂ । ਭਾਈ ਜਵਾਲਾ ਸਿੰਘ ਜੀ ਦੇ ਬੰਸ ਵਿਚ ਕੁਝ ਪੀੜ੍ਹੀਆਂ ਤੋਂ ਹੀ ਕੀਰਤਨ ਦੀ ਦਾਤ ਚਲੀ ਆਈ ਸੀ ਪਰ ਭਾਈ ਸਾਹਿਬ ਦੇ ਆਪਣੇ ਪਿਤਾ ਭਾਈ ਦੇਵਾ ਸਿੰਘ ਤੇ ਫਿਰ ਉਨ੍ਹਾਂ ਦੇ ਪੱਗ ਵੱਟ ਮਿਤਰ ਮਹਾਨ ਵਿਦਵਾਨ ਭਾਈ ਸਰਧਾ ਸਿੰਘ ਸੇਖਵਾਂ ਵਾਲਿਆਂ ਪਾਸੋਂ ਤੇ ਫਿਰ ਅੰਮ੍ਰਿਤਸਰ ਦੇ ਹਜ਼ੂਰੀ ਦਰਬਾਰ ਸਾਹਿਬ ਦੇ ਇਕ ਬਹੁਤ ਵਡੇ

ਧੁਰੰਧਰ ਵਿਦਵਾਨ ਬਾਬਾ ਵਸਾਵਾ ਸਿੰਘ (ਰੰਗੀ ਰਾਮ ਸਿੰਘ ਜੀ) ਪਾਸੋਂ ਰਾਗ ਵਿਦਿਆ ਪ੍ਰਾਪਤ ਕੀਤੀ। ਇਸ ਲਈ ਇਹ ਗੁਰਮਤ ਸੰਗੀਤ ਵਿਦਿਆ ਵਿਚ ਬਾਕੀ ਪਹਿਲੇ ਹੋ ਚੁੱਕੇ ਬਜ਼ੁਰਗਾਂ ਨਾਲੋਂ ਬਹੁਤ ਜ਼ਿਆਦਾ ਵਿਦਵਾਨ ਬਣ ਗਏ ਸਨ। ਸੇਖਵਾਂ ਨਗਰ ਫਿਰੋਜ਼ਪੁਰ ਦੇ ਜ਼ਿਲੇ ਵਿਚ ਹੈ ਉਥੇ ਸੰਤਾਂ ਦਾ ਡੇਰਾ ਉਸ ਵਕਤ ਗੁਰਮਤਿ ਦਾ ਇਕ ਮਹਾਨ ਕਾਲਜ ਹੀ ਸੀ ਉਥੇ ਰਹਿ ਕੇ ਭਾਈ ਸਾਹਿਬ ਨੇ ਗੁਰਬਾਣੀ ਤੇ ਇਤਿਹਾਸ ਆਦਿਕ ਦੀ ਪੜਾਈ ਕੀਤੀ। ਭਾਈ ਸਾਹਿਬ ਜਿਥੇ ਗੁਰੂ ਗ੍ਰੰਥ ਸਾਹਿਬ ਦੇ ਅੰਦਰ ਦਰਜ ਰਾਗਾਂ ਵਿਚ ਵਿਦਵਤਾ ਭਰਪੂਰ ਕੀਰਤਨ ਕਰਦੇ ਸਨ ਉਥੇ ਨਾਲ ਗੁਰਬਾਣੀ ਵਿਚਾਰ ਤੇ ਗੁਰਮਤਿ ਦੇ ਉਪਦੇਸ਼ ਭੀ ਬਹੁਤ ਪ੍ਰਭਾਵਸ਼ਾਲੀ ਤਰੀਕੇ ਨਾਲ ਵਿਆਖਿਆ ਵਿਚ ਪੇਸ਼ ਕਰਦੇ ਸਨ ਅਤੇ ਪੂਰਬਲੇ ਕਰਮਾਂ ਦੇ ਅੰਕਰ ਪ੍ਰਗਟਣ ਕਰਕੇ ਕਈ ਉਚੇ ਜੀਵਨ ਵਾਲੇ ਮਹਾਂਪੁਰਸ਼ਾਂ ਦੀ ਸੰਗਤ ਕਰਕੇ ਉਨ੍ਹਾਂ ਦਾ ਆਪਣਾ ਜੀਵਨ ਭੀ ਇਕ ਉਚੇ ਸੁਚੇ ਗੁਰਸਿਖ ਵਰਗਾ ਸੀ। ਭਾਈ ਸਾਹਿਬ ਨਿਰੇ ਕਥਨੀ ਦੇ ਪਰਚਾਰਕ ਨਹੀਂ ਸਨ, ਕਰਣੀ ਵਾਲੇ ਪ੍ਰਚਾਰਕ ਸਨ। ਕਥਨੀ ਤੇ ਕਰਨੀ ਦੀ ਉਚਤਾਈ ਦਾ ਸਦਕਾ ਸਿੰਘ ਸਭਾ ਦੀ ਲਹਿਰ ਵਿਚ ਭਾਈ ਸਾਹਿਬ ਨੇ ਸਾਰੇ ਹਿੰਦੁਸਤਾਨ ਵਿਚ ਗੁਰਮਤਿ ਪ੍ਰਚਾਰ ਦੀ ਮਹਾਨ ਸੇਵਾ ਕੀਤੀ। ਸੇਵਾ ਦੇ ਮਹਾਨ ਕਾਰਜ ਵਿਚੋਂ ਮੈਂ ਆਪਣੇ ਇਲਾਕੇ ਦੁਆਬੇ ਵਿਚ ਕੀਤੀ ਗਈ ਸੇਵਾ ਦਾ ਜ਼ਿਕਰ ਇਸ ਮਜ਼ਮੂਨ ਵਿਚ ਕਰਦਾ ਹਾਂ ਕਿਉਂਕਿ ਇਹ ਮੇਰੇ ਆਪਣੇ ਤਜ਼ਰਬੇ ਵਿਚ ਆਈ ਹੋਈ ਹੈ।

ਦੁਆਬੇ ਦੇ ਲੋਕ ਬਹੁਤ ਹੀ ਜ਼ਿਆਦਾ ਮਨਮਤੀਏ ਹੋ ਚੁੱਕੇ ਸਨ। ਬ੍ਰਾਹਮਣਵਾਦ ਦੇ ਸੰਗਲਾਂ ਵਿਚ ਚੰਗੀ ਤਰ੍ਹਾਂ ਜਕੜੇ ਹੋਏ ਸਨ ਕਿਤੇ ਕਿਤੇ ਕੋਈ ਫੌਜੀ ਰੀਟਾਇਰਡ ਬੰਦਾ ਗੁਰਸਿਖ ਨਜ਼ਰ ਅਉਂਦਾ ਸੀ ਤੇ ਕੁਝ ਸੋਝੀਵਾਨ ਬਜ਼ੁਰਗਾਂ ਨੇ ਪ੍ਰਚਾਰ ਦਾ ਉਦਮ ਕੀਤਾ ਸੀ ਅਤੇ ਜੋ ਭੀ ਬ੍ਰਾਹਮਣਵਾਦ ਦੇ ਵਿਰੁਧ ਪ੍ਰਚਾਰ ਕਰਦਾ ਸੀ ਉਸ ਨੂੰ ਬ੍ਰਾਹਮਣ ਲੋਕ ਆਪਣੇ ਰੁਜ਼ਗਾਰ ਦਾ ਦੁਸ਼ਮਣ ਜਾਣਦੇ ਸਨ ਤੇ ਆਮ ਲੋਕੀ ਭੀ ਉਨ੍ਹਾਂ ਦੀ ਭੜਕਾਹਟ ਵਿਚ ਆਕੇ ਸਿੰਘ ਸਭੀਏ ਪ੍ਰਚਾਰਕਾਂ ਦੇ ਦੁਸ਼ਮਣ ਬਣ ਜਾਦੇ ਸਨ। ਸਿੰਘ ਸਭੀਆਂ ਲਈ ਚੂਹੜ ਸਭੀਏ ਆਦਿਕ ਨਿਰਾਦਰੀ ਭਰੇ ਸ਼ਬਦਾਂ ਦੀ ਵਰਤੋਂ ਕਰਦੇ ਸਨ ਤੇ ਇਨ੍ਹਾਂ ਨੂੰ ਧਰਮ ਭ੍ਰਿਸ਼ਟ ਕਰਨ ਵਾਲੇ ਕਿਹਾ ਕਰਦੇ ਸਨ। ਇਸ ਤਰ੍ਹਾਂ ਜਿਤਨਾ ਵਡਾ ਕੋਈ ਪ੍ਰਚਾਰਕ ਉਤਨੇ ਹੀ ਵਡੇ ਵਡੇ ਉਸ ਦੇ ਦੁਸ਼ਮਣ ਹੁੰਦੇ ਸਨ। ਸੋ ਭਾਈ ਜਵਾਲਾ ਸਿੰਘ ਜੀ ਨੂੰ ਜੋ ਕਿ ਆਪਣੇ ਵਕਤ ਦੇ ਬਹੁਤ ਵਡੇ ਰਾਗੀ ਤੇ ਸਿੰਘ ਸਭੀਏ ਪ੍ਰਚਾਰਕ ਸਨ, ਬ੍ਰਾਹਮਣ ਲੋਕ ਤੇ ਆਮ ਜਨਤਾ ਆਪਣਾ ਵੈਰੀ ਸਮਝਦੀ ਸੀ। ਕਰੀਬਨ 1890 ਈਸਵੀ ਤੋਂ ਭਾਈ ਸਾਹਿਬ ਨੇ ਸੁਤੰਤਰ ਜਥਾ ਬਣਾ ਕੇ ਕੀਰਤਨ ਕਰਨਾ ਆਰੰਭ ਕੀਤਾ।

ਭਾਈ ਸਾਹਿਬ ਨੇ ਕਈ ਥਾਈਂ ਬ੍ਰਾਹਮਣਾਂ ਨਾਲ ਬਹਿਸਾਂ ਭੀ ਕੀਤੀਆਂ। ਕਈਆਂ ਅਨੰਦਕਾਰਜਾਂ ਸਮੇਂ ਤਾਂ ਭਾਈ ਸਾਹਿਬ ਜੀ ਦੀ ਜਾਨ ਨੂੰ ਭੀ ਖਤਰਾ ਬਣਦਾ ਰਿਹਾ ਤੇ ਬੋਲ ਕਬੋਲ ਤੇ ਬੇਇਜ਼ਤੀ ਤਾਂ ਕਈ ਥਾਈਂ ਝਲਣੀ ਪੈਂਦੀ ਰਹੀ। ਦੋ ਵਾਰ ਭਾਈ ਸਾਹਿਬ ਨੂੰ ਜਾਨੋਂ ਮਾਰਨ ਦੇ ਭੀ ਯਤਨ ਕੀਤੇ ਗਏ। ਇਕ ਵਾਰ ਖਾਣੇ ਵਿਚ ਜ਼ਹਿਰ ਦਿਤੀ ਗਈ ਤੇ ਇਕ ਵਾਰ ਕਿਸੇ ਭਾੜੇ ਦੇ ਕਾਤਲ ਪਾਸੋਂ ਕਤਲ ਕਰਾਉਣ ਦੀ ਕੋਸ਼ਿਸ਼ ਭੀ ਕੀਤੀ

ਗਈ ਸੀ। ਪੁਰਾਤਨ ਸਿਖਾਂ ਦਾ ਇਹ ਯਕੀਨ ਹੁੰਦਾ ਸੀ ਕਿ ਗੁਰੂ ਗੋਬਿੰਦ ਸਿੰਘ ਸਾਹਿਬ ਵਲੋਂ ਆਪਣੇ ਰਹਿਤਵਾਨ ਪਿਆਰੇ ਸਿੱਖ ਦੀ ਰਾਖੀ ਲਈ ਸ਼ਹੀਦ ਸਿੰਘਾਂ ਦੀ ਡੀਊਟੀ ਲਾਈ ਜਾਂਦੀ ਹੈ, ਸੋ ਪਰਤੱਖ ਮਿਸਾਲ ਭਾਈ ਸਾਹਿਬ ਦੇ ਜੀਵਨ ਵਿਚ ਵਾਪਰੀਆਂ ਘਟਨਾਵਾਂ ਤੋਂ ਸਾਬਤ ਹੋਈ ਸੀ।

ਭਾਈ ਜਵਾਲਾ ਸਿੰਘ ਜੀ ਵਰਗੇ ਦ੍ਰਿੜ ਇਰਾਦੇ ਵਾਲੇ ਸਿਖ ਬਹੁਤ ਘਟ ਦੇਖਣ ਵਿਚ ਆਏ ਹਨ। ਭਾਈ ਸਾਹਿਬ ਨੇ ਆਪਣੇ ਪਿੰਡ ਸੈਦਪੁਰ ਵਿਚ ਆਪਣੇ ਖਰਚੇ ਤੇ ਦੋ ਦੀਵਾਨ ਸਿੰਘ ਸਭਾ ਦੇ ਕਰਾਏ ਸਨ ਜਿਨ੍ਹਾਂ ਵਿਚ ਉਨ੍ਹਾਂ ਵਕਤਾਂ ਦੇ ਸਿੰਘ ਸਭਾ ਦੇ ਪ੍ਰਚਾਰ ਲਈ ਮਹਾਨ ਵਿਦਵਾਨ ਰਾਗੀ ਢਾਡੀ ਤੇ ਸੰਤ ਮਹਾਤਮਾ ਤੇ ਕਥਾਕਾਰਾਂ ਤੋਂ ਇਲਾਵਾ ਮਾਝੇ ਦੁਆਬੇ ਦੇ ਸਾਰੇ ਸਰਦਾਰ ਜੋ ਸਿੰਘ ਸਭਾ ਲਹਿਰ ਦੇ ਹਾਮੀ ਸਨ ਆਏ ਸਨ। ਨਗਰ ਦੇ ਲੋਕਾਂ ਵਲੋਂ ਇਸ ਦੀਵਾਨ ਲਈ ਕੋਈ ਮਾੜੀ ਮੋਟੀ ਭੀ ਮਿਲਵਰਤਣ ਨਹੀਂ ਸੀ ਦਿਤੀ ਗਈ। ਸੈਦਪੁਰ ਤੋਂ ਬਾਹਰ ਦੂਲੋਵਾਲ ਨਗਰ ਦੇ ਕੁਝ ਸਿੰਘਾਂ ਨੇ ਕਪੂਰਥਲੇ ਤੋਂ ਗਡਿਆਂ ਤੇ ਦਰੀਆਂ ਚਾਨਣੀਆਂ ਲਿਆਉਣ ਦੀ ਸੇਵਾ ਕੀਤੀ ਤੇ ਲੰਗਰ ਲਈ ਕਣਕ ਖਰਾਸਾਂ ਤੇ ਪੀਹਣ ਦੀ ਸੇਵਾ ਕੀਤੀ ਸੀ। ਨੱਗਰ ਵਲੋਂ ਸਗੋਂ ਦੀਵਾਨਾਂ ਵਿਚ ਰੁਕਾਵਟਾਂ ਪਾਉਣ ਦੀਆਂ ਧਮਕੀਆਂ ਮਿਲੀਆਂ ਸੀ। ਭਾਈ ਸਾਹਿਬ ਦਾ ਕਪੂਰਥਲੇ ਸਰਕਾਰ ਦੇ ਸਿਖ ਅਹਿਲਕਾਰ ਬਹੁਤ ਸਤਿਕਾਰ ਕਰਦੇ ਸਨ ਪ੍ਰਬੰਧ ਲਈ ਤੇ ਦੀਵਾਨ ਵਿਚ ਅਮਨ ਸ਼ਾਂਤੀ ਲਈ ਫੌਜ ਦੇ ਜਰਨੈਲ ਬਖਸ਼ੀ ਪੂਰਨ ਸਿੰਘ ਜੀ ਪੁਲਿਸ ਸੁਪਰਿੰਟੈਂਡੈਂਟ ਸ੍ਰ: ਸੁਚੇਤ ਸਿੰਘ ਜੀ ਤੇ ਕੌਰ ਸਾਹਿਬ ਖੁਦ ਦੀਵਾਨਾਂ ਵਿਚ ਆਏ ਤੇ ਗੁਰਸਿਖੀ ਦਾ ਪ੍ਰਚਾਰ ਸੁਣਕੇ ਬਹੁਤ ਪ੍ਰਭਾਵਤ ਹੋਏ ਸਨ। ਇਸ ਤਰ੍ਹਾਂ ਭਾਈ ਸਾਹਿਬ ਦੇ ਦ੍ਰਿੜ ਇਰਾਦੇ ਨਾਲ ਬਿਅੰਤ ਰੁਕਾਵਟਾਂ ਤੇ ਜਾਨ ਮਾਲ ਦੇ ਖਤਰਿਆਂ ਤੋਂ ਨਿਰਭੈ ਹੋ ਕੇ ਕੀਤੀਆਂ ਕੋਸ਼ਿਸ਼ਾਂ ਦਾ ਸਦਕਾ ਸੈਦਪੁਰ ਵਿਚ ਭੀ ਤੇ ਹੋਰ ਦੁਆਬੇ ਦੇ ਪਿੰਡਾਂ ਵਿਚ ਲੋਕ ਬ੍ਰਾਹਮਣਵਾਦ ਦੇ ਸਿਕੰਜੇ ਵਿਚੋਂ ਨਿਕਲ ਕੇ ਹੌਲੇ ਹੌਲੇ ਸਿੰਘ ਸਭੀਏ ਬਣ ਕੇ ਅੰਮ੍ਰਿਤ ਛਕਣ ਲਗ ਪਏ ਸਨ ਤੇ ਅਖੀਰ ਕਰੀਬਨ ਸੌ ਫੀਸਦੀ ਜਨਤਾ ਗੁਰਮਤਿ ਦੇ ਦਾਇਰੇ ਵਿਚ ਆ ਗਈ ਸੀ ਸੋ ਏਸ ਮਹਾਨ ਪਰਉਪਕਾਰ ਵਿਚ ਭਾਵੇਂ ਹੋਰ ਭੀ ਕਈ ਪੰਥ ਦਰਦੀਆਂ ਨੇ ਵੀ ਹਿਸਾ ਪਾਇਆ ਸੀ ਪਰ ਸੇਵਾ ਦਾ ਮੁੱਖ ਮਾਣ ਭਾਈ ਜਵਾਲਾ ਸਿੰਘ ਜੀ ਨੂੰ ਹੀ ਹੈ।

ਭਾਈ ਸਾਹਿਬ ਦੇ ਰਸਮਈ ਕੀਰਤਨ, ਗੁਰਮਤ ਦੀ ਸੁੰਦਰ ਵਿਆਖਿਆ ਤੇ ਉਚੇ ਸੁਚੇ ਜੀਵਨ ਦਾ ਪ੍ਰਭਾਵ ਰਿਆਸਤ ਦੇ ਰਾਜ ਘਰਾਣੇ ਤੋਂ ਇਲਾਵਾ ਹੋਰ ਖਾਸ ਕਰਕੇ ਸਿਖ ਅਫਸਰਾਂ ਤੇ ਆਮ ਕਰਕੇ ਸਾਰੇ ਹਿੰਦੂ ਮੁਸਲਮਾਨ ਅਹਿਲਕਾਰਾਂ ਉਪਰ ਕਾਫੀ ਸੀ। ਰਿਆਸਤ ਦੇ ਮਹਾਰਾਜਾ ਸਾਹਿਬ ਸਾਲ ਵਿਚ ਇਕ ਦੋ ਵਾਰ ਜ਼ਰੂਰ ਭਾਈ ਸਾਹਿਬ ਦਾ ਕੀਰਤਨ ਸੁਣਿਆ ਕਰਦੇ ਸਨ। ਸਰਦੀ ਦੀ ਰੁਤ ਵਿਚ ਕਿਉਂਕਿ ਮਹਾਰਾਜਾ ਸਾਹਿਬ ਕਪੂਰਥਲੇ ਵਿਚ ਹੀ ਰਹਿੰਦੇ ਸਨ ਇਸ ਲਈ ਪੋਹ ਸੁਦੀ ਸਪਤਮੀ ਦੇ ਗੁਰਪੁਰਬ ਤੇ ਕਰੀਬਨ ਹਰ ਸਾਲ ਭਾਈ ਸਾਹਿਬ ਜੀ ਦੇ ਜਥੇ ਨੂੰ ਸਰਕਾਰੀ ਗੁਰਦੁਆਰੇ ਕਪੂਰਥਲੇ ਬੁਲਾਇਆ ਕਰਦੇ ਸਨ ਤੇ ਗੁਰਪੁਰਬ ਦੇ ਜਲੂਸ ਸਮੇਂ ਰਾਜ ਮਹਿਲਾਂ ਵਿਚ ਇਕ ਸ਼ਬਦ ਦਾ ਕੀਰਤਨ ਕਰੀਬਨ 15 ਮਿੰਟ ਮਹਾਰਾਜਾ ਸਾਹਿਬ ਸਮੇਤ ਪ੍ਰਵਾਰ ਦੇ ਸੁਣਿਆ ਕਰਦੇ ਸਨ ਇਸੇ ਤਰ੍ਹਾਂ ਮਹਾਰਾਣੀ

ਸਾਹਿਬ ਦੇ ਮਹਿਲਾਂ ਵਿਚ ਹੁੰਦਾ ਸੀ। ਮਹਾਰਾਣੀ ਸਾਹਿਬਾ ਤਾਂ ਸਾਲ ਵਿਚ ਇਕ ਦੋ ਵਾਰ ਉਚੇਚੇ ਤੌਰ ਤੇ ਭੀ ਭਾਈ ਸਾਹਿਬ ਪਾਸੋਂ ਸ੍ਰੀ ਆਸਾ ਦੀ ਵਾਰ ਦਾ ਕੀਰਤਨ ਸੁਣਦੇ ਸਨ। ਜਦੋਂ ਸਰਕਾਰੀ ਗੁਰਦਵਾਰੇ ਦੀ ਨੀਂਹ ਰਖੀ ਸੀ ਉਸ ਵਕਤ ਭੀ ਭਾਈ ਸਾਹਿਬ ਜੀ ਪੰਜਾਂ ਪਿਆਰਿਆਂ ਵਿਚ ਸ਼ਾਮਿਲ ਸਨ। ਸੁਲਤਾਨਪੁਰ ਸ੍ਰੀ ਬੇਰ ਸਾਹਿਬ ਦਾ ਦਰਸ਼ਨ ਸਾਲ ਵਿਚ ਇਕ ਵੇਰ ਮਹਾਰਾਜਾ ਸਾਹਿਬ ਕਰਿਆ ਕਰਦੇ ਸਨ ਤਾਂ ਉਥੇ ਭੀ ਕੀਰਤਨ ਲਈ ਭਾਈ ਸਾਹਿਬ ਨੂੰ ਹੀ ਬੁਲਾਇਆ ਜਾਂਦਾ ਸੀ। ਜਦੋਂ ਨਾਭੇ ਵਾਲੇ ਭਾਈ ਸਾਹਿਬ ਭ ਈ ਕਾਹਨ ਸਿੰਘ ਜੀ ਨੇ ਮਹਾਨ ਕੋਸ਼ ਗ੍ਰੰਥ ਛਪਵਾਇਆ ਤਾਂ ਜਿਥੇ ਇਕ ਕਾਪੀ ਮਹਾਰਾਜਾ ਸਾਹਿਬ ਨੂੰ ਭੇਟ ਕਰਨ ਲਈ ਕਪੂਰਥਲੇ ਆਏ ਸਨ ਉਥੇ ਇਕ ਕਾਪੀ ਭਾਈ ਸਾਹਿਬ ਵਾਸਤੇ ਲੈ ਆਏ ਸਨ ਤੇ ਭਾਈ ਸਾਹਿਬ ਨੂੰ ਸੈਦਪੁਰੋਂ ਉਚੇਚਾ ਬੰਦਾ ਭੇਜ ਕੇ ਬੁਲਾ ਕੇ ਮਹਿਲਾਂ ਵਿਚ ਮਹਾਨ ਕੋਸ਼ ਦੀ ਕਾਪੀ ਮਹਾਰਾਜਾ ਸਾਹਿਬ ਦੀ ਮੌਜੂਦਗੀ ਵਿਚ ਭੇਟਾ ਕੀਤੀ ਸੀ ਤੇ ਨਾਲ ਹੀ ਭਾਈ ਸਾਹਿਬ ਭਾਈ ਕਾਹਨ ਸਿੰਘ ਜੀ ਨੇ ਮਹਾਰਾਜਾ ਸਾਹਿਬ ਨੂੰ ਸੰਬੋਧਨ ਕਰਕੇ ਇਹ ਆਖਿਆ ਕਿ ਆਪ ਬਹੁਤ ਖੁਸ਼ਕਿਸਮਤ ਹੈਂ ਜੋ ਆਪ ਦੀ ਰਿਆਸਤ ਮੇਂ ਭਾਈ ਜਵਾਲਾ ਸਿੰਘ ਜੀ ਵਰਗੀ ਨੇਕ ਆਤਮਾ ਕਾ ਨਿਵਾਸ ਹੈ ਤੇ ਮਹਾਰਾਜਾ ਸਾਹਿਬ ਨੇ ਭੀ ਭਾਈ ਸਾਹਿਬ ਦੇ ਜੀਵਨ ਅਥਵਾ ਰਸੀਲੇ ਕੀਰਤਨ ਪ੍ਰਚਾਰ ਬਾਰੇ ਬਹੁਤ ਸਤਿਕਾਰ ਭਰੇ ਸ਼ਬਦ ਵਰਤੇ ਸਨ। ਰਾਜ ਪੁਤਰ ਕੌਰ ਸਾਹਿਬ (ਜਿਨ੍ਹਾਂ ਦੀ ਇਕ ਅੱਖ ਸੀ) ਉਹ ਭਾਈ ਸਾਹਿਬ ਦੇ ਬਹੁਤ ਸ਼ਰਧਾਲੂ ਸਨ। ਫ਼ੌਜ ਦੇ ਜਰਨੈਲ ਬਖਸ਼ੀ ਪੂਰਨ ਸਿੰਘ ਜੀ ਪੁਲਿਸ ਸੁਪਰਿੰਟਡੈਂਟ ਸ੍ਰ: ਸੁਚੇਤ ਸਿੰਘ ਜੀ ਹਾਈ ਕੋਰਟ ਦੇ ਜਜ ਸ੍ਰ: ਕਿਸ਼ਨ ਸਿੰਘ ਜੀ ਆਦਿਕ ਸਾਰੇ ਐਹਿਲਕਾਰ ਭਾਈ ਸਾਹਿਬ ਦੀ ਬੇਹੱਦ ਇਜ਼ਤ ਕਰਦੇ ਸਨ। ਸ੍ਰ: ਸੁਚੇਤ ਸਿੰਘ ਜੀ ਪੁਲਿਸ ਸੁਪਰਿੰਟੇਡੈਂਡ ਨੇ ਤੇ ਸਾਰੇ ਪ੍ਰਵਾਰ ਸਹਿਤ ਭਾਈ ਸਾਹਿਬ ਪਾਸੋਂ ਅੰਮ੍ਰਿਤ ਛਕਿਆ ਸੀ ਇਹ ਅੰਮ੍ਰਿਤ ਪ੍ਰਚਾਰ ਉਨ੍ਹਾਂ ਦੇ ਘਰ ਹੀ ਹੋਇਆ ਸੀ।

ਜਦੋਂ ਗੁਰਦੁਆਰਾ ਸੁਧਾਰ ਲਹਿਰ ਸ਼ੁਰੂ ਹੋਈ ਤਾਂ ਸਰਕਾਰ ਅੰਗ੍ਰੇਜ਼ੀ ਨੇ ਮਹੰਤਾਂ ਦੀ ਮਦਦ ਕੀਤੀ ਉਸ ਵਕਤ ਕਾਂਗਰਸ ਦੀ ਚਲਾਈ ਆਜ਼ਾਦੀ ਦੀ ਲਹਿਰ ਭੀ ਸੀ, ਗੁਰ-ਦੁਆਰਾ ਸੁਧਾਰ ਲਹਿਰ ਸ੍ਰੀ ਨਨਕਾਣੇ ਸਾਹਿਬ ਤੇ ਹੋਰ ਗੁਰਦੁਆਰਿਆਂ ਵਿਚ ਸਿੰਘਾਂ ਦੇ ਸ਼ਹੀਦ ਹੋਣ ਕਾਰਨ ਜਿਥੇ ਸਿਖ ਸੰਗਤਾਂ ਮਹੰਤਾਂ ਨੂੰ ਨਫਰਤ ਕਰਨ ਲਗ ਪਈਆਂ ਸਨ, ਉਥੇ ਸਰਕਾਰ ਅੰਗ੍ਰੇਜ਼ੀ ਨੂੰ ਭੀ ਇਨ੍ਹਾਂ ਸ਼ਹੀਦੀਆਂ ਲਈ ਜ਼ਿੰਮੇਵਾਰ ਸਮਝਿਆ ਜਾਂਦਾ ਸੀ। ਭਾਈ ਸਾਹਿਬ ਭੀ ਸਿੱਖੀ ਜਜ਼ਬੇ ਵਾਲੇ ਪ੍ਰਚਾਰਕ ਸਨ। ਸ੍ਰੀ ਨਨਕਾਣਾ ਸਾਹਿਬ ਆਦਿਕ ਅਸਥਾਨਾਂ ਦੇ ਸ਼ਹੀਦੀ ਸਾਕਿਆਂ ਨੂੰ ਬੜੇ ਜੋਸ਼ੀਲੇ ਢੰਗ ਨਾਲ ਬਿਆਨ ਕਰਦੇ ਸਨ। ਉਨ੍ਹਾਂ ਦਿਨਾਂ ਵਿਚ ਪੰਜਾਬ ਸਰਕਾਰ ਵਲੋਂ ਰਿਆਸਤੀ ਸਰਕਾਰ ਨੂੰ ਭਾਈ ਸਾਹਿਬ ਉਪਰ ਸਖਤੀ ਕਰਨ ਲਈ ਲਿਖਿਆ ਗਿਆ ਸੀ। ਜਿਸ ਕਰਕੇ ਦੋ ਵਾਰ ਭਾਈ ਸਾਹਿਬ ਦੇ ਘਰ ਦੀ ਤਲਾਸ਼ੀ ਭੀ ਹੋਈ ਤੇ ਦੋ ਵਾਰ ਇਨ੍ਹਾਂ ਨੂੰ ਕੁਝ ਕੁ ਦਿਨਾਂ ਲਈ ਨਜ਼ਰ ਬੰਦ ਭੀ ਕੀਤਾ ਗਿਆ ਸੀ ਕਿਉਂਕਿ ਭਾਈ ਸਾਹਿਬ ਗੁਰਬਾਣੀ ਦੀਆਂ ਤੁਕਾਂ ਦੇ ਪਰਮਾਣ ਦੇ ਕੇ ਕੀਰਤਨ ਵਿਚ ਸ਼ਹੀਦੀ ਸਾਕੇ ਬਿਆਨ ਕਰਦੇ ਸਨ, ਇਸੇ ਲਈ ਸੀ. ਆਈ. ਡੀ. ਨੂੰ ਇਨ੍ਹਾਂ ਦੇ ਵਿਰੁਧ ਕੋਈ ਜ਼ਿਆਦਾ ਸਬੂਤ ਨਹੀਂ ਸੀ ਮਿਲ ਸਕਿਆ ਤੇ ਰਿਆਸਤ ਵਿਚ ਭਾਈ ਸਾਹਿਬ ਦੀ ਇਜ਼ਤ ਕਰਕੇ ਭੀ

ਜਲਦੀ ਹੀ ਨਜ਼ਰ ਬੰਦੀਆਂ ਉਠਾਈਆਂ ਜਾਂਦੀਆਂ ਰਹੀਆਂ ਸਨ।

ਭਾਈ ਸਾਹਿਬ ਜੀ ਗੁਰਮਤ ਦਾ ਪ੍ਰਚਾਰ ਆਪਣੇ ਜ਼ਾਤੀ ਨਫੇ ਨੁਕਸਾਨ ਦੀ ਪਰਵਾਹ ਨਾ ਕਰਦੇ ਹੋਏ ਨਿਰਭੈ ਹੋ ਕੇ ਕਰਦੇ ਸਨ ਚਾਹੇ ਕੋਈ ਕਿਤਨਾਂ ਮੰਨਿਆ-ਪਰ-ਮੰਨਿਆ ਲੋਕਾਂ ਵਲੋਂ ਪੂਜਿਆ ਜਾਂਦਾ ਸੰਤ ਹੋਵੇ ਜਾਂ ਰਾਜਸੀ ਤਾਕਤ ਵਾਲਾ ਬੰਦਾ ਹੋਵੇ, ਉਸ ਦੇ ਮੂੰਹ ਤੇ ਹੀ ਉਸਦੀ ਗੁਰਮਤਿ ਦੇ ਸਬੰਧ ਵਿਚ ਕੀਤੀ ਗਲਤੀ ਨੂੰ ਦਲੇਰੀ ਨਾਲ ਕਹਿ ਦੇਂਦੇ ਸਨ। ਸਾਡੇ ਇਲਾਕੇ ਵਿਚ ਹੀ ਇਕ ਮਸ਼ਹੂਰ ਡੇਰੇ ਦੇ ਮੁਖੀ ਨੇ ਉਥੇ ਦੇ ਇਕ ਸੰਤ ਦੇ ਫੁਲ (ਹਡੀਆਂ) ਹਰਦੁਵਾਰ ਗੰਗਾ ਵਿਚ ਪਾਏ ਤਾਂ ਭਰੇ ਦੀਵਾਨ ਵਿਚ ਉਸ ਮੁਖੀ ਮਹੰਤ ਦੀ ਮੌਜੂਦਗੀ ਵਿਚ ਕੀਤੀ ਗਈ ਮਨਮਤ ਦੀ ਵਿਰੋਧਤਾ ਕੀਤੀ ਜੋ ਸਾਧੂ ਜੰਤਰਾਂ ਮੰਤਰਾਂ ਧਾਗੇ ਤਵੀਤਾਂ ਦਾ ਕੰਮ ਕਰਦੇ ਸਨ ਉਨ੍ਹਾਂ ਬਾਰੇ ਭੀ ਭਰੇ ਦੀਵਾਨ ਵਿਚ ਉਨ੍ਹਾਂ ਦੇ ਡੇਰਿਆਂ ਵਿਚ ਜਦੋਂ ਕਦੇ ਕੀਰਤਨ ਦਾ ਮੌਕਾ ਬਣਨਾ ਤਾਂ ਭਾਈ ਸਾਹਿਬ ਡਟ ਕੇ ਇਸ ਕੰਮ ਦੀ ਵਿਰੋਧਤਾ ਕਰਦਿਆ ਕਰਦੇ ਸਨ ਤੇ ਲੋਕਾਂ ਨੂੰ ਧਰਮ ਦੇ ਪਰਦੇ ਵਿਚ ਇਸ ਹੋ ਰਹੇ ਪਖੰਡ ਤੋਂ ਸੁਚੇਤ ਕਰਦਿਆ ਕਰਦੇ ਸਨ, ਐਸਾ ਕਰਨ ਨਾਲ ਭਾਈ ਸਾਹਿਬ ਨੂੰ ਮਾਇਕ ਨੁਕਸਾਨ ਤਾਂ ਭਾਵੇਂ ਹੋ ਜਾਂਦਾ ਸੀ ਪਰ ਉਹ ਮਾਇਕ ਨੁਕਸਾਨ ਦੀ ਪਰਵਾਹ ਨਹੀਂ ਸੀ ਕਰਦੇ ਜੋ ਸਾਧੂ ਸੰਤ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਹਜ਼ੂਰ ਹੀ ਉਚੇਰੀ ਗੱਦੀ ਲਵਾ ਕੇ ਬੈਠਦੇ ਸਨ, ਭਾਈ ਸਾਹਿਬ ਜੀ ਉਸ ਸਾਧੂ ਦੀ ਗੱਦੀ ਚੁਕਵਾ ਕੇ ਫਿਰ ਉਥੇ ਕੀਰਤਨ ਕਰਦੇ ਸਨ ਜੇ ਘਰ ਵਾਲੇ ਜਾਂ ਸਾਧੂ ਗੱਦੀ ਚੁਕਣ ਤੋਂ ਬਿਲ-ਕੁਲ ਹੀ ਇਨਕਾਰੀ ਹੋ ਜਾਂਦੇ ਤਾਂ ਭਾਈ ਸਾਹਿਬ ਐਸੇ ਇਕੱਠ ਵਿਚ ਕੀਰਤਨ ਹੀ ਨਹੀਂ ਸੀ ਕਰਦੇ। ਭਾਈ ਸਾਹਿਬ ਦੀ ਦਲੇਰੀ ਦੀ ਇਕ ਵਡੀ ਮਿਸਾਲ ਇਸ ਤਰ੍ਹਾਂ ਵਰਤੀ : ਪਾਕਿ-ਸਤਾਨ ਬਣਨ ਤੋਂ ਥੋੜੇ ਸਾਲ ਪਹਿਲਾਂ ਇਕ ਵਾਰੀ ਮਹਾਰਾਜ ਸਾਹਿਬ ਸੁਲਤਾਨਪੁਰ ਲੋਧੀ ਗੁਰੂਦੁਆਰਾ ਸ੍ਰੀ ਬੇਰ ਸਾਹਿਬ ਦੇ ਦਰਸ਼ਨਾਂ ਨੂੰ ਗਏ ਤੇ ਭਾਈ ਸਾਹਿਬ ਨੂੰ ਕੀਰਤਨ ਲਈ ਸਦਿਆ ਗਿਆ ਸੀ। ਕੀਰਤਨ ਤੇ ਅਰਦਾਸ ਤੇ ਹੁਕਮ ਤੋਂ ਬਾਦ ਵਿਚ ਪਰਸ਼ਾਦ ਵਰਤਣ ਸਮੇਂ ਮਹਾਰਾਜਾ ਸਾਹਿਬ ਦਾ ਪ੍ਰਸ਼ਾਦ ਉਨ੍ਹਾਂ ਦੇ ਪ੍ਰਾਈਵੇਟ ਸਕੱਤਰ ਸ੍ਰ: ਜੰਗ ਬਹਾਦਰ ਸਿੰਘ ਨੇ ਹੀ ਲਿਆ ਜਾਂ ਫਿਰ ਮਹਾਰਾਜਾ ਸਾਹਿਬ ਸੰਗਤ ਵਿਚੋਂ ਉਠਕੇ ਤੁਰਨ ਲਗੇ ਤਾਂ ਭਾਈ ਸਾਹਿਬ ਜੀ ਨੇ ਉਠ ਕੇ ਫਤਹਿ ਬੁਲਾਈ। ਮਹਾਰਾਜਾ ਸਾਹਿਬ ਨੇ ਭਾਈ ਸਾਹਿਬ ਦੀ ਸਿਹਤ ਬਾਰੇ ਸੁਖ ਸਾਂਦ ਪੁਛੀ ਤਾਂ ਭਾਈ ਸਾਹਿਬ ਨੇ ਉਤਰ ਦਿੱਤਾ ਕਿ ਮੇਰੀ ਸਿਹਤ ਤਾਂ ਠੀਕ ਹੈ। ਆਪ ਜੀ ਬਾਰੇ ਫਿਕਰ ਹੋਇਆ ਹੈ ਤਾਂ ਮਹਾਰਾਜ ਸਾਹਿਬ ਨੇ ਪੁਛਿਆ ਕਿ ਕੀ ਗਲ ਹੋਈ ਜੋ ਮੇਰੀ ਬਾਬਤ ਫਿਕਰ ਹੋਇਆ ਤਾਂ ਭਾਈ ਸਾਹਿਬ ਜੀ ਨੇ ਬੜੀ ਦਲੇਰੀ ਨਾਲ ਆਖਿਆ ਕਿ ਇਹ ਘਰ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਹੈ ਤੇ ਹਜ਼ੂਰ ਨੂੰ ਰਾਜ ਭਾਗ ਸਭ ਇਥੋਂ ਹੀ ਪ੍ਰਾਪਤ ਹੋਇਆ ਹੈ, ਇਸ ਵੱਡੇ ਦਾਤੇ ਦੇ ਦਰਬਾਰ ਵਿਚ ਆ ਕੇ ਆਪਣੇ ਹੱਥ ਫੈਲੌਣੇ ਛੱਡ ਦਿੱਤੇ ਹਨ, ਆਪ ਦਾ ਪ੍ਰਸ਼ਾਦ ਭੀ ਸਰਦਾਰ ਸਾਹਿਬ ਨੇ ਲਿਆ ਹੈ, ਇਸ ਦਰਬਾਰ ਵਿਚ ਆ ਕੇ ਤਾਂ ਸਦਾ ਹੀ ਬਖਸ਼ਿਸ਼ਾਂ ਦੀ ਪ੍ਰਾਪਤੀ ਲਈ ਆਪਣੇ ਹੱਥ ਫੈਲਾਕੇ ਅਰਜੋਈਆਂ ਕਰਦੇ ਰਹਿਣਾ ਚਾਹੀਦਾ ਹੈ। ਆਫਰੀਨ ਭਾਈ ਸਾਹਿਬ ਜੀ ਦੇ ਤੇ ਆਫਰੀਨ ਹੈ ਮਹਾਰਾਜਾ ਸਾਹਿਬ ਜਗਤਜੀਤ ਸਿੰਘ ਜੀ ਦੇ ਉਨ੍ਹਾਂ ਨੇ ਉਤਰ ਵਿਚ ਇਸ ਭੁਲ ਨੂੰ ਖਿੜੇ ਮੱਥੇ ਸਵੀਕਾਰ ਕੀਤਾ ਸੀ। ਸੋ ਐਸੀ ਨਿਰਭੈਤਾ ਭਾਈ ਸਾਹਿਬ ਨੂੰ ਨਿਰਭੈ ਅਕਾਲ ਪੁਰਖ ਨਾਲ ਜੁੜੇ ਰਹਿਣ ਕਾਰਣ ਹੀ ਪ੍ਰਾਪਤ ਸੀ।

ਭਾਈ ਸਾਹਿਬ ਜੀ ਦਾ ਰਿਆਸਤ ਕਪੂਰਥਲਾ ਤੇ ਹੋਰ ਸਿੱਖ ਰਿਆਸਤਾਂ ਵਿਚ ਕਾਫੀ ਸਤਿਕਾਰ ਸੀ ਜੇ ਉਹ ਚਾਹੁੰਦੇ ਤਾਂ ਆਪਣੇ ਲੜਕਿਆਂ ਨੂੰ ਪੜ੍ਹਾ ਲਿਖਾ ਕੇ ਚੰਗੇ ਸਰਕਾਰੀ ਔਹਦਿਆਂ ਤੇ ਲਵਾ ਸਕਦੇ ਸੀ, ਉਨ੍ਹਾਂ ਦਿਨ੍ਹਾਂ ਵਿਚ ਮੈਟਰਿਕ ਪਾਸ ਤਹਿਸੀਲਦਾਰ ਲੱਗ ਜਾਂਦੇ ਸੀ ਪਰ ਭਾਈ ਸਾਹਿਬ ਨੇ ਆਪਣੇ ਦੋ ਲੜਕਿਆਂ ਭਾਈ ਗੁਰਚਰਨ ਸਿੰਘ ਤੇ ਭਾਈ ਅਵਤਾਰ ਸਿੰਘ ਨੂੰ ਪੜ੍ਹਾ ਲਿਖਾਕੇ ਕੀਰਤਨ ਵਾਲੇ ਪਾਸੇ ਹੀ ਪਾਇਆ ਸੀ। ਮੈਂ ਜਦੋਂ ਯੂ. ਕੇ. ਵਿਚ ਸੀ, ਦੋ ਵਾਰ ਇਹ ਯੂ. ਕੇ. ਗਏ ਸਨ ਤੇ ਇਨ੍ਹਾਂ ਨੇ ਆਪਣੇ ਪਿਤਾ ਪਾਸੋਂ ਸੰਗੀਤ ਵਿਦਿਆ ਤੇ ਵਿਆਖਿਆ ਦੇ ਹੁਨਰ ਨਾਲ ਨਾਲ ਜੀਵਨਦਾਤ ਭੀ ਪ੍ਰਾਪਤ ਕੀਤੀ ਹੋਈ ਸੀ, ਇਸੇ ਕਾਰਨ ਯੂ. ਕੇ. ਦੀਆਂ ਸਿਖ ਸੰਗਤਾਂ ਵਲੋਂ ਜੋ ਸਤਿਕਾਰ ਮਾਣ ਇਨ੍ਹਾਂ ਨੂੰ ਮਿਲਿਆ ਮੈਂ ਹੋਰ ਕਿਸੇ ਰਾਗੀ ਪ੍ਰਚਾਰਕ ਨੂੰ ਮਿਲਦਾ ਨਾ ਡਿਠਾ ਤੇ ਨਾ ਹੀ ਸੁਣਿਆ ਹੈ। ਇਹ ਭੀ ਭਾਈ ਸਾਹਿਬ ਦੇ ਆਪਣੇ ਉਚੇ ਜੀਵਨ ਦਾ ਹੀ ਕ੍ਰਿਸ਼ਮਾ ਹੈ। ਅੰਤ ਵਿਚ ਮੇਰੀ ਅਕਾਲ ਪੁਰਖ ਦੇ ਚਰਨਾਂ ਵਿਚ ਇਹੋ ਅਰਦਾਸ ਹੈ ਕਿ ਉਹ ਸਿੱਖ ਫੁਲਵਾੜੀ ਦੀ ਸੇਵਾ ਲਈ ਭਾਈ ਜਵਾਲਾ ਸਿੰਘ ਜੀ ਵਰਗੇ ਕਰਣੀ ਤੇ ਕਥਨੀ ਵਿਚ ਪੂਰੇ ਰਾਗੀ ਪ੍ਰਚਾਰਕ ਸੰਸਾਰ ਵਿਚ ਭੇਜਦਾ ਰਹੇ।



# ਭਾਈ ਜਵਾਲਾ ਸਿੰਘ ਜੀ ਰਾਗੀ

**ਗਿਆਨੀ ਪ੍ਰਤਾਪ ਸਿੰਘ ਸਾਬਕਾ ਜਥੇਦਾਰ**
ਸ੍ਰੀ ਅਕਾਲ ਤਖਤ ਸਾਹਿਬ

ਜਿਸ ਮਹਾਨ ਵਿਅਕਤੀ ਨੇ ਗੁਰਬਾਣੀ ਦੇ ਕੀਰਤਨ ਪ੍ਰਚਾਰ ਤੇ ਆਪਣੇ ਪਵਿੱਤਰ ਜੀਵਨ ਛੋਹ ਨਾਲ ਸੱਠ ਬਰਸ ਲਗਾਤਾਰ ਹਜ਼ਾਰਾਂ ਲੋਕਾਂ ਨੂੰ ਕ੍ਰਿਤਾਰਥ ਕੀਤਾ, ਗੁਰ ਚਰਨਾਂ ਨਾਲ ਜੋੜਿਆ ਉਹਨਾਂ ਦਾ ਨਾਮ ਭਾਈ ਜਵਾਲਾ ਸਿੰਘ ਸੀ। ਉਨ੍ਹਾਂ ਨੇ ਸਿੰਘ ਸਭਾ ਤੇ ਅਕਾਲੀ ਲਹਿਰ ਵਿਚ ਸੇਵਾ ਕੀਤੀ ਹੈ। ਅੱਜ ਅਸੀਂ ਪਾਠਕਾਂ ਦੀ ਸੇਵਾ ਵਿਚ ਉਹਨਾਂ ਦੇ ਜੀਵਨ ਦੀਆਂ ਸੰਖੇਪ ਝਲਕਾਂ ਪੇਸ਼ ਕਰਦੇ ਹਾਂ।

ਭਾਈ ਜਵਾਲਾ ਸਿੰਘ ਜੀ ਦਾ ਜਨਮ ਸੰਨ 1872 ਦੇ ਲਗਭੱਗ ਭਾਈ ਦੇਵਾ ਸਿੰਘ ਦੇ ਘਰ ਮਾਤਾ ਨੰਦ ਕੌਰ ਤੋਂ ਪਿੰਡ ਸੈਦਪੁਰ ਠੱਟਾ ਟਿੱਬਾ ਰਿਆਸਤ ਕਪੂਰਥਲਾ ਵਿਚ ਹੋਇਆ ਆਪ ਦੇ ਮਾਤਾ ਪਿਤਾ ਬੜੇ ਸਿੱਖੀ ਸਿਦਕ ਵਾਲੇ ਕਿਰਤੀ ਸਨ। ਉਨ੍ਹਾਂ ਦੇ ਵਿਚਾਰਾਂ ਤੇ ਸੰਸਕਾਰਾਂ ਦਾ ਬਚਪਨ ਵਿਚ ਹੀ ਭਾਈ ਸਾਹਿਬ ਤੇ ਬੜਾ ਪ੍ਰਭਾਵ ਪਿਆ ਕੀਤਰਨ ਦੀ ਦਾਤ ਪਿਓ ਦਾਦੇ ਤੋਂ ਵਿਰਸੇ 'ਚ ਮਿਲੀ ਸੀ, ਭਾਈ ਸਾਹਿਬ ਦੇ ਪਿਤਾ ਵਾਹੀ ਦੀ ਕਿਰਤ ਅਤੇ ਕੀਰਤਨ ਕਰਦੇ ਸਨ। ਭਾਈ ਜੁਵਾਲਾ ਸਿੰਘ ਜੀ ਨੇ ਪੰਦਰਾਂ ਸੋਲਾ ਸਾਲ ਦੀ ਉਮਰ ਵਿਚ ਕੀਰਤਨ ਆਰੰਭ ਕੀਤਾ ਧਾਰਮਿਕ ਵਿਦਿਆ ਵੀ ਪੜ੍ਹੀ, ਪਿਤਾ ਜੀ ਨੇ ਇਕ ਰਾਗੀ ਬਾਬਾ ਸਰਧਾਂ ਸਿੰਘ ਸੇਖਵਾਂ ਰਿਆਸਤ ਫਰੀਦਕੋਟ ਦੀ ਸੇਵਾ ਵਿਚ ਭੇਜਿਆ, ਕੁਝ ਚਿਰ ਆਪ ਨੇ ਉਨ੍ਹਾਂ ਤੋਂ ਕੀਰਤਨ ਸਿਖਿਆ ਫਿਰ ਭਾਈ ਸਰਧਾ ਸਿੰਘ ਆਪ ਨੂੰ ਹੋਣਹਾਰ ਜਾਣ ਕੇ ਭਾਈ ਰੰਗੀ ਰਾਮ ਸਿੰਘ ਉਰਫ ਬਾਬਾ ਵਸਾਵਾ ਸਿੰਘ ਅੰਮ੍ਰਿਤਸਰ ਦੀ ਸੇਵਾ ਵਿਚ ਲੈ ਗਏ, ਉਨ੍ਹਾਂ ਤੋਂ ਦੋ ਤਿੰਨ ਸਾਲ ਕੀਰਤਨ ਸਿਖਿਆ ਗੁਰਬਾਣੀ ਤੇ ਇਤਿਹਾਸ ਦੀ ਪੜ੍ਹਾਈ ਕੀਤੀ, ਉਪਰੰਤ ਭਾਈ ਰਾਮ ਸਿੰਘ ਜੀ ਨਾਲ ਜਥਾ ਬਣਾ ਕੇ ਸੰਗਤਾਂ ਵਿਚ ਕੀਰਤਨ ਤੇ ਪ੍ਰਚਾਰ ਕਰਨਾ ਆਰੰਭ ਕੀਤਾ।

ਦੋ ਤਿੰਨ ਸਾਲ ਸਿੰਧ ਵਿਚ ਮਹੰਤ ਉਧੋਦਾਸ ਸਖਰ ਪਾਸ ਕੀਰਤਨ ਕਰਦੇ ਰਹੇ ਜਦ ਸਿੰਧ ਤੋਂ ਵਾਪਸ ਆਏ ਉਸ ਵਕਤ ਭਾਈ ਹਰਨਾਮ ਸਿੰਘ ਟਿੱਬੇ ਵਾਲੇ ਪ੍ਰਸਿੱਧ ਤਬਲਚੀ ਤੇ ਭਾਈ ਹੀਰਾ ਸਿੰਘ ਆਪ ਜੀ ਦੇ ਨਾਲ ਸ਼ਾਮਲ ਹੋ ਗਏ ਇਹਨਾਂ ਦਾ ਇਕ ਸ਼ਾਨਦਾਰ ਜੱਥਾ ਬਣ ਗਿਆ! ਉਸ ਵਕਤ ਸਿੰਘ ਸਭਾ ਲਹਿਰ ਜ਼ੋਰ ਨਾਲ ਚਲ ਰਹੀ ਸੀ, ਭਾਈ ਸਾਹਿਬ ਨੇ ਉਸ ਵਿਚ ਕੀਰਤਨ ਦੇ ਨਾਲ ਪ੍ਰਚਾਰ ਦਾ ਕੰਮ ਵੀ ਕੀਤਾ ਗੁਰਬਾਣੀ ਤੇ ਇਤਿਹਾਸ ਦੀ

ਸੁੰਦਰ ਵਿਆਖਿਆ ਕਰਦੇ ਸਨ ਇਸ ਲਈ ਥੋੜੇ ਸਮੇਂ ਵਿਚ ਹੀ ਬਹੁਤ ਪ੍ਰਸਿੱਧ ਹੋ ਗਏ ਪਿੰਡਾਂ ਤੇ ਸ਼ਹਿਰਾਂ ਵਿਚ ਜਾਂਦੇ ਸਨ ।

ਸੰਨ 1909 ਵਿਚ ਤਰਨ ਤਾਰਨ ਵਿਚ ਸਿੱਖ ਵਿਦਿਅਕ ਕਾਨਫ੍ਰੰਸ ਦੇ ਸਮਾਗਮ ਵਿਚ ਆਪ ਦੇ ਜਥੇ ਨੇ ਪ੍ਰਭਾਂਵਸ਼ਾਲੀ ਕੀਰਤਨ ਕੀਤਾ । ਸੰਨ 1911 ਵਿਚ ਦਿੱਲੀ ਵਿਚ ਜਾਰਜ ਪੰਚਮ ਦੀ ਤਾਜ ਪੋਸ਼ੀ ਦਾ ਸ਼ਾਹੀ ਦਰਬਾਰ ਹੋਇਆ ।

ਉਸ ਵਿਚ ਆਪ ਨੂੰ ਸੱਦਿਆ ਗਿਆ । ਸ਼ਾਹੀ ਦਰਬਾਰ ਵਿਚ ਆਪ ਦੇ ਜੱਥੇ ਨੇ ਕੀਰਤਨ ਕਰਕੇ ਸਰੋਤਿਆ ਨੂੰ ਕ੍ਰਿਤਾਰਥ ਕੀਤਾ ।

ਸਿੰਘ ਸਭਾ ਲਹਿਰ ਵਿਚ ਸੰਤ ਅਤਰ ਸਿੰਘ ਜੀ ਬੜੇ ਭਜਨਬੰਦਗੀ ਵਾਲੇ ਅਤੇ ਕੀਰਤਨ ਦੇ ਰਸੀਏ ਹੋਏ ਹਨ, ਭਾਈ ਜਵਾਲਾ ਸਿੰਘ ਜੀ ਕਈ ਦੀਵਾਨਾਂ ਤੇ ਕਾਨਫਰੰਸਾਂ ਵਿਕ ਉਹਨਾਂ ਨਾਲ ਕੀਰਤਨ ਦੀ ਸੇਵਾ ਕਰਦੇ ਰਹੇ ।

ਸੰਤ ਅਤਰ ਸਿੰਘ ਜੀ ਬੜੀਆ ਸਿੱਧੀਆ ਧਾਰਨਾਂ ਵਿਚ ਸ਼ਬਦ ਪੜਦੇ ਸਨ ਇਕ ਦਿਨ ਭਾਈ ਸਾਹਿਬ ਨੂੰ ਕਹਿਣ ਲੱਗੇ—

ਤੁਸੀਂ ਇਹਨਾਂ ਧਾਰਨਾਂ ਵਿਚ ਕੀਰਤਨ ਸੁਣਾਉ ।

ਭਾਈ ਸਾਹਿਬ ਨੇ ਉਤਰ ਦਿੱਤਾ—ਮਹਾਰਾਜ, ਸਤਿਗੁਰਾਂ ਨੇ ਸਾਰੀ ਬਾਣੀ ਰਾਗਾਂ ਵਿਚ ਉਚਾਰਨ ਕੀਤੀ ਅਤੇ ਲਿਖੀ ਹੈ ਦਾਸ ਨੇ ਤਾਂ ਗੁਰੂ ਘਰ ਦੀ ਪਰਾਚੀਨ ਮਰਯਾਦਾ ਤੇ ਪਧਤਿ ਅਨੁਸਾਰ ਹੀ ਕੀਰਤਨ ਕਰਨਾ ਹੈ ।

ਆਪ ਦਾ ਇਹ ਉਤਰ ਸੁਣ ਕੇ ਸੰਤ ਜੀ ਬੜੇ ਪ੍ਰਸੰਨ ਹੋਏ ਉਨ੍ਹਾਂ ਨੇ ਸੰਗੀਤ ਵਿਦਿ-ਆਲਾ ਕਾਇਮ ਕਰਨ ਦਾ ਮਨ ਬਣਾ ਲਿਆ ।

ਭਾਈ ਜਵਾਲਾ ਸਿੰਘ ਜੀ ਪੁਰਾਤਨ ਸੰਗੀਤ ਸੁਰ ਲੈ ਅਤੇ ਤਾਲ ਦੇ ਬਹੁਤ ਪਰਬੀਨ ਸਨ, ਇਕ ਵੇਰ ਬਾਬਾ ਰਾਮ ਸਿੰਘ ਜੀ ਸਿਰਹਾਲੀ ਜ਼ਿਲਾ ਅੰਮ੍ਰਿਤਸਰ ਦੇ ਡੇਰੇ ਦੀਵਾਨ ਸੀ ਉਸ ਵਿਚ ਭਾਈ ਸਾਹਿਬ ਅਤੇ ਸ੍ਰੀ ਦਰਬਾਰ ਸਾਹਿਬ ਦੇ ਪ੍ਰਸਿੱਧ ਰਬਾਬੀ ਭਾਈ ਮੋਤੀ ਸ਼ਾਮਲ ਹੋਏ ।

ਭਾਈ ਮੋਤੀ ਨੇ ਕਿਸੇ ਨਾਲ ਗੱਲ ਕੀਤੀ ਕਿ ਸਿੱਖ ਰਾਗੀ ਤਾਂ ਸਾਡੇ ਮੁਕਾਬਲੇ ਪਰ ਕੁੱਝ ਨਹੀਂ ਜਾਣਦੇ ਦੋਵਾਂ ਵਿਚ ਕੀਰਤਨ ਦਾ ਮੁਕਾਬਲਾ ਰੱਖਿਆ ਗਿਆ ਫੈਸਲਾ ਇਹ ਹੋਇਆ ਕਿ ਜਿਹੜਾ ਜਿੱਤ ਜਾਵੇ ਉਹ ਦੂਜੇ ਦੇ ਸਾਜ ਲੈ ਲਵੇ ਦੂਜੇ ਤੱਬਲਚੀ ਇਕ ਦੂਜੇ ਨਾਲ ਬਦਲ ਕੇ ਜੋੜੀ ਅਰਥਾਤ ਤਬਲਾ ਵਜਾਉਣ । ਭਾਈ ਮੋਤੀ ਨਾਲ ਜੋੜੀ ਵਜਾਉਣ ਵਾਲਾ ਭਾਈ ਸੰਤੂ ਸੀ ਭਾਈ ਜਵਾਲਾ ਸਿੰਘ ਜੀ ਦੇ ਨਾਲ ਭਾਈ ਹਰਨਾਮ ਸਿੰਘ ਸਨ ਸਾਰੀ ਰਾਤ ਕੀਰਤਨ ਤੇ ਸੰਗੀਤ ਤੇ ਤਬਲੇ ਦਾ ਮੁਕਾਬਲਾ ਹੋਇਆ ਉਸ ਵਿਚ ਭਾਈ ਜਵਾਲਾ ਸਿੰਘ ਜੀ ਜਿੱਤ ਗਏ ।

ਭਾਈ ਮੋਤੀ ਨੇ ਆਪ ਦੇ ਚਰਨ ਫੜ ਲਏ ਭਾਈ ਸਾਹਿਬ ਨੇ ਕਿਹਾ—, ਅਸੀਂ ਤੇਰੇ ਸਾਜ਼ ਨਹੀਂ ਲੈਣੇ ਕਿਉਂਕਿ ਤੂੰ ਗੁਰੂ ਘਰ ਦਾ ਰਬਾਬੀ ਹੈ ਅਸੀਂ ਤੇਰਾ ਤਕੱਬਰ ਦੂਰ ਕਰਨ ਵਾਸਤੇ ਮੁਕਾਬਲਾ ਕੀਤਾ ਹੈ ।

ਮਾਸਟਰ ਈਸ਼ਰ ਸਿੰਘ ਨਾਲ ਤਰਨ ਤਾਰਨ ਦੇ ਵਿਦਿਆਲੇ ਦੀ ਉਗਰਾਹੀ ਲਈ ਸਿੰਘਾਪੁਰ, ਹਾਂਗਕਾਂਗ, ਤੇ ਮਲਾਇਆ ਨੂੰ ਗਏ 1918 ਵਿਚ ਖਾਲਸਾ ਹਾਈ ਸਕੂਲ ਬਾਬਾ ਬਕਾਲਾ ਕਾਇਮ ਕਰਨ ਤੇ ਬਨਾਉਣ ਵਿਚ ਆਪ ਨੇ ਵੱਧ ਚੜ ਕੇ ਸੇਵਾ ਕੀਤੀ।

ਮਹਾਰਾਜਾ ਪਟਿਆਲਾ ਅਤੇ ਕਪੂਰਥਲਾ ਆਪ ਦਾ ਬੜਾ ਮਾਣਸਤਿਕਾਰ ਕਰਦੇ ਸਨ।

ਦੋ ਵੇਰ ਆਪਣੇ ਪਿੰਡ ਦੀਵਾਨ ਕੀਤਾ ਇਕ ਪੰਡਤ ਨੇ ਜੱਟਾਂ ਨੂੰ ਚੁੱਕ ਕੇ ਰੋਕ ਪਾ ਦਿੱਤੀ ਦੀਵਾਨ ਹੋਇਆ ਉਸ ਵਿਚ ਪੰਡਤ ਗੁਰਬਖਸ਼ ਸਿੰਘ ਅਤੇ ਪੰਡਤ ਇੰਦਰ ਸਿਘ ਨੇ ਵਿਰੋਧੀਆ ਨੂੰ ਨਿਰੁਤਰ ਕਰ ਦਿੱਤਾ ਸਿੰਘਾਂ ਦੀ ਜੈ ਜੈ ਕਾਰ ਹੋ ਗਈ।

ਸਿੰਘ ਸਭਾ ਲਹਿਰ ਦੇ ਵਿਰੋਧੀਆਂ ਨੇ ਆਪ ਨੂੰ ਜ਼ਹਿਰ ਦੇ ਦਿੱਤਾ ਪਰ ਗੁਰੂ ਦੀ ਕਿਰਪਾ ਨਾਲ ਬੱਚ ਗਏ।

1924 ਵਿਚ ਜੈਤੋ ਦੇ ਪਹਿਲੇ ਸ਼ਹੀਦੀ ਜਥੇ ਨਾਲ ਕੀਰਤਨ ਦੀ ਸੇਵਾ ਕਰਦੇ ਫਿਰ ਸਤਾਰਵੇਂ ਜਥੇ ਵਿਚ ਸ਼ਾਮਲ ਹੋਏ ਜੈਤੋ ਦੇ ਮੋਰਚੇ ਵਿਚ ਆਪ ਨੇ 8 ਮਹੀਨੇ ਕੈਦ ਕੱਟੀ ਆਪ ਸਫਲ ਗਿਰਸਤੀ ਵੱਡ ਪਰਵਾਰੀ ਸਨ।

ਇਕ ਵੇਰ ਭਾਈ ਸਾਹਿਬ ਮਾਘੀ ਦੇ ਸਲਾਨਾ ਜੋੜ ਮੇਲੇ ਪਰ ਮੁਕਤਸਰ ਦੀ ਪਰ-ਕਰਮਾ ਵਿਚ ਕੀਰਤਨ ਅਤੇ ਪ੍ਰਚਾਰ ਕਰ ਰਹੇ ਸਨ ਆਪ ਨੇ ਵੇਖਿਆ ਕਿ ਲੋਕੀ ਸਰੋਵਰ ਵਿਚ ਡੰਗਰਾਂ ਨੂੰ ਪਾਣੀ ਪਿਲਾਂਦੇ ਹਨ ਪਰਕਰਮਾ ਵਿਚ ਹਰ ਪਾਸੇ ਗੰਦ ਪਿਆ ਹੋਇਆ ਹੈ ਆਪ ਨੇ ਸੰਗਤ ਨੂੰ ਅਪੀਲ ਕੀਤੀ ਕਿ ਸ੍ਰੀ ਦਰਬਾਰ ਸਾਹਿਬ ਦੀ ਪਰਕਰਮਾ ਸਾਫ ਸੁਥਰੀ ਹੋਣੀ ਚਾਹੀਦੀ ਹੈ।

"ਸਟੇਜ ਸਕੱਤਰ ਕਹਿਣ ਲੱਗਾ :

"ਭਾਈ ਸਾਹਿਬ ਦੀ ਗੱਲ ਤਾਂ ਅਸੰਭਵ ਹੈ ਕਿ ਲੋਕੀ ਸਫਾਈ ਰੱਖ ਸਕਣ।

ਉਸ ਦੀਵਾਨ ਵਿਚ ਸੰਤ ਸੁੰਦਰ ਸਿੰਘ ਜੀ ਭਿੰਡਰਾਂਵਾਲੇ ਬੈਠੇ ਸੀ ਉਹਨਾਂ ਨੇ ਦੀਵਾਨ ਵਿਚ ਉਠ ਕੇ ਕਿਹਾ—ਮੁਕਤਸਰ ਦੀ ਪਰਕਰਮਾਂ ਜ਼ਰੂਰ ਸਾਫ ਸੁੱਥਰੀ ਹੋਣੀ ਚਾਹੀਦੀ ਹੈ ਉਨ੍ਹਾਂ ਨੇ ਆਪ ਕੁਝ ਪਰੇਮੀਆਂ ਨੂੰ ਨਾਲ ਲੈ ਕੇ ਸਫਾਈ ਕੀਤੀ ਉਸ ਦੇ ਫਲ ਸਰੂਪ ਸਰੋਵਰ ਵਿਚ ਪਸ਼ੂਆਂ ਦਾ ਪਾਣੀ ਪੀਣਾ ਅਤੇ ਪਰਕਰਮਾਂ ਦਾ ਗੰਦ ਮੰਦ ਹਟਾਉਣ ਦਾ ਕਾਰਜ ਆਰੰਭ ਕੀਤਾ ਗਿਆ ਬਆਦ ਵਿਚ ਸੰਤ ਗੁਰਮੁਖ ਸਿੰਘ ਜੀ ਤੇ ਸੰਤ ਸਾਧੂ ਸਿੰਘ ਜੀ ਨੇ ਮੁਕਤਸਰ ਸਰੋਵਰ ਤੇ ਪਰਕਰਮਾਂ ਦੀ ਸੇਵਾ ਕਰਵਾਈ ਤੇ ਸਫਾਈ ਕਰ ਦਿੱਤੀ।

ਪ੍ਰਸਿੱਧ ਵਿਦਵਾਨ ਭਜਨੀਕ ਤੇ ਪਰਮ ਤਿਆਗੀ ਸੰਤ ਈਸ਼ਰ ਸਿੰਘ ਖੱਟ ਦਰਸ਼ਨੀ, ਸੰਤ ਕਿਰਪਾਲ ਸਿੰਘ ਵਿਰਕਤ ਲੋਪੋਕੀ ਬਾਬਾ ਰਾਮ ਸਿੰਘ ਜੀ ਸਰਹਾਲੀ ਦੇ ਅਸਥਾਨਾਂ ਵਿਚ ਭਾਈ ਸਾਹਿਬ ਕੀਰਤਨ ਕਰਦੇ ਰਹੇ।

ਬਾਬਾ ਗੁਰਦਿੱਤ ਸਿੰਘ ਕਾਮਾਗਾਟਾ ਮਾਰੂ ਮਾਸਟਰ ਮੋਤਾ ਸਿੰਘ ਸਰਦਾਰ ਕਿਸ਼ਨ ਸਿੰਘ ਬੱਬਰ ਜੱਥੇਦਾਰ ਊਧਮ ਸਿੰਘ ਨਾਗੋਕੇ ਜਥੇਦਾਰ ਮੋਹਨ ਸਿੰਘ ਜੋ ਜਥੇਦਾਰ ਅਕਾਲ ਤਖਤ ਭਾਈ ਸਾਹਿਬ ਭਾਈ ਜਵਾਲਾ ਸਿੰਘ ਦੇ ਸ਼ਰਧਾਲੂਆਂ ਵਿਚੋਂ ਸਨ ਮਾਸਟਰ ਮੋਤਾ ਸਿੰਘ ਦੇ ਕਈ ਦੀਵਾਨਾ ਪਰ ਆਪ ਜਾਂਦੇ ਰਹੇ।

ਭਾਈ ਸਾਹਿਬ ਨੇ ਸਿਰਫ ਆਪ ਹੀ ਕੀਰਤਨ ਨਹੀਂ ਕੀਤਾ ਕਈ ਸਿੰਘਾਂ ਨੂੰ ਕੀਰਤਨ ਸਿਖਾਇਆ ਹੈ ਜਿੰਨਾਂ ਵਿਚੋਂ ਭਾਈ ਖੜਕ ਸਿੰਘ ਰਾਗੀ ਤਰਨ ਤਾਰਨ ਸੈਂਟਰਲ ਮਾਝਾਂ ਦੀਵਾਨ ਭਾਈ ਸ਼ੇਰ ਸਿੰਘ ਭਗਤ ਸਿੰਘ ਬਾਵਾ ਸਿੰਘ ਟਹਿਲ ਸਿੰਘ ਬਾੜੀਆ ਮਹਿੰਦਰ ਸਿੰਘ ਸੂਰਮਾ ਸਿੰਘ ਜੈ ਦੇਵ ਸਿੰਘ ਭਾਈ ਕਰਤਾਰ ਸਿੰਘ ਗੌਂਦਪੁਰੀ ਨੇ ਆਪ ਤੋਂ ਕੀਰਤਨ ਸਿਖਿਆ ਜੋ ਬੱਬਰ ਅਕਾਲੀ ਸਨ ।

ਭਾਈ ਸਾਹਿਬ ਦੇ ਲੜਕੇ ਭਾਈ ਗੁਰਚਰਨ ਸਿੰਘ ਅਵਤਾਰ ਸਿੰਘ ਗੁਰਦਵਾਰਾ ਕਮੇਟੀ ਦਿੱਲੀ ਪਾਸ ਕੀਰਤਨ ਦੀ ਸੇਵਾ ਕਰਦੇ ਹਨ ਕੁੱਝ ਚਿਰ ਇੰਗਲੈਂਡ ਵਿਚ ਵੀ ਰਹਿ ਆਏ ਹਨ । ਭਾਈ ਜੁਆਲਾ ਸਿੰਘ ਜੀ ਜੀਵਨ ਯਾਤਰਾ ਸਫਲ ਕਰਦੇ ਹੋਏ 29 ਮਈ 1952 ਨੂੰ ਗੁਰੂ ਚਰਨਾਂ ਵਿਚ ਜਾ ਬਿਰਾਜੇ ।

**ਗਿਆਨ ਅੰਮ੍ਰਿਤ, ਜਨਵਰੀ 1975**



# ਰਹਿਤ ਬਹਿਤ ਦੇ ਧਾਰਨੀ

ਬਾਬਾ ਦਯਾ ਸਿੰਘ (ਸੁਰ ਸਿੰਘ)

ਦਾਸ ਦੇ ਪਿਤਾ ਸੱਚਖੰਡ ਵਾਸੀ ਸ੍ਰੀਮਾਨ ਬਾਬਾ ਸੋਹਣ ਸਿੰਘ ਜੀ ਸੁਰ ਸਿੰਘ ਵਾਲੇ ਬਾਬਾ ਬਿਧੀ ਚੰਦ ਜੀ ਦੇ ਦਸਵੀਂ ਪੀੜ੍ਹੀ ਵਿਚ ਹੋਏ ਹਨ। ਉਹ ਨਿਹੰਗ ਸਿੰਘ ਦੇ ਬਾਣੇ ਵਿਚ ਪੱਕੇ ਕਟੱੜ ਗੁਰਸਿੱਖ ਸਨ। ਸਾਡੇ ਬਜ਼ੁਰਗ ਪ੍ਰਮ ਪੂਜਨੀਕ ਬਾਬਾ ਬਿਧੀ ਚੰਦ ਜੀ ਨੂੰ ਗੁਰਸਿਖੀ ਦੀ ਦਾਤ ਧੰਨ ਸ੍ਰੀ ਗੁਰੂ ਅਰਜਨ ਦੇਵ ਜੀ ਪਾਸੋਂ ਪ੍ਰਾਪਤ ਹੋਈ ਸੀ। ਬਾਬਾ ਜੀ ਨੇ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਰਹਿ ਕੇ ਬੇਅੰਤ ਸੇਵਾਂਵਾਂ ਕੀਤੀਆਂ ਸਨ। ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸ਼ਹੀਦੀ ਸਮੇਂ ਪੰਜਾਂ ਸਿੱਖਾਂ ਸਮੇਤ ਲਾਹੌਰ ਦੀ ਜੇਹਲ ਵਿਚ ਸਤਿ-ਗੁਰੂ ਜੀ ਦੇ ਹਾਜ਼ਰ ਰਹੇ ਸਨ। ਪੰਜਵੇਂ ਪਾਤਸ਼ਾਹ ਦੀ ਆਗਿਆ ਅਨੁਸਾਰ ਛੇਵੇਂ ਸਤਿਗਰੂ ਜੀ ਨੂੰ ਉਹੋ ਸਰੂਪ ਜਾਣ ਕੇ ਸੇਵਾ ਅਰੰਭ ਕੀਤੀ ਸੀ। ਧੰਨ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀ ਦੀ ਹਜ਼ੂਰੀ ਵਿਚ ਚਾਰ ਜੰਗਾਂ ਵਿਚ ਬਹਾਦਰੀ ਦੇ ਜੌਹਰ ਦਿਖਾਏ ਸਨ। ਪੱਟੀ ਦੇ ਜ਼ਾਲਮ ਮੁਗਲਾਂ ਪਾਸੋਂ ਦੁਸ਼ਾਲੇ ਲੈ ਆਉਣ ਦੀ ਸੇਵਾ ਨਿਭਾਈ ਸੀ ਅਤੇ ਲਾਹੌਰ ਦੇ ਸ਼ਾਹੀ ਕਿਲੇ ਵਿਚੋਂ ਘੋੜੇ ਲਿਆਉਣ ਦੀ ਸੇਵਾ ਕੀਤੀ ਸੀ ਇਤਿਆਦਿ ਸੇਵਾਵਾਂ ਤੋਂ ਖੁਸ਼ ਹੋ ਕੇ ਛੇਂਵੇ ਪਾਤਿਸ਼ਾਹ ਨੇ ਨਗਰ ਕਾਂਗੜੇ ਵਿਖੇ ਬਿਅੰਤ ਵਰ ਦਿਤੇ ਸਨ। ਬਿੱਧੀ ਚੰਦ ਛੀਨਾ ਤੇ ਗੁਰੂ ਕਾ ਸੀਨਾ ਆਦਿਕ ਅਸੀਸਾਂ ਨਾਲ ਨਿਵਾਜਿਆ ਸੀ। ਸਾਰੀ ਉਮਰ ਸੇਵਾ ਨਿਭਾ ਕੇ ਆਪਣੇ ਸਪੁਤਰ ਬਾਬਾ ਲਾਲ ਚੰਦ ਜੀ ਨੂੰ ਦਸਮੇਂ ਪਾਤਸ਼ਾਹ ਦੀ ਸੇਵਾ ਲਈ ਅਰਪਨ ਕੀਤਾ। ਬਾਬਾ ਲਾਲ ਚੰਦ ਜੀ ਨੇ ਭੰਗਾਣੀ ਦੇ ਜੁੱਧ ਵਿਚ ਦਸਮ ਪਾਪਸ਼ਾਹ ਦੀਆਂ ਖੁਸ਼ੀਆਂ ਪ੍ਰਾਪਤ ਕੀਤੀਆਂ ਸਨ। ਸੋ ਪੰਜਵੀਂ ਪਾਤਸ਼ਾਹੀ ਤੋਂ ਦਸਵੀਂ ਪਾਤਸ਼ਾਹੀ ਤਕ ਸਤਿਗੁਰੂਆਂ ਦੀਆਂ ਬਖਸ਼ਿਸ਼ਾਂ ਜੁਗੋ ਜੁਗ ਅਟੱਲ ਦੇ ਵਾਕ ਅਨੁਸਾਰ ਬਾਬਾ ਸੋਹਣ ਸਿੰਘ ਜੀ ਨੇ ਆਯੂ ਪ੍ਰਯੰਤ ਗੁਰਮਤਿ ਪ੍ਰਚਾਰ ਦੀ ਸੇਵਾ ਨਿਭਾਈ ਸੀ। ਤਿੰਨ ਵਾਰ ਸ੍ਰੀ ਪਟਨਾ ਸਾਹਿਬ ਜੀ ਤੇ ਸ੍ਰੀ ਹਜ਼ੂਰ ਸਾਹਿਬ ਅਤੇ ਹੋਰ ਬਿਅੰਤ ਗੁਰਧਾਮਾਂ ਦੀ ਜਥੇ ਸਮੇਤ ਯਾਤਰਾ ਸਮੇਂ ਬਿਅੰਤ ਲੋਕਾਂ ਨੂੰ ਅੰਮ੍ਰਿਤ ਛਕਾ ਕੇ ਗੁਰੂ ਚਰਨਾਂ ਨਾਲ ਜੋੜਿਆ ਸੀ। ਬਾਬਾ ਸੋਹਣ ਸਿੰਘ ਜੀ ਬੜੇ ਤਪ-ਤੇਜ ਵਾਲੇ ਤੇ ਬਰਕਤਾਂ ਵਾਲੇ ਨਿਹੰਗ ਸਿੰਘ ਸਨ। ਉਹ ਦਿਲੜ ਸਿੱਖਾਂ ਨੂੰ ਕਰੜੇ ਸ਼ਬਦਾਂ ਵਿਚ ਤਾੜਨਾ ਕਰਦੇ ਸਨ ਚਾਹੇ ਕੋਈ ਕਿਤਨਾ ਧਨਵਾਨ ਜਾਂ ਰਾਜਸੀ ਸਤਾ ਵਾਲਾ ਕਿਉਂ ਨਾ ਹੋਵੇ ਉਸ ਦਾ ਭੀ ਕੋਈ ਭੈ ਨਹੀਂ ਸਨ ਮੰਨਦੇ। ਜੇ ਕੋਈ ਧਾਰਮਿਕ ਬੰਦਾ ਰਾਗੀ, ਢਾਡੀ ਜਾਂ ਕਥਾ ਵਾਚਕ ਸਿਖੀ ਰਹਿਤ ਵਿਚ ਕੱਚਾ ਦੇਖਦੇ ਅਥਵਾ 'ਅਵਰ ਉਪਦੇਸੇ ਆਪ ਨਾ ਕਰੈ'

ਦੇ ਮਹਾਂਵਾਕ ਅਨੁਸਾਰ ਕਰਣੀ ਵਿਚ ਢਿਲਾ ਦੇਖਦੇ ਉਸ ਨੂੰ ਤਾਂ ਬਹੁਤ ਹੀ ਕਰੜੀ ਝਾੜ ਪਾ ਦੇਂਦੇ ਸਨ। ਉਸ ਦੇ ਪਾਸੋਂ ਤਾਂ ਉਹ ਕੀਰਤਨ ਕਥਾ ਸੁਣਨੀ ਭੀ ਪਸੰਦ ਨਹੀਂ ਸੀ ਕਰਦੇ। ਪਿਤਾ ਜੀ ਦੇ ਮਨ ਵਿਚ ਜੋ ਇਕ ਬਜ਼ੁਰਗ ਕੀਰਤਨੀਏ ਬਾਬਾ ਜਵਾਲਾ ਸਿੰਘ ਜੀ ਰਾਗੀ ਦਾ ਸਤਿਕਾਰ ਅਸਾਡੇ ਦੇਖਣ ਤੇ ਸੁਣਨ ਵਿਚ ਆਇਆ ਹੈ, ਉਸ ਤੋਂ ਹੀ ਅਨੁਮਾਨ ਲਗਦਾ ਹੈ ਕਿ ਭਾਈ ਸਾਹਿਬ ਬਾਬਾ ਜਵਾਲਾ ਸਿੰਘ ਜੀ ਸੈਦਪੁਰ (ਠੱਠਾ ਟਿੱਬਾ) ਕਪੂਰਥਲੇ ਵਾਲੇ ਕਰਣੀ ਤੇ ਕਥਨੀ ਦੇ ਸੂਰੇ ਸਨ। ਨਿਹੰਗ ਸਿੰਘਾਂ ਦੇ ਦੋਹਾਂ ਦਲਾਂ ਬੁਢਾਂ ਦਲ ਤੇ ਤਰਣਾ ਦਲ ਦੇ ਮੁਖੀਆਂ ਤੇ ਹੋਰ ਸਿੰਘਾਂ ਵਿਚ ਬਾਬਾ ਜੀ ਬੇਹੱਦ ਸਤਿਕਾਰੇ ਹੋਏ ਕੀਰਤਨੀਏ ਸਨ। ਸ਼ਹੀਦ ਬਾਗ ਵਾਲੇ ਬਾਬਾ ਸਾਧੂ ਸਿੰਘ ਜੀ, ਬਾਬੇ ਬਕ੍ਹਾਲੇ ਵਾਲੇ ਬਾਬਾ ਬਿਸ਼ਨ ਸਿੰਘ ਜੀ, ਹਜ਼ੂਰ ਸਾਹਿਬ ਵਾਲੇ ਬਾਬਾ ਮਿਤ ਸਿੰਘ ਜੀ ਤੇ ਹੋਰ ਨਿਹੰਗ ਸਿੰਘਾਂ ਵਿਚ ਚੋਣਵੇਂ ਜਥੇਦਾਰ ਨਿਹੰਗ ਸਿੰਘ ਬਾਬਾ ਜਵਾਲਾ ਸਿੰਘ ਜੀ ਦਾ ਬਹੁਤ ਸਤਿਕਾਰ ਕਰਦੇ ਸਨ। ਆਪਣੇ ਪਿਤਾ ਜੀ ਪਾਸੋਂ ਤੇ ਹੋਰ ਬਜ਼ੁਰਗ ਨਿਹੰਗ ਸਿੰਘਾਂ ਪਾਸੋਂ ਭਾਈ ਸਾਹਿਬ ਦੀ ਜੋ ਕੀਰਤੀ ਸੁਣੀ ਅਤੇ ਅਖੀਂ ਭੀ ਡਿੱਠੀ ਸੀ, ਉਹ ਹੀ ਇਸ ਲੇਖ ਵਿਚ ਲਿਖ ਰਿਹਾ ਹਾਂ।

ਸਿਖ ਰਾਜ ਤੋਂ ਬਾਅਦ ਜੋ ਸਿੱਖ ਪੰਥ ਦੀ ਦਸ਼ਾ ਹੋਈ ਉਸ ਹਾਲਾਤ ਵਿਚੋਂ ਕੇਵਲ ਨਿਹੰਗ ਸਿੰਘਾਂ ਨੇ ਹੀ ਸ਼ਸਤਰ ਅਤੇ ਸ਼ਾਸਤਰ ਵਿਦਿਆ ਦੀ ਸੰਭਾਲ ਰਖੀ ਸੀ। ਸ਼ਾਸਤਰ ਵਿਦਿਆ ਵਿਚ ਭਾਵੇਂ ਹੋਰ ਭੀ ਕਈ ਗੁਰਸਿਖ ਵਿਦਵਾਨ ਹੁੰਦੇ ਰਹੇ ਸਨ ਪਰ ਸ਼ਸਤਰ ਵਿਦਿਆ ਨਿਹੰਗ ਸਿੰਘਾਂ ਦੇ ਜੀਵਨ ਦਾ ਇਕ ਮੁਖ ਅੰਗ ਹੀ ਬਣਿਆ ਰਿਹਾ ਹੈ। ਬਾਬਾ ਜਵਾਲਾ ਸਿੰਘ ਜੀ ਨੇ ਆਪਣੇ ਰਸਮਈ ਕੀਰਤਨ ਅਤੇ ਵਿਦਵਤਾ ਭਰਭੂਰ ਵਿਆਖਿਆ ਰਾਹੀਂ ਸਿੰਘ ਸਭਾ ਦੀ ਲਹਿਰ ਸਮੇਂ, ਗੁਰਦੁਆਰਾ ਸੁਧਾਰ ਤੇ ਅਕਾਲੀ ਤਹਿਰੀਕ ਵਿਚ ਬਹੁਤ ਮਹਾਨ ਸੇਵਾ ਕੀਤੀ ਤੇ ਸਾਰੇ ਭਾਰਤ ਵਿਚ ਤੇ ਖਾਸ ਕਰਕੇ ਪੰਜਾਬ ਦੇ ਪਿੰਡਾਂ ਵਿਚ ਗੁਰਮਤਿ ਪ੍ਰਚਾਰ ਦੀ ਸੇਵਾ ਨਿਭਾਈ, ਲੋਕਾਂ ਨੂੰ ਅੰਮ੍ਰਿਤਧਾਰੀ ਹੋ ਕੇ ਪੂਰਨ ਰਹਿਤ ਮਟਯਾਦਾ ਵਿਚ ਰਹਿਣੀ ਵਿਚ ਰਹਿਣ ਦੀ ਜਿਥੇ ਪ੍ਰੇਰਨਾ ਕਰਦੇ ਸਨ ਉਥੇ ਸ਼ਸਤਰ ਵਿਦਿਆ ਸਿਖਣ ਦੀ ਭੀ ਪ੍ਰੇਰਨਾ ਕਰਦੇ ਹੁੰਦੇ ਸਨ। ਉਨ੍ਹਾਂ ਦਾ ਵਿਸ਼ਵਾਸ ਸੀ ਕਿ ਹਰ ਇਕ ਸਿੱਖ ਘਟ ਤੋਂ ਘਟ ਗੁਰਮੁਖੀ ਪੜ੍ਹਿਆ ਹੋਵੇ, ਸ੍ਰੀ ਗੁਰੂ ਗਰੰਥ ਸਾਹਿਬ ਦਾ ਪਾਠ ਕਰ ਸਕੇ ਤੇ ਨਾਲ ਹੀ ਹਰ ਇਕ ਗੁਰਸਿਖ ਕੁਝ ਗੱਤਕੇ ਆਦਿਕ ਦੇ ਹੱਥ ਭੀ ਜਾਣਦਾ ਹੋਵੇ ਤਾਂਕਿ ਉਹ ਆਪਣੀ ਰੱਛਿਆ ਆਪ ਕਰ ਸਕੇ ਤੇ ਲੋੜ ਪੈਣ ਤੇ ਦੂਜੇ ਨੂੰ ਭੀ ਬਚਾ ਸਕੇ। ਇਹੋ ਕਾਰਨ ਸੀ ਜਿਸ ਕਰਕੇ ਉਹ ਨਿਹੰਗ ਸਿੰਘਾਂ ਦੇ ਜਥਿਆਂ ਦੇ ਭੀ ਨੇੜੇ ਰਹੇ ਸਨ। ਬਾਬਾ ਜਵਾਲਾ ਸਿੰਘ ਜੀ ਕਿਉਂਕਿ ਆਪਣੇ ਵੇਲੇ ਦੇ ਇਕ ਗੁਣੀ ਕੀਰਤਨੀਏ ਸਨ ਤੇ ਉਨ੍ਹਾਂ ਦੇ ਕੀਰਤਨ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਾਰੇ ਰਾਗਾਂ ਵਿਚ ਸ਼ਬਦ ਗਾਇਣ ਕਰਨ ਤੇ ਫਿਰ ਉਸ ਦਾ ਭਾਵ ਅਰਥ ਅਥਵਾ ਕੋਈ ਸਾਖੀ ਪ੍ਰਸੰਗ ਕਹਿਣ ਵਿਚ ਬਹੁਤ ਰੱਸ ਹੁੰਦਾ ਸੀ' ਸਿਆਣੇ ਇਆਣੇ ਸਭ ਸਰੋਤੇ ਖੁਸ਼ ਹੁੰਦੇ ਸਨ। ਇਸ ਲਈ ਉਨ੍ਹਾਂ ਨੂੰ ਵੱਡੀਆਂ ਵੱਡੀਆਂ ਕਮੇਟੀਆਂ ਸਿੰਘ ਸਭਾਵਾਂ ਤੇ ਹੋਰ ਕਰੋੜਪਨ ਅਮੀਰ ਰਈਸ ਬੁਲਾਇਆ ਕਰਦੇ ਸਨ ਪਰ ਜਦੋਂ ਕਦੇ ਸਮਾਂ ਮਿਲੇ ਨਿਹੰਗ ਸਿੰਘਾਂ ਦੇ ਬਿਹੰਗਮੀ ਜਥਿਆਂ ਵਿਚ ਉਹ ਕੀਰਤਨ ਪ੍ਰਚਾਰ ਕਰਨ ਵਿਚ ਅਤਿਅੰਤ ਹੀ ਖੁਸ਼ੀ ਮਹਿਸੂਸ ਕਰਿਆ ਕਰਦੇ ਸਨ। ਸਾਡੇ ਇਤਿਹਾਸਕ ਗੁਰ ਅਸਥਾਨਾਂ ਤੇ ਹੁੰਦੇ ਜੋੜ ਮੇਲਿਆਂ

ਵਿਚ ਉਥੋਂ ਦੀਆਂ ਪ੍ਰਬੰਧਕ ਕਮੇਟੀਆਂ ਦੇ ਬੁਲਾਵੇ ਤੇ ਭਾਈ ਸਾਹਿਬ ਕੀਰਤਨ ਲਈ ਉਥੇ ਜਾਂਦੇ ਸਨ ਤੇ ਹਰ ਇਕ ਜੋੜ ਮੇਲੇ ਤੇ ਨਿਹੰਗਾਂ ਸਿੰਘਾਂ ਦੇ ਦਲ ਵਿਚ ਭੀ ਜਾਂਦੇ ਸਨ। ਸ੍ਰੀ ਗੋਇੰਦਵਾਲ ਸਾਹਿਬ, ਖਡੂਰ ਸਾਹਿਬ, ਦੀਵਾਲੀ ਸ੍ਰੀ ਅੰਮ੍ਰਿਤਸਰ ਸਾਹਿਬ, ਹੋਲਾ ਮਹੱਲਾ ਅਨੰਦਪੁਰ ਸਾਹਿਬ, ਮੁਕਤਸਰ ਸਾਹਿਬ ਹਜ਼ੂਰ ਸਾਹਿਬ ਇਤਿਆਦਿਕ ਅਸਥਾਨਾਂ ਤੇ ਨਿਹੰਗਾਂ ਸਿੰਘਾਂ ਦੇ ਜਥੇ ਅਬਾਦੀ ਤੋਂ ਬਾਹਰ ਡੇਰਾ ਲਾਇਆ ਕਰਦੇ ਸਨ। ਬਾਬਾ ਜਵਾਲਾ ਸਿੰਘ ਜੀ ਨਿਹੰਗ ਸਿੰਘਾਂ ਦੇ ਆਉਣ ਦੀ ਖਬਰ ਸੁਣਕੇ ਆਪਣੇ ਆਪ ਹੀ ਵਕਤ ਕਢ ਕੇ ਨਿਹੰਗ ਸਿੰਘਾਂ ਵਲੋਂ ਹੋ ਰਹੇ ਸ੍ਰੀ ਅਖੰਡ ਪਾਠਾਂ ਦੇ ਭੋਗ ਸਮੇਂ ਜਾਂ ਦੀਵਾਨ ਵਿਚ ਕੀਰਤਨ ਦੀ ਸੇਵਾ ਕਰਿਆਕਰਦੇ ਸਨ। ਹਿਰਦੇ ਵਿਚ ਕੋਈ ਜ਼ਿਆਦਾ ਮਾਇਆ ਦੀ ਪ੍ਰਾਪਤੀ ਦੀ ਇੱਛਾ ਨਹੀਂ ਸੀ ਰਖਦੇ ਜੋ ਬਿਹੰਗਮੀ ਸਰੂਪ ਵਿਚ ਸ਼ਬਦ ਭੇਟ ਹੋਵੇ ਉਸ ਨੂੰ ਹੀ ਇਕ ਅਮੋਲਕ ਦਾਤ ਸਮਝਦੇ, ਕਈ ਵਾਰ ਤਾਂ ਨਿਹੰਗਾਂ ਸਿੰਘਾਂ ਵਲੋਂ ਕਿਸੇ ਗੁਰਦੁਵਾਰੇ ਜਾਂ ਨਿਸ਼ਾਨ ਸਾਹਿਬ ਦੀ ਸੇਵਾ ਜਾਂ ਲੰਗਰ ਲਈ ਆਪਣੇ ਪਾਸੋਂ ਭੀ ਸੇਵਾ ਕਰ ਦਿਆ ਕਰਦੇ ਸਨ।

ਭਾਈ ਸਾਹਿਬ ਕੀਰਤਨ ਵਿਚ ਦਸਮ ਬਾਣੀ ਦਾ ਕੀਰਤਨ ਭੀ ਬੜੇ ਵਜਦ ਵਿਚ ਕਰਦੇ। ਦਸਮ ਬਾਣੀ ਜਿਤਨੀ ਭਾਈ ਸਾਹਿਬ ਦੇ ਕੰਠ ਸੀ ਉਤਨੀ ਸ਼ਾਇਦ ਹੋਰ ਕਿਸੇ ਕੀਰਤਨੀਏ ਦੇ ਕੰਠ ਨਹੀਂ ਸੀ। ਉਹ ਅਕਾਲ ਉਸਤਿਤ ਦਾ ਤਾਂ ਹੋਰ ਨਿਤਨੇਮ ਬਾਣੀਆਂ ਦੇ ਨਾਲ ਰੋਜ਼ਾਨਾ ਨਿਤਨੇਮ ਕਰਿਆਂ ਕਰਦੇ ਸਨ। ਜਦੋਂ ਕਿਤੇ ਬਾਬਾ ਜਵਾਲਾ ਸਿੰਘ ਜੀ ਦਸਮ ਪਾਤਸਾਹ ਦੇ ਜੰਗ ਬਚਿੱਤਰ ਨਾਟਕ ਵਿਚ ਉਚਾਰੇ ਦਸਮ ਪਾਤਸ਼ਾਹ ਦੇ ਮੁਖਵਾਕਾਂ ਨੂੰ ਗਾਇਨ ਕਰਕੇ ਬਿਆਨ ਕਰਦੇ ਤਾਂ ਕਾਇਰ ਤੋਂ ਕਾਇਰ ਮਨੁੱਖਾਂ ਵਿਚ ਬੀਰ ਰਸ ਭਰ ਦਿਆ ਕਰਦੇ ਸਨ। ਭੰਗਾਣੀ ਦਾ ਜੁੱਧ ਤਾਂ ਉਹ ਅਤੀ ਬੀਰਰਸੀ ਲਹਿਜੇ ਵਿਚ ਬੜੇ ਅਲੌਕਿਕ ਢੰਗ ਨਾਲ ਸੁਣਾਂਦੇ ਸਨ।

ਜਿਸ ਵਕਤ ਸ਼ਸਤਰ ਵਿਦਿਆ, ਨੇਜ਼ਾ ਬਾਜ਼ੀ ਆਦਿ ਦੇ ਕਰਤੱਵ ਨਿਹੰਗ ਸਿੰਘ ਕਰਦੇ ਉਸ ਵੇਲੇ ਬਾਬਾ ਜਵਾਲਾ ਜੀ ਸ਼ਸਤਰ ਵਿਦਿਆ ਦੇ ਕਰਤੱਵ ਖੁਦ ਵੇਖਦੇ ਤੇ ਸ਼ਸਤਰ ਵਿਦਿਆ ਵਿਚ ਨਿਪੁਨ ਸੂਰਬੀਰਾਂ ਦੀ ਹੌਂਸਲਾਂ ਅਫਜ਼ਾਈ ਭੀ ਮਾਇਆ ਨਾਲ ਤੇ ਅਸ਼ੀਰ-ਵਾਦ ਨਾਲ ਕਰਿਆ ਕਰਦੇ। ਪਿਤਾ ਜੀ ਤੇ ਹੋਰ ਬਜ਼ੁਰਗਾਂ ਪਾਸੋਂ ਸੁਨਣ ਵਿਚ ਆਇਆ ਕਿ ਸਫਰ ਸਮੇਂ ਕਿਸੇ ਗੁਰਦਆਰੇ ਜੋ ਭਾਈ ਸਾਹਿਬ ਜਵਾਲਾ ਸਿੰਘ ਜੀ ਨੂੰ ਥੋੜਾ ਸਮਾਂ ਭੀ ਅਰਾਮ ਲਈ ਅਟਕਣਾ ਪੈਂਦਾ ਸੀ ਤਾਂ ਜੇਕਰ ਉਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਹੋਇ-ਆ ਹੁੰਦਾ ਤਾਂ ਬਾਬਾ ਜੀ ਉਥੇ ਭਾਵੇਂ ਇਕ ਸ਼ਬਦ ਹੀ ਪੜ੍ਹਨ ਜ਼ਰੂਰ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਹਾਜ਼ਰੀ ਭਰਦੇ ਸਨ, ਸੁਣਨ ਵਾਲਾ ਭਾਵੇਂ ਕੋਈ ਭੀ ਨਾ ਹੋਵੇ ਪਰ ਬਾਬਾ ਜੀ ਜ਼ਰੂਰ ਕੀਰਤਨ ਕਰਦੇ। ਐਸੀਆਂ ਘਟਨਾਵਾਂ ਪਿਤਾ ਜੀ ਨੇ ਕਈ ਵਾਰ ਅਖੀਂ ਦੇਖੀਆਂ। ਇਹੋ ਕਾਰਨ ਸੀ ਜਿਸ ਕਰਕੇ ਸਾਰੇ ਹੀ ਕਰਣੀਵਾਲੇ ਨਿਹੰਗ ਸਿੰਘ ਭਾਈ ਸਾਹਿਬ ਜੀ ਦਾ ਬੇਹੱਦ ਸਤਿਕਾਰ ਕਰਿਆ ਕਰਦੇ ਸਨ।

ਠੱਠੇ ਜ਼ਿਲਾਂ ਅੰਮ੍ਰਿਤਸਰ ਵਾਲੇ ਬਾਬਾ ਜਵੰਦ ਸਿੰਘ ਜੀ ਨਾਲ ਬਾਬਾ ਜਵਾਲਾ ਸਿੰਘ ਜੀ ਦਾ ਬਹੁਤ ਹੀ ਪਿਆਰ ਸੀ। ਇਕ ਵਾਰੀ ਇਹ ਦੋਨੋਂ ਮਹਾਂਪੁਰਸ ਮੁਕਤਸਰ ਮਾਘੀ ਦੇ

ਜੋੜਮੇਲੇ ਤੇ ਪੁਜੇ ਹੋਏ ਸਨ। ਸਰੋਵਰ ਦੇ ਅਤੇ ਗੁਰਦੁਵਾਰੇ ਦੇ ਲਾਗੇ ਬਹੁਤ ਹੀ ਗੰਦਮੰਦ ਵੇਖਿਆ। ਉਥੇ ਦੇ ਸਰੋਵਰ ਦੀ ਪਵਿੱਤਰਤਾ ਕਾਇਮ ਕਰਨ ਬਾਰੇ ਬਾਬਾ ਜਵਾਲਾ ਸਿੰਘ ਜੀ ਨੇ ਮਾਘੀ ਵਾਲੇ ਦਿਵਾਨ ਵਿਚ ਸੰਗਤਾਂ ਨੂੰ ਪ੍ਰੇਰਨਾ ਕੀਤੀ ਸੀ, ਉਸ ਦੀਵਾਨ ਵਿਚ ਬਾਬਾ ਜਵੰਦ ਸਿੰਘ ਜੀ ਭੀ ਬਿਰਾਜਮਾਨ ਸਨ। ਉਨ੍ਹਾਂ ਨੇ ਦੀਵਾਨ ਤੋਂ ਬਾਦ ਜਥੇ ਸਮੇਤ ਗੇਟ ਤੇ ਖਲੋ ਕੇ ਸੰਗਤਾ ਨੂੰ ਚਰਨ ਧੋ ਕੇ ਅੰਦਰ ਜਾਣ ਦੀ ਪ੍ਰੇਰਨਾ ਕੀਤੀ ਸੀ, ਜਥੇ ਸਮੇਤ ਗੇਟ ਤੇ ਕੁਝ ਦਿਨੰ ਪਹਿਰਾ ਦੇਣ ਦੀ ਸੇਵਾ ਕੀਤੀ ਸੀ। ਠੱਠਾ ਤੇ ਸੁਰ ਸਿੰਘ ਦੇ ਸਲਾਨਾ ਜੋੜ ਮੇਲਿਆ ਤੇ ਉਹ ਤੇ ਮੇਰੇ ਪਿਤਾ ਬਾਬਾ ਸੋਹਣ ਸਿੰਘ ਜੀ ਬਾਬਾ ਜੀ ਨੂੰ ਹੀ ਬੁਲਾਇਆ ਕਰਦੇ ਸਨ। ਸੁਰ ਸਿੰਘ ਦੇ ਸ੍ਰ: ਤ੍ਰਿਲੋਚਨ ਸਿੰਘ ਜੋ ਕਿ ਸੈਂਟਰ ਮਾਝਾ ਦੀਵਾਨ ਦੇ ਥੰਮ ਸਨ, ਬਾਬਾ ਜੀ ਦਾ ਬਹੁਤ ਮਾਣ ਕਰਿਆ ਕਰਦੇ ਸਨ।

ਦਾਸ ਨੂੰ ਬਹੁਤ ਖੁਸ਼ੀ ਹੋਈ ਹੈ ਕਿ ਸਿੰਘ ਸਭਾ ਸ਼ਤਾਬਦੀ ਦੇ ਪ੍ਰਬੰਧਕਾਂ ਨੇ ਐਸੇ ਇਕ ਬਜ਼ੁਰਗ ਕਥਨੀ ਤੇ ਕਰਨੀ ਦੇ ਪੂਰੇ ਪੰਥ ਅਤੇ ਦੇਸ਼ ਦੇ ਮਹਾਨ ਸੇਵਕ ਬਾਬਾ ਜਵਾਲਾ ਸਿੰਘ ਜੀ ਰਾਗੀ ਦੀਆਂ ਸੇਵਾਵਾਂ ਨੂੰ ਮੁਖ ਰਖ ਕੇ ਉਨ੍ਹਾਂ ਦਾ ਜੀਵਨ ਅੰਕ ਕਢਣ ਦਾ ਫੈਸਲਾ ਕੀਤਾ ਹੈ। ਮੈਂ ਪ੍ਰਬੰਧਕਾਂ ਨੂੰ ਵਧਾਈ ਦੇਵਾਂਗਾ ਤੇ ਬਾਬਾ ਬਿੰਧੀ ਚੰਦ ਜੀ ਦੀ ਸੰਪਰਦਾਇ ਵਿਚ ਗਿਆਰਵੇਂ ਥਾਂ ਗੁਰੂ ਪੰਥ ਦਾ ਸੇਵਾਦਾਰ ਹੋਣ ਦੇ ਨਾਤੇ ਸਤਿਗੁਰੂ ਦੇ ਚਰਨਾਂ ਵਿਚ ਅਰਦਾਸ ਕਰਦਾ ਹਾਂ ਕਿ ਸਤਿਗੁਰੂ ਸਚਾ ਪਾਤਸ਼ਾਹ ਸਿੰਘ ਸਭਾ ਸ਼ਤਾਬਦੀ ਦੇ ਪ੍ਰਬੰਧਕਾਂ ਨੂੰ ਵਧ ਤੋਂ ਵਧ ਐਸੇ ਜੀਵਨ ਵਾਲੇ ਗੁਰਸਿਖਾਂ ਦਾ ਸਤਿਕਾਰ ਤੇ ਗੁਰਮਿਤ ਪ੍ਰਚਾਰ ਦੀ ਸੇਵਾ ਦਾ ਹੋਰ ਭੀ ਬਲ ਬਖਸ਼ੇ ਤਾਕਿ ਐਸੇ ਗੁਰਸਿਖਾਂ ਦਾ ਜੀਵਨ ਪੜ੍ਹ ਕੇ ਆਉਣ ਵਾਲੀਆਂ ਨਸਲਾਂ ਨੂੰ ਗੁਰਮਤਿ ਦੇ ਧਾਰਨੀ ਹੋਣ ਦੀ ਪ੍ਰੇਰਨਾ ਮਿਲਦੀ ਰਹੇ।



# ਭਲੋ ਭਲੋ ਰੇ ਕੀਰਤਨੀਆ ॥

ਗਿਆਨੀ ਗੁਰਦੀਪ ਸਿੰਘ
(ਨਿਊਯਾਰਕ) ਅਮਰੀਕਾ

(1) ਸਿੱਖ ਧਰਮ ਵਿਚ, 'ਕੀਰਤਨ' ਦੀ ਬੜੀ ਮਹਾਨਤਾ ਮੰਨੀ ਜਾਂਦੀ ਹੈ। ਜਿਸਨੂੰ ਸਵੱਰ, ਲਯ, ਤਾਲ ਨਾਲ ਗੁਰਬਾਣੀ ਦਾ ਸਮੇਂ ਸਮੇਂ ਦੇ ਰਾਗਾਂ ਵਿਚ, ਗਾਉਣਾ 'ਕੀਰਤਨ' ਪ੍ਰਸਿਧ ਹੈ। ਜਗਤਿ ਗੁਰੂ ਨਾਨਕ ਦੇਵ ਜੀ ਨੇ ਅਪਣੇ ਸਿੱਖ ਭਾਈ ਮਰਦਾਨੇ ਜੀ ਨੂੰ ਸਭ ਤੋਂ ਪਹਿਲਾਂ, 'ਕੀਰਤਨ' ਦੀ ਦਾਤ ਬਖਸ਼ੀ। ਗੁਰੂ ਨਾਨਕ ਸਾਹਿਬ ਜੀ ਅਕਾਲ ਸਰੂਪ ਸਨ ਹੀ। ਉਨ੍ਹਾਂ ਦੀ ਬਖਸ਼ਿਸ਼ ਨਾਲ ਭਾਈ ਮਰਦਾਨਾ ਜੀ ਭੀ ਰੱਬੀ ਆਬ ਵਾਲਾ ਬਣ ਗਿਆ।

ਭਾਈ ਗੁਰਦਾਸ ਜੀ ਫੁਰਮਾਉਂਦੇ ਹਨ :

ਇਕ ਬਾਬਾ ਅਕਾਲ ਰੂਪ, ਦੂਜਾ ਰਬਾਬੀ ਮਰਦਾਨਾ ॥

(ਵਾਰ ੧ ਪਉੜੀ ੩੫)

ਗੁਰਮਤਿ ਸੰਗੀਤ ਦੇ ਪੰਨੇ 31 ਤੇ ਸਚਖੰਡਵਾਸੀ (ਡਾਕਟਰ ਚਰਨ ਸਿੰਘ ਜੀ ਇਸ ਤਰ੍ਹਾਂ ਲਿਖਦੇ ਹਨ :

1. ਇਸ ਗੁਰਮਤਿ ਸੰਗੀਤ ਦੇ ਆਦਿ ਪ੍ਰਚਾਰ ਦੇ ਆਰੰਭ ਕਰਤਾ ਸ੍ਰੀ ਗੁਰੂ ਨਾਨਕ ਦੇਵ ਜੀ ਹਨ।

2. ਸੰਮਤ 1560 ਬਿਕ੍ਰਮੀ ਵਿਚ ਸੁਲਤਾਨਪੁਰ ਦੇ ਜੰਗਲ ਵਿਚ ਵੇਈ ਦੇ ਕਿਨਾਰੇ ਭਾਈ ਮਰਦਾਨੇ ਨੂੰ ਗੁਰੂ ਨਾਨਕ ਜੀ ਨੇ ਆਪਣੇ ਸੰਗੀਤ ਦੇ ਅਨੁਸਾਰ ਕੀਰਤਨ ਬਖਸ਼ਿਆ ਦੇਖੋਂ ਨਾਨਕ ਪ੍ਰਕਾਸ਼ ਪੂਰਬਾਰਧ ਧਿਆ 34,35

3. ਸਾਜ਼ਾਂ ਵਿਚੋਂ ਸਾਜ਼ ਪਹਿਲਾ ਰਬਾਬ ਜੋ ਆਦਿ ਸਾਹਿਬਾਂ ਨੇ ਮੁਖ ਰਖਿਆ, ਦੇਖੋ ਕਾਨੂੰਨ ਮੌਸੀਕੀ ਸਫ਼ਾ 309 ਪਰ ਲਿਖਿਆ ਹੈ—ਔਰ ਬਾਜ਼ਕਾ ਕੌਲ ਹੈ, ਕਿ ਯਹ ਰਬਾਬ ਈਜਾਦ ਔਰ ਮੁਖਤਰਾਅ ਕੀਆ ਹੂਆ ਗੁਰੂ ਨਾਨਕ ਸ਼ਾਹ ਫ਼ਕੀਰ ਕਾ ਹੈ। ਇਸ ਇੱਲਮ ਮੇਂ ਉਨਕੋ ਨਿਹਾਇਤ ਹੀ ਦਖਲ ਥਾ, ਕਿ ਅਪਣੀ ਜ਼ਿੱਦਤ ਤਬਾਅ ਸੇ (ਯਹ) ਰਬਾਬ ਈਜਾਦ ਕੀਆ ਥਾ। (ਇਸ ਰਬਾਬ ਬਾਬਤ ਏਹੋ ਲੇਖਕ ਲਿਖਦਾ ਹੈ) ਕਿ ਛੇ ਤਾਰ ਹੁੰਦਾ ਹੈ ਤਾਰ

ਰੇਸ਼ਮੀ ਹੁੰਦੇ ਹਨ। ਦੂਜਾ ਸਰੰਦਾਂ ਜੋ ਗੁਰੂ ਅਮਰਦਾਸ ਜੀ ਨੇ ਬਣਵਾਇਆ ਗੁਰ ਸਿੱਖਾਂ ਵਿਚ ਪ੍ਰਚਲੱਤ ਕੀਤਾ। 306 ਸਫ਼ੇ ਤੇ ਉਪਰੋਕਤ ਪੋਥੀ ਵਿਚ ਹੀ ਲਿਖਿਆ ਹੈ ਕਿ—ਸਰੰਦਾ ਈਜਾਦ ਕੀਆ ਹੂਆ ਗੁਰੂ ਰਾਮਦਾਸ ਜੀ ਕਾ ਹੈ। ਗੁਰਮਤਿ ਸੰਗੀਤ ॥

(2) ਭਾਈ ਕਾਹਨ ਸਿੰਘ ਜੀ ਨਾਭਾ ਗੁਰਮਤਿ ਮਾਰਤੰਡ ਦੇ ਸਫ਼ਾ 299-300 ਤੇ ਇਸ ਤਰ੍ਹਾਂ ਲਿਖਦੇ ਹਨ। ਭਾਈ ਮਰਦਾਨੇ ਜੀ ਤੋਂ ਪਿਛੋਂ ਉਨ੍ਹਾਂ ਦੀ ਸੰਤਾਨ ਅਤੇ ਹੋਰ ਰਬਾਬੀ ਤਥਾ ਪ੍ਰੇਮੀ ਸਿੱਖ ਰਾਗੀ ਕੀਰਤਨਿ ਦਾ ਪ੍ਰਚਾਰ ਕਰਦੇ ਰਹੇ। ਸ੍ਰੀ ਗੁਰੂ ਅਰਜਨ ਸਾਹਿਬ ਜੀ ਨੇ ਸਰੰਦਾ (ਸਵਰੰਧਾ) ਸਾਜ ਰਚ ਕੇ ਪ੍ਰੇਮੀ ਸਿੱਖਾਂ ਨੂੰ ਸੰਗੀਤ ਵਿਦਿਆ ਆਪ ਸਿਖਾਈ ਅਤੇ ਸ਼ਬਦਾਂ ਦੀਆਂ ਮਨੋਹਰ ਧਾਰਨਾਂ ਦਸੀਆਂ, ਅਰ ਨਿੱਤ ਕੀਰਤਨ ਦੀਆਂ 4 ਚੌਕੀਆਂ ਦੀ ਮਰਯਾਦਾ ਥਾਪੀ, ਜੋ ਇਸ ਵੇਲੇ ਤਕ ਸ੍ਰੀ ਹਰਿਮੰਦਰ ਸਾਹਿਬ ਵਿਚ ਕਾਯਮ ਹੈ।

ਗੁਰਮਤਿ ਵਿਚ ਮਨ ਦੀ ਏਕਾਗਰਤਾ ਲਈ ਸਰਬੋਉਤਮ ਸਾਧਨ ਕੀਰਤਨ ਹੈ।

## ਰਾਗ ਮਈ ਸ਼ਖਸੀਅਤ

(1) ਗੁਰਮਤਿ ਸੰਗੀਤ ਦੇ ਇਤਿਹਾਸ ਵਿਚ ਸਿੱਖ ਧਰਮ ਵਿਚ ਬੜੇ ਬੜੇ ਵਿਸਮਾਦ ਪੈਦਾ ਕਰਨ ਵਾਲੇ ਕੀਰਤਨੀਏਂ ਹੋਏ ਹਨ। ਜਿਨ੍ਹਾਂ ਨੇ ਆਪਣੀ ਸ਼ਖਸੀਅਤ, ਰਾਗ ਅਤੇ ਗੁਰਬਾਣੀ ਦੇ ਕੀਰਤਨਿ ਰਾਹੀਂ ਸਿੱਖ ਜਗਤਿ ਵਿਚ ਵੱਡ ਮੁੱਲਾ ਪ੍ਰਚਾਰ ਕੀਤਾ। ਜਿਵੇਂ ਸੰਤ ਬਾਬਾ ਸ਼ਾਮ ਸਿੰਘ ਜੀ, ਜਿਨ੍ਹਾਂ ਨੇ ਬਹੁਤ ਅਰਸਾ ਸ੍ਰੀ ਹਰਿਮੰਦਰ ਸਾਹਿਬ ਅੰਦਰ ਸਰੰਦੇ ਨਾਲ ਕੀਰਤਨਿ ਕੀਤਾ। (ਆਪ ਜੀ ਅਨਮਾਨ ਜਨਮ 1803) ਈ. ਅਤੇ ਅਕਾਲ ਚਲਾਣਾ 1929 ਈ. ਹੈ।

(2) ਜਿਸ ਮਹਾਨ ਪ੍ਰਉਪਕਾਰੀ ਅਤੇ ਸਰਬ ਪੱਖੀ ਸ਼ਖਸੀਅਤ ਦਾ ਮੈਂ ਏਥੇ ਜ਼ਿਕਰ ਕਰਨਾ ਚਾਹੁੰਦਾ ਹਾਂ ਉਹ ਮਹਾਂਪੁਰਖ ਸਚਖੰਡ ਵਾਸੀ ਬਾਬਾ ਜਵਾਲਾ ਸਿੰਘ ਜੀ ਸਨ। ਇਸ ਮਹਾਨ ਕੀਰਤਨੀਏ ਦਾ ਜਨਮ, ਗੁਰਮਤਿ, ਗੁਰਬਾਣੀ ਸੰਗੀਤ, ਪ੍ਰਾਚੀਨ, ਰੀਤ ਰਤਨਾਵਲੀ ਅਨਸਾਰ ਸੰਨ 1872 ਵਿਚ ਪਿੰਡ ਸੈਦਪੁਰ ਠੱਠਾ ਟਿੱਬਾ, ਜ਼ਿਲ੍ਹਾ ਕਪੂਰਥਲਾ ਵਿਖੇ ਹੋਇਆ।

## ਵਿਰਸਾ

ਉਪਰੋਕਤਿ ਪੋਥੀ ਦੇ ਅਧਾਰ ਤੇ ਇਨ੍ਹਾਂ ਦੇ ਖ਼ਾਨਦਾਨ ਵਿਚ ਦਸਵੇਂ ਪਾਤਿਸ਼ਾਹ ਕਲਗੀਧਰ ਜੀ ਮਹਾਰਾਜ ਦੇ ਸਮੇਂ ਤੋਂ ਕੀਰਤਨਿ ਦੀ ਦਾਤ ਦੀ ਬਖਸ਼ਿਸ਼ ਚਲੀ ਆ ਰਹੀ ਸੀ। ਜਿਸਨੇ ਏਸ ਕੀਰਤਨੀਏ ਨੂੰ ਮਹਾਨਤਾ ਪਰਦਾਨ ਕੀਤੀ।

(3) ਵਿਦੱਯਾ-ਦਾਤੇ

1. ਬਾਬਾ ਸਰਧਾ ਸਿੰਘ ਜੀ, ਜਿਨ੍ਹਾਂ ਨੇ ਗਿੜਵੜੀ, ਜ਼ਿਲ੍ਹਾ ਹੋਸ਼ਿਆਰਪੁਰ ਜੋ ਨਿਰਮਲੇ ਮਹਾਂਪੁਰਖਾਂ ਦੀ ਸੰਸਕ੍ਰਿੱਤ ਵਿਦੱਯਾ ਦੀ ਭੀ ਪੁਰਾਣੀ ਟਕਸਾਲ ਸੀ। ਅਤੇ ਸੰਗੀਤ ਵਿਦੱਯਾ ਦੀ ਭੀ, ਟਕਸਾਲ ਸੀ ਤੋਂ ਸੰਗੀਤ ਵਿਦੱਯਾ, ਸਤਾਰ, ਸਰੰਦਾ ਆਦਿ ਸਾਜ਼ਾਂ ਦੀ ਉਨ੍ਹਾਂ ਪਾਸੋਂ ਕੀਰਤਨਿ ਦੀ ਦਾਤ ਪ੍ਰਾਪਤ ਕੀਤੀ।

2. ਦੂਸਰੇ ਸ੍ਰੀ ਹਰਿਮੰਦਰ ਸਾਹਿਬ ਜੀ ਦੇ ਉਸ ਵਕਤ ਦੇ ਪ੍ਰਸਿੱਧ ਕੀਰਤਨੀਏ ਭਾਈ ਸਾਹਿਬ, ਵਸਾਵਾ ਸਿੰਘ ਜੀ, ਜਿਨ੍ਹਾਂ ਬਾਰੇ ਚੀਫ਼ ਖਾਲਸਾ ਦੀਵਾਨ ਦੇ ਗੁਰਮਤਿ ਸੰਗੀਤ ਦੇ ਦੂਜੇ ਭਾਗ ਰਤਨ ਸੰਗੀਤ ਭੰਡਾਰ ਵਿਚ ਰਾਗੀ, ਮਾਸਟਰ ਭਾਈ ਪ੍ਰੇਮ ਸਿੰਘ ਜੀ ਨੇ ਇਸ ਤਰ੍ਹਾਂ ਲਿਖਿਆ ਹੈ—

ਯਥਾ ਕਾਵ ਸਿਖਾਈ ਵਿਸ਼ਨ ਹਰਿ, ਰਾਗੁ ਵਸਾਵਾ ਸਿੰਘ !!
ਦਿੱਯਾਦਾਯਕ, ਯੁਗਲ ਗੁਰ ਤਿਨ ਪਦ ਬੰਦ ਸਵੇਛੰਦ !!
ਹੋਰ ਜਿਤਕ ਸੰਗੀਤ ਹੈ, ਰਾਗ ਤਾਰ ਵਿਸਤਾਰ ॥
ਰਤਨ ਸੰਗੀਤ ਭੰਡਾਰ ਮੋਂ ਰਾਗੋ ਜਸ ਨਿਰੰਕਾਰ ॥
ਗੁਰੂ ਅਰਜਨ ਬਖਸ਼ੀਸ਼ ਸੇ, ਕਵਿ ਕੁਲ ਮੋ ਤੇ ਰਾਗ ॥
ਸਪਤ ਪੀੜੀਆਂ ਸਬਦ ਪੜ, ਆਈਂ ਅਜ ਦਿਨ ਗਾ ॥

ਸੋ ਐਸੇ ਮਹਾਨ ਵਿੱਦਯਵਾਨ ਕੀਰਤਨੀਏਂ ਭਾਈ ਵਸਾਵਾ ਸਿੰਘ ਜੀ ਸਨ। ਜਿਨ੍ਹਾਂ ਪਾਸੋਂ ਸੱਚਖੰਡ ਵਾਸੀ ਬਾਬਾ ਜਵਾਲਾ ਸਿੰਘ ਜੀ ਰਾਗੀ ਜੀ ਨੇ ਵਿਦਯਾ ਪ੍ਰਾਪਤ ਕੀਤੀ। ਲੇਖ ਦੇ ਲੰਬੇ ਹੋਣ ਦੇ ਡਰ ਕਰਕੇ ਮੈਂ ਹੋਰ ਵਿਸਥਾਰ ਵਿਚ ਨਹੀਂ ਜਾਣਾ ਚਾਹੁੰਦਾ। ਆਪ ਜੀ ਨੇ ਜਿਥੇ ਗ੍ਰਸਤਿ ਜੀਵਨ ਵਿਚ ਰਹਿੰਦਿਆਂ ਗੁਰਮਤਿ ਅਨੁਸਾਰ ਆਪਣਾ ਜੀਵਨ ਬਤੀਤ ਕੀਤਾ। ਉਥੇ ਬਹੁਤ ਸਾਰੇ ਰਾਗੀ ਸਿੰਘ ਪੈਦਾ ਕੀਤੇ। ਬਹੁਤੇ ਸੂਰਮੇ ਰਾਗੀ ਸਿੰਘ ਉਨ੍ਹਾਂ ਨੂੰ ਆਪਣੇ ਘਰ ਵਿਚ ਰੱਖ ਕੇ ਸੰਗੀਤ-ਵਿਦੱਯਾ ਸਿਖਾਉਣੀ, ਗੁਰਬਾਣੀ ਪੜਾਉਣੀ, ਬਾਣੀ ਯਾਦ ਕਰਵਾਉਣੀ ਅਤੇ ਓਥੇ ਪੂਜਯ ਮਾਤਾ ਜੀ, ਰਣਜੋਧ ਕੌਰ ਜੀ ਰਾਗੀ ਸਿੰਘਾਂ ਦੇ ਕੇਸੀਂ ਇਸ਼ਨਾਨ ਅਤੇ ਬਸਤਰ ਧੋਵਣ ਦੀ ਸੇਵਾ ਅਤੇ ਲੰਗਰ ਦੀ ਸੇਵਾ ਭੀ ਆਪ ਕਰਿਆ ਕਰਦੇ ਸਨ। ਜਿਵੇਂ ਭਾਈ ਰਾਮ ਸਿੰਘ ਜੀ। ਭਾਈ ਮੰਨਾਂ ਸਿੰਘ ਜੀ। ਭਾਈ ਜੈਦੇਵ ਸਿੰਘ ਜੀ ਭਾਈ ਬਾਵਾ ਸਿੰਘ ਭਾਈ ਗੋਪਾਲ ਸਿੰਘ ਜੀ ਆਦਿ।

ਆਪ ਜੀ ਦੀ ਖ਼ਾਸ ਵਿਸ਼ੇਸ਼ਤਾ ਕੀਰਤਨਿ ਵਿਚ ਤੰਤੀ ਸਾਜ਼ ਤਾਊਸ ਬਜਾਉਣ ਦੀ ਸੀ। ਕਈ ਵਾਰੀ ਦੋ ਜੋੜੀਆਂ ਵਾਲੇ ਪਖਾਵਜੀ, ਹੁੰਦੇ ਸਨ ਜਿਨ੍ਹਾਂ ਵਿਚੋਂ ਭਾਈ ਹਰਿਨਾਮ ਸਿੰਘ, ਭਾਈ ਅਰਜਨ ਸਿੰਘ ਜੀ ਤ੍ਰਿਗੜ, ਬਹੁਤ ਪ੍ਰਸਿੱਧ ਸਨ। ਆਪ ਜੀ ਦੇ ਗੁਰੂ ਗ੍ਰੰਥ ਸਾਹਿਬ ਜੀ ਦੇ ਇੱਕਤੀ ਰਾਗ ਅਤੇ ਰਾਗ ਮਾਲਾ ਦੇ ਚੌਰਾਸੀ ਰਾਗੁ ਯਾਦ ਸਨ। ਅਤੇ ਸਾਰੀਆਂ ਪੱੜਤਾਲਾਂ ਗਾਉਂਦੇ ਸਨ।

## ਸੰਤਾਨ

ਬਾਬਾ ਜਵਾਲਾ ਸਿੰਘ ਜੀ ਰਾਗੀ ਜੀ ਦੀਆਂ ਜਿਥੇ ਸਪੁਤ੍ਰੀਆਂ ਹਨ। ਆਪ ਵੱਡਪ੍ਰਵਾਰੀ ਸਨ ਉਥੇ ਉਨ੍ਹਾਂ ਦੇ ਤਿੰਨ ਸਪੁੱਤਰ ਵੱਡੇ ਭਾਈ ਸਾਹਿਬ ਗੁਰਚਰਨ ਸਿੰਘ ਜੀ, ਭਾਈ ਸਾਹਿਬ ਅਵਤਾਰ ਸਿੰਘ ਜੀ ਅਤੇ ਹੈਡ ਮਾਸਟਰ ਸਰਦਾਰ ਗੁਰਦਿਆਲ ਸਿੰਘ ਜੀ ਹਨ।

ਆਪ ਜੀ ਦੀ ਏਹ ਮਹਾਨ, ਸਿੱਖ ਪੰਥ ਨੂੰ ਦੇਣ ਹੈ। ਆਪਣੇ ਸਪੁੱਤਰਾਂ ਨੂੰ ਗੁਰਮਤਿ ਸੰਗੀਤ ਦੀ ਅਪਾਰ ਬਖਸ਼ਿਸ਼ ਕੀਤੀ ਉਨ੍ਹਾਂ ਸਮਿਆਂ ਵਿਚ ਮੈਟਰਿਕ ਪਾਸ ਤਹਿਸੀਲਦਾਰ

ਲਗ ਜਾਇਆ ਕਰਦਾ ਸੀ। ਪਰ ਮਹਾਨ ਪਰਉਪਕਾਰੀ ਜੀ ਨੇ ਆਪਣੇ ਸਪੁੱਤਰਾਂ ਨੂੰ ਕੀਰਤਨਿ ਦੀ ਹੀ ਅਸੀਸ ਬਖਸ਼ੀ ਸਿੱਖ ਧਰਮ ਦਾ ਤਾਂ ਵਿਰਸਾ ਹੀ ਕੀਰਤਨਿ ਹੈ।

ਗੁਰਬਾਣੀ ਪ੍ਮਾਣ 'ਪੂਤਾ ਮਾਤਾ ਕੀ ਆਸੀਸ' ॥ ੧ ॥
ਨਿਮਖ ਨਾ ਬਿਸਰਉ ਤੁਮ ਕਉ ਹਰਿ ਹਰਿ, ਸਦਾ ਭਜਹੁ ਜਗਦੀਸ ॥ਰਹਾਉ॥
ਸਤਿਗੁਰ ਤੁਮ ਕਉ ਹੋਇ ਦਇਆਲਾ, ਸੰਤ ਸੰਗਿ ਤੇਰੀ ਪ੍ਰੀਤਿ ॥
ਕਾਪੜ ਪਤਿ ਪਰਮੇਸਰੁ ਰਾਖੀ, ਭੋਜਨੁ ਕੀਰਤਨੁ ਨੀਤਿ ॥ ੨ ॥
(ਗੁਜਰੀ ਮਹਲਾ ੫, ਪੰਨਾ ੫੯੬)

ਮੈਨੂੰ ਏਹ ਲਿਖਣ ਵਿਚ ਖੁਸ਼ੀ ਮਹਿਸੂਸ ਹੋ ਰਹੀ ਹੈ ਕਿ ਸਿੱਖ ਜਗਤ ਵਿਚ ਇਨ੍ਹਾਂ ਕੀਰਤਨੀਆਂ ਦੀ ਮਹਾਨ ਦੇਣ ਹੈ। ਦਿੱਲੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸੂਬਾ ਦਿੱਲੀ, ਦੇ ਪ੍ਰਬੰਧਕ ਅਤੇ ਮੈਨੇਜਰ ਸਾਹਿਬ ਸਰਦਾਰ ਗੁਰਦਿਆਲ ਸਿੰਘ ਜੀ ਨੇ ਐਸੇ ਗੁਰਮਤਿ ਸੰਗੀਤ ਦੇ ਕੀਰਤਨੀਏ ਗੁਰਦੁਆਰਾ ਸੀਸ ਗੰਜ ਸਾਹਿਬ ਅਤੇ ਗੁਰਦੁਆਰਾ ਸ੍ਰੀ ਬੰਗਲਾ ਸਾਹਿਬ ਵਿਖੇ ਇਨ੍ਹਾਂ ਦੇ ਕੀਰਤਨਿ ਸੁਣਨ ਦਾ ਸੰਗਤਾਂ ਨੂੰ ਮਾਣ ਬਖਸ਼ਿਆ। ਏਥੇ ਹੀ ਮੈਂ ਏਹ ਭੀ ਜ਼ਿਕਰ ਕਰਨਾ ਯੋਗ ਸਮਝਦਾ ਹਾਂ ਕਿ ਪੰਜਾਬੀ ਯੂਨੀਵਰਸਿਟੀ ਪਟਿਆਲਾ ਨੇ ਮਹਾਂ-ਪੁਰਖ ਬਾਬਾ ਜਵਾਲਾ ਸਿੰਘ ਜੀ ਦੇ ਪੁਰਾਤਨਿ ਸੰਗੀਤ, ਗੁਰੂ ਗ੍ਰੰਥ ਸਾਹਿਬ ਜੀ ਦੇ ਗੁਰਬਾਣੀ ਸੰਗੀਤ ਅਤੇ ਪੜਤਾਲਾਂ ਆਦਿ ਜੀ ਅਮਰ ਰਚਨਾਂ ਕਰਕੇ ਸਿੱਖ ਜਗਤਿ ਵਿਚ ਬੜਾ ਪ੍ਰਉਪਕਾਰ ਦਾ ਕੰਮ ਕੀਤਾ ਹੈ, ਪੰਜਾਬੀ ਯੂਨੀਵਰਸਿਟੀ ਵਲੋਂ ਡਾਕਟਰ ਤਾਰਨ ਸਿੰਘ ਜੀ ਸਚਖੰਡ-ਵਾਸੀ ਨੇ ਜਿਥੇ ਗੁਰਬਾਣੀ ਸੰਗੀਤ, ਪ੍ਰਾਚੀਨ ਰੀਤ ਰਤਨਾਵਲੀ ਦੋ ਭਾਗਾਂ ਵਿਚ ਲਿਖਵਾਕੇ ਭਾਈ ਸਾਹਿਬ ਅਵਤਾਰ ਸਿੰਘ ਜੀ ਭਾਈ ਸਾਹਿਬ ਗੁਰਚਰਨ ਸਿੰਘ ਜੀ, ਭਾਈ ਸਾਹਿਬ ਸਵਰਨ ਸਿੰਘ ਜੀ ਨੂੰ ਮਹਾਨ ਉਤਸ਼ਾਹ ਬਖਸ਼ਿਆ ਏਥੇ ਮੈਂ ਏਹ ਭੀ ਲਿਖਣਾ ਯੋਗ ਸਮਝਦਾ ਹਾਂ ਕਿ ਗੁਰਦੁਆਰਾ ਪ੍ਰਬੰਧਕ ਕਮੇਟੀ ਸੂਬਾ ਦਿੱਲੀ, ਵਿਦਯਾਲੇ ਦਾ ਪ੍ਰਬੰਧ ਕਰਕੇ ਇਹ ਰੀਤਾਂ ਵਿਦਯਾਰਥੀਆਂ ਨੂੰ ਸਿਖਾ ਸਕਣ ਤਾਂ ਬੜਾ ਭਾਰੀ ਉਪਕਾਰ ਹੋਵੇਗਾ।

## ਪ੍ਰਚਾਰ ਖੇਤਰ

ਬਾਬਾ ਜਵਾਲਾ ਸਿੰਘ ਜੀ ਰਾਗੀ, 'ਸੰਤ' ਬਿਰਤੀ ਦੇ ਸਨ। ਆਪ ਜੀ ਦਾ ਨਿਤਨੇਮ, ਪੰਜ ਗ੍ਰੰਥੀ, ਅਤੇ ਦਸ ਗ੍ਰੰਥੀ ਸੀ। ਜਿਥੇ ਪ੍ਰਭਾਵਸ਼ਾਲੀ ਸ਼ਖਸੀਅਤ, ਮਿੱਠ ਬੋਲੜੇ ਅਤੇ ਬਹੁਤ ਹੀ ਮਿਲਣਸਾਰ ਸਨ। ਉਨ੍ਹਾਂ ਦੇ ਪ੍ਰਚਾਰ ਦਉਰੇ, ਜਿਥੇ ਪੰਜਾਬ, ਸਿੰਧ ਜ਼ਿਲਾ ਲਾਇਲਪੁਰ, ਮਿੰਟਗੁਮਰੀ, ਮੁਲਤਾਨ ਤੇ ਸਾਰੇ ਹਿੰਦੋਸਤਾਨ ਦੇ ਸਿੱਖ ਸੰਸਾਰ ਵਿਚ ਸੀ। ਇਸ ਲੇਖ ਦੇ ਲਿਖਾਰੀ ਦੇ ਪਿਤਾ ਜੀ ਸਰਦਾਰ ਮੋਹਰ ਸਿੰਘ ਜੀ ਸਚਖੰਡ-ਵਾਸੀ, ਨੇ ਬੜਾ ਪਿੰਡ (ਜ਼ਿਲਾ ਜਲੰਧਰ) ਤੋਂ ਸਾਂਦਲ ਬਾਰ ਜ਼ਿਲਾ ਲਾਇਲਪੁਰ, ਚੱਕ ਨੰਬਰ 104 ਵਿਚ ਜਾ ਕੇ ਜ਼ਮੀਨ ਪ੍ਰਾਪਤ ਕੀਤੀ ਸੀ। ਜਿਥੇ ਆਪ ਸਫਲ ਕਾਰੋਬਾਰੀ ਸਨ ਉਥੇ ਕੀਰਤਨ ਦੇ ਬੜੇ ਰਸੀਏ ਸਨ ਜਦੋਂ ਕਿਤੇ ਕੀਰਤਨਿ ਦੀ ਗੱਲ ਚਲਦੀ ਤਾਂ ਉਨ੍ਹਾਂ ਦਾ ਕੰਠ ਗੱਦ ਗੱਦ ਹੋ ਜਾਂਦਾ। ਦਾਸ ਦਾ ਜਨਮ ਸਮਰਾਂ ਜੰਡਿਆਲਾ (ਜ਼ਿਲਾ ਲਾਇਲਪੁਰ) ਹੋਇਆ। ਛੋਟੇ ਹੁੰਦਿਆਂ ਤੋਂ ਸ੍ਰੀ ਨਨਕਾਣੇ ਸਾਹਿਬ ਜਾਣਾ। ਸ੍ਰੀ ਨਨਕਾਣਾ ਸਾਹਿਬ ਸਾਡੇ ਕੋਲੋਂ

ਚੜਦੇ ਵੱਲ 40 ਕੁ ਮੀਲਾਂ ਤੇ ਸੀ ਹਰਿ ਸਾਲ ਕੱਤਕ ਪੂਰਨਮਾਸੀ ਤੇ ਗੁਰਪੂਰਬ ਤੇ ਪੈਦਲ ਚੱਲ ਕੇ ਸੰਗਤਾਂ ਦੇ ਜੋੜ ਮੇਲੇ ਦਰਸ਼ਨ ਕਰਨੇ। ਉਨ੍ਹਾਂ ਦਿਨਾਂ ਵਿਚ ਭਾਈ ਸਾਹਿਬ ਸਮੁੰਦ ਸਿੰਘ ਜੀ ਰਾਗੀ ਸਚਖੰਡ ਵਾਸੀ ਜੁਆਨੀ ਵਿਚ ਸਨ। ਗੁਰਦੁਆਰਾ ਜਨਮ ਅਸਥਾਨ ਵਿਚ ਆਸਾ ਜੀ ਦੀ ਵਾਰ ਦਾ ਕੀਰਤਨ ਇਨ੍ਹਾਂ ਜਥਿਆਂ ਤੋਂ ਸੁਣਿਆਂ ਕਰਦੇ ਸਨ। ਭਾਈ ਚਾਂਦ ਜੀ ਰਬਾਬੀ, ਭਾਈ ਸਾਹਿਬ ਸੰਤਾ ਸਿੰਘ, ਭਾਈ ਸੁਰਜਨ ਸਿੰਘ ਜੀ, ਭਾਈ ਪੂਰਨ ਸਿੰਘ ਜੀ ਤਰਨਤਾਰਨ ਵਾਲੇ। ਭਾਈ ਹੀਰਾ ਸਿੰਘ ਜੀ ਭਾਗ ਸਿੰਘ ਜੀ ਭਾਈ ਪਿਆਰਾ ਸਿੰਘ ਜੀ ਰਬਾਬੀ, ਸ੍ਰ: ਗੁਰਮੁਖ ਸਿੰਘ ਸਰਮੁਖ ਸਿੰਘ ਜੋ ਅਨੰਦ ਅਸਚਰੱਜ ਵਿਸਮਾਦਿਕ ਅਵਸਥਾ ਦੇ ਦੇਣ ਵਾਲਾ ਬਣਦਾ ਸੀ ਉਹ ਲਿਖਣ ਤੋਂ ਬਾਹਰ ਹੈ। ਬਾਬਾ ਜਵਾਲਾ ਸਿੰਘ ਜੀ ਰਾਗੀ ਭੀ ਸ੍ਰੀ ਨਨਕਾਣੇ ਸਾਹਿਬ ਜਾਇਆ ਕਰਦੇ ਸਨ ਏਹ ਵਿਦੱਯਾ ਵਿਚ ਭੀ ਉਮਰ ਵਿਚ ਭੀ ਸਾਰਿਆ ਤੋਂ ਵੱਡੇ ਸਨ। ਇਨ੍ਹਾਂ ਦਾ ਸਮਾਂ ਆਸਾ ਜੀ ਦੀ ਵਾਰ ਦੀ ਸਮਾਪਤੀ ਵੇਲੇ ਹੁੰਦਾ ਸੀ, ਥੋੜੀ ਢੁਕੱਵੀਂ ਵਿਆਖਿਆ ਕਰਕੇ ਸੰਗੀਤ ਨੂੰ ਚਾਰ ਚੰਦ ਲਾ ਦਿੰਦੇ ਸਨ। ਸ਼ਹੀਦੀ ਜੀਵਨ ਤੇ ਬੋਲਦਿਆਂ, ਸਿੰਘਾਂ ਨੂੰ ਪੰਥ, ਵਾਸਤੇ ਕੁਰਬਾਨੀ ਕਰਨ ਵਾਸਤੇ ਅਥਾਹ ਜੋਸ਼ ਭਰ ਦਿੰਦੇ ਸਨ। ਸੱਚੀ ਗੱਲ ਕਹਿਣ ਲੱਗੇ ਨਾ ਗੌਰਮਿੰਟ ਦੀ ਪਰਵਾਹ ਕਰਦੇ ਸਨ ਨਾ ਪ੍ਰਬੰਧਕਾਂ ਦੀ ਪ੍ਰਵਾਹ ਕਰਦੇ ਸਨ ਮੇਰੇ ਪਿਤਾ ਜੀ ਪ੍ਰੇਰਨਾ ਕਰਦੇ ਸਨ ਕਿ ਇਨ੍ਹਾਂ ਕੋਲੋਂ ਕੀਰਤਨ ਦੀ ਦਾਤ ਪ੍ਰਾਪਤ ਕਰਨੀ ਚਾਹੀਦੀ ਹੈ। ਬਚਪਨ ਵਿਚ ਵਿਦੱਯਾ ਦੀ ਪ੍ਰਾਪਤੀ ਅਤੇ ਘਰੇਗੀ ਕੰਮਾਂ ਵਿਚ ਸਮਾਂ ਨਾ ਮਿਲਿਆ 1946 ਵਿਚ ਪਿਤਾ ਜੀ ਅਕਾਲ ਚਲਾਣਾ ਕਰ ਗਏ ਅਤੇ 1947 ਵਿਚ ਪਾਕਿਸਤਾਨ ਬਣ ਗਿਆ ਏਧਰ ਆਉਂਦਿਆਂ ਜੋ ਕੁਛ ਪਾਕਿਸਤਾਨ ਵਿਚ ਘਲੂਘਾਰਾ ਹੋਇਆ ਬੜਾ ਦਰਦਨਾਕ ਅਤੇ ਕਥਨ ਲਿਖਣ ਤੋਂ ਬਾਹਰ ਹੈ।

## ਪਹਿਲੀ ਦਰਸ਼ਨ ਦਾਤ

ਪੁਰਾਣੀ ਯਾਦ ਜਦੋਂ ਆਉਂਦੀ ਹੈ ਤਾਂ ਬਿਰਹੋਂ, ਕੁੱਠੀ ਆਤਮਾ ਤੱੜਫ਼ ਉਠਦੀ ਹੈ। ਪਾਕਿਸਤਾਨ ਤੋਂ ਆਕੇ ਪ੍ਰਵਾਰ ਦਾ ਇੰਤਜ਼ਾਮ ਪਿੰਡ ਗੁਹੀਰ ਜ਼ਿਲਾ ਜਲੰਧਰ 1947 ਵਿਚ ਕੀਤਾ। ਤੇ ਦਾਸ ਪਿਤਾ ਜੀ ਦੀ ਪ੍ਰੇਰਨਾ ਅਨੁਸਾਰ ਵਿਦੱਯਾ ਪ੍ਰਾਪਤੀ ਵਾਸਤੇ ਮਹਾਂਪੁਰਖ ਪਰਉਪਕਾਰੀ ਵਿਦੱਯਾ ਦਾਤੇ ਬ੍ਰਹਮ ਗਿਆਨੀ ਜਥੇਦਾਰ ਸੰਤ ਗੁਰਦਿਆਲ ਸਿੰਘ ਜੀ ਸਚਖੰਡ ਵਾਸੀ ਪਿੰਡ ਬੋਪਰਾਏ (ਜ਼ਿਲਾ ਲੁਧਿਆਣਾ) ਪਾਸ ਗਿਆ। ਫਰਵਰੀ ਵਿਚ ਵੱਡੇ ਮਹਾਂਪੁਰਖ ਬ੍ਰਹਮ ਗਿਆਨੀ ਸੰਤ ਸੁੰਦਰ ਸਿੰਘ ਜੀ ਭਿੰਡਰਾਂਵਾਲਿਆਂ ਦਾ ਜੋੜ ਮੇਲਾ ਹੁੰਦਾ ਹੈ। ਉਨ੍ਹਾਂ ਦੀ ਪਿਆਰੀ ਯਾਦ ਵਿਚ ਏਹ ਸਾਲਾਨਾਂ ਬਰਸੀ ਮਹਾਂਪੁਰਸ਼ਾਂ ਦਾ ਕੁੰਭ ਦਾ ਹੀ ਮੇਲਾ ਹੁੰਦਾ ਹੈ। ਜਿਸ ਤਰ੍ਹਾਂ ਹਰ ਸਾਲ ਸੰਗੀਤ ਦਾ ਹਰਿਬਲੱਭ ਦਾ ਜੋੜ ਮੇਲਾ ਜਲੰਧਰ ਹੁੰਦਾ ਹੈ ਹਿੰਦੁਸਤਾਨ ਦੇ ਵਿਦਵਾਨ ਗਵਈਏ, ਸਰੋਤਿਆਂ ਦੇ ਕੰਨ ਸੁਰ ਕਰ ਦਿੰਦੇ ਸਨ ਏਸੇ ਤਰ੍ਹਾਂ ਏਹ ਟਕਸਾਲੀ ਵਿਦੱਯਾ ਦੇ ਕੇਂਦਰ, ਭਿੰਡਰਾਂਵਾਲੀ ਟੱਕਸਾਲ ਦੇ ਮਣੀ ਮੁਕਟ ਸੰਤ ਇੰਦਰ ਸਿੰਘ ਜੀ, ਮਹਾਪੁਰਖ, ਪੰਥ ਦੇ ਮਹਾਨ ਗੁਰਮਤਿ ਵਿਦਵਾਨ ਕਰਨੀ ਅਤੇ ਕਥਨੀ ਦੇ ਸੂਰੇ ਸੰਤ ਗੁਰਬਚਨ ਸਿੰਘ ਜੀ ਖਾਲਸਾ, ਸੰਤ ਅਜਾਇਬ ਸਿੰਘ ਜੀ; ਸੰਤ ਗਿਆਨੀ ਨਰਾਇਣ ਸਿੰਘ ਜੀ ਲਧਾਈਕੇ। ਸੰਤ ਹਜੂਰਾ ਸਿੰਘ ਜੀ ਬਾਈ ਭਿੰਡਰਾਂਵਾਲੀ

ਟੱਕਸਾਲ ਦੇ ਸੂਮਹ ਵਿਦਵਾਨ ਵਿਦਿਆਰਥੀ ਸਿੰਘ ਸਾਹਿਬ ਗਿਆਨੀ ਕਿਰਪਾਲ ਸਿੰਘ ਹੈੱਡ ਗ੍ਰੰਥੀ ਸ੍ਰੀ ਹਰਿਮੰਦਰ ਸਾਹਿਬ, ਸਿੰਘ ਸਾਹਿਬ ਗਿਆਨੀ ਮਨੀ ਸਿੰਘ ਜੀ ਹਨ। ਪੰਡਿਤ ਹਾਕਮ ਸਿੰਘ ਜੀ ਅਤੇ ਹੋਰ ਪੰਡਤਾਂ ਵਿਦਵਾਨਾਂ ਦੇ ਦਰਸ਼ਨ ਅਤੇ ਵਿਚਾਰ ਸੁਣਕੇ ਸਰੋਤਿਆਂ ਦੇ ਕੰਨ ਪਵਿੱਤਰ ਹੋ ਜਾਂਦੇ ਸਨ। ਯਥਾ ਗੁਰਵਾਕ :

ਸਭ ਤੇ ਊਤਮ ਹਰਿ ਕੀ ਕਥਾ ॥
ਨਾਮੁ ਸੁਨਤ ਦਰਦ ਦੁਖ ਲਥਾ ॥ (ਸੁਖਮਨੀ ਸਾਹਿਤ ॥ ੪ ॥ ੨ ॥)

ਉਦੋਂ ਜਥੇਦਾਰ, ਸੰਤ ਗੁਰਦਿਆਲ ਸਿੰਘ ਜੀ ਹਰਿ ਸਾਲ ਗੁਰੂ ਗ੍ਰੰਥ ਸਾਹਿਬ ਜੀ ਦੀ ਕਥਾ, ਸੰਥਾ ਦੀ ਸਮਾਪਤੀ ਕਰਿਆ ਕਰਦੇ ਸਨ। ਸਮਾਪਤੀ ਦੀ ਕਥਾ ਸੰਤ ਗਿਆਨੀ ਗੁਰਬਚਨ ਸਿੰਘ ਜੀ ਕਰਦੇ ਸਨ। ਏਸ ਜੋੜ ਮੇਲੇ ਤੇ ਪੰਥ ਦੇ ਉਘੇ ਕੀਰਤਨੀਏ, ਰਾਗੀ, ਰਬਾਬੀ ਭੀ ਜਾਇਆ ਕਰਦੇ ਸਨ। ਮਹਾਂਪੁਰਖ, ਬਾਬਾ ਜਵਾਲਾ ਸਿੰਘ ਰਾਗੀ ਭੀ ਏਸ ਜੋੜ ਮੇਲੇ ਤੇ ਭਾਵੇਂ ਕਿਤੇ ਦੂਰ ਭੀ ਗਏ ਹੋਵਨ ਉਦੋਂ ਜ਼ਰੂਰ ਪੁੱਜ ਜਾਇਆ ਕਰਦੇ ਸਨ। 1948 ਦੇ ਜੋੜ ਮੇਲੇ ਤੇ ਦਾਸ ਨੇ ਉਨ੍ਹਾਂ ਦੇ ਪਹਿਲੀ ਵਾਰੀ ਦਰਸ਼ਨ ਕੀਤੇ। ਆਸਾ ਜੀ ਦੀ ਵਾਰ ਦਾ ਕੀਰਤਨ ਕਈ ਰਾਗੀ ਜਥਿਆਂ ਨੇ ਪ੍ਰਭਾਵਸ਼ਾਲੀ ਕੀਤਾ, ਭਾਈ ਜਸਵੰਤ ਸਿੰਘ ਕਲਾਰਾਂਵਾਲੇ, ਭਾਈ ਪੂਰਨ ਸਿੰਘ ਜੀ ਤਰਨਤਾਰਨ ਵਾਲੇ ਵਾਲੇ ਭਾਈ ਲਾਲ ਸਿੰਘ ਛੀਨੀਵਾਲ ਵਾਲੇ ਭਾਈ ਜਸਵੰਤ ਸਿੰਘ ਭਾਈ ਪਾਲ ਸਿੰਘ ਰਬਾਬੀ, ਨਨਕਾਣਾ ਸਾਹਿਬ ਵਾਲੇ ਸੰਤ ਬਲਵੰਤ ਸਿੰਘ ਜੀ ਕੋਹਾਟ ਵਾਲੇ ਸਭ ਤੋਂ ਪਿਛੋਂ ਬਾਬਾ ਜਵਾਲਾ ਸਿੰਘ ਰਾਗੀ ਦਾ ਸਮਾਂ ਸੀ। ਬਹਿੰਦਿਆ ਹੀ ਉਨ੍ਹਾਂ ਨੇ ਰਾਗ ਬਸੰਤ ਦੀ ਧਰੁਪਦ ਸ਼ੁਰੂ ਕੀਤੀ ਕਈ ਲੈਆਂ ਦਿਖਾ ਕੇ ਬਸੰਤ ਹਿੰਡੋਲ, ਅਤੇ ਬਹਾਰ ਦੀ ਰੀਤ।

ਸੁਆਮੀ ਪੰਡਤਾ ਤੁਮ ਦੇਹੁ ਮਤੀ ॥ ਅਤੇ
ਰਾਗੁ ਬਸੰਤ ਮਹਲਾ ੧ ਘਰ ੧ ਚਉਪਦੇ ਦੁਤੁਕੇ
ਮਾਹਾ ਮਾਹੁ ਮੁਮਾਹਖੀ ਚੜਿਆ, ਸਦਾ ਬਸੰਤੁ ॥ (ਪੰਨਾ 1165)

ਗਾਇਨ ਕੀਤੀ ਜਿਸਦਾ ਸਰੋਤੇ ਜਨਾਂ ਤੇ ਅਸਚਰਜ ਹੀ ਪ੍ਰਭਾਵ ਹੋਇਆ ਮੈਨੂੰ ਤਾਂ ਸਾਰੀਆਂ ਪਿਤਾ ਜੀ ਦੀਆਂ ਦਸੀਆਂ ਯਾਦਾਂ ਤਾਜ਼ਾ ਹੋ ਗਈਆਂ ਕਿ "ਮੈਂ ਨੀਰ ਵਹੇ ਵਹਿ ਚਲੇ ਜੀਉ ॥ ਵਾਲੀ ਅਵਸਥਾ ਹੋ ਗਈ।

## ਵਿਆਖਿਆ ਦਾ ਪ੍ਰਭਾਵ

ਵਿਆਖਿਆ ਗੁਰਮਤਿ ਵਿਚ ਗੁੱਝੀ ਹੋਈ, ਅਮਲੀ ਜੀਵਨ ਵਿਚ ਕਮਾਈ ਹੋਈ ਸੰਤਾਂ ਮਹਾਂਪੁਰਖਾਂ ਦੀ ਅੱਟਕਾਂ ਨੂੰ ਦੂਰ ਕਰ ਦਿੰਦੀ ਸੀ। ਹਾਸ ਰਸ ਦਾ ਐਸਾ ਵਿਅੰਗ ਕਰਨਾ ਕਿ ਸਰੋਤਿਆਂ ਦੇ ਢਿੱਡੀਂ ਪੀੜਾਂ ਪਾ ਦੇਣੀਆਂ। ਦੀਵਾਨ ਦੀ ਸਮਾਪਤੀ ਬਾਦ ਨਮਸਕਾਰ ਸਹਿਤ ਗੁਰ ਫਤਹਿ ਬੁਲਾਈ, ਬੜਾ ਪਿਆਰ ਕੀਤਾ, ਅਸੀਸਾਂ ਬਖਸ਼ੀਆਂ ਦਾਸ ਨੇ 1950 ਤਕ ਰਹਿ ਕੇ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਥਾ, ਦਸਮ ਗ੍ਰੰਥ, ਗੁਰ ਪ੍ਰਤਾਮ ਸੂਰਜ ਦੀ ਸੰਥਾ ਮਹਾਂਪੁਰਖਾਂ ਪਾਸੋਂ ਸੁਣੀ। ਬਾਬਾ ਜੀ ਜੋੜ ਮੇਲੇ ਤੋਂ ਵਿਛੜਨ ਵੇਲੇ ਕਹਿਣ ਲਗੇ ਤੇਰੀ ਆਵਾਜ਼ ਸਾਫ਼

ਹੈ। ਮਿੱਠੀ ਹੈ, ਵਿਦੱਯਾ ਪੜਕੇ ਥੋੜਾ ਸਮਾਂ ਸਾਡੇ ਨਾਲ ਲਾ ਲੈਣਾ। ਇਸ ਲੇਖ ਦੇ ਲਿਖਾਰੀ ਨੇ ਖਾਲਸਾ ਕਾਲਿਜ (ਗੁਰੂ ਸਰ ਸੁਧਾਰ) ਪ੍ਰਿੰਸੀਪਲ ਇਕਬਾਲ ਸਿੰਘ ਦੀ ਪ੍ਰੇਰਨਾ ਨਾਲ ਉਥੇ ਹੀ ਗਿਆਨੀ ਦਾ ਕੋਰਸ ਭੀ ਕਰ ਲਿਆ। ਖਾਲਸਾ ਕਾਲਜ ਸੁਧਾਰ ਵਿਚ ਗਿਆਨੀ ਦੀਆਂ ਕਲਾਸਾਂ ਗਿਆਨੀ ਨਾਹਰ ਸਿੰਘ ਜੀ ਗੁੱਜਰਵਾਲ ਸਚਿਖੰਡ ਵਾਸੀ ਭਾਈ ਸਾਹਿਬ, ਭਾਈ ਰਣਧੀਰ ਸਿੰਘ ਜੀ ਦੀਆਂ ਸਾਰੀਆਂ ਪੁਸਤਕਾਂ ਦੇ ਖਰੜੇ ਆਪ ਪੜਕੇ ਛਪਵਾਉਣ ਵਾਲੇ ਪੜਾਇਆ ਕਰਦੇ ਸਨ। ਮਹਾਂਪੁਰਖਾਂ ਦੀ ਖੁਸ਼ੀ ਨਾਲ ਮੈਂ ਵਿਦੱਯਾ ਪ੍ਰਾਪਤ ਕਰਕੇ ਸੰਨ 1950 ਆਪਣੇ ਪਿੰਡ ਨੰਗਲ ਚਲੇ ਗਿਆ। ਪਾਕਿਸਤਾਨ ਤੋਂ ਆਕੇ ਪਹਿਲਾਂ ਗੁਹੀਰਾ, ਫੇਰ ਤਹਿਸੀਲ ਫਲੌਰ, ਨਗਰ ਨੰਗਲ (ਜ਼ਿਲਾ ਜਲੰਧਰ) ਤਹਿਸੀਲ ਫਲੌਰ ਤੋਂ ਨੂਰ ਮਹਿਲ ਵਾਲੀ ਸੜਕ ਤੋਂ ਅੱਧ ਮੀਲ ਦੇ ਫਾਸਲੇ ਤੇ ਪੱਕੀ ਜ਼ਮੀਨ ਦੀ ਅਲਾਟਮੈਂਟ ਹੋ ਗਈ। ਸਤਿਗੁਰੂ ਨੇ ਪ੍ਰਵਾਰ ਦੇ ਪਾਲਣ ਪੋਸਣ ਦਾ ਅਤੇ ਪੜਾਂਣ ਆਦਿ ਦਾ ਪ੍ਰਬੰਧ ਜ਼ਮੀਨ ਰਾਹੀਂ ਕਰ ਦਿੱਤਾ। ਬਾਬਾ ਜਵਾਲਾ ਸਿੰਘ ਜੀ ਰਾਗੀ, ਹਾੜ ਮਹੀਨੇ ਗੁਰੂ ਅਰਜਨ ਦੇਵ ਜੀ ਦੇ ਵਿਆਹ ਦੇ ਜੋੜ ਮੇਲੇ ਤੇ ਬਿਲਗੇ, ਅਤੇ ਪਿੰਡ ਮਉ ਸਾਹਿਬ ਜਾਇਆ ਕਰਦੇ ਸਨ। ਜੋੜ ਮੇਲੇ ਤੇ ਆਉਂਦੇ ਹੋਏ ਦਾਸ ਦੇ ਪਿੰਡ ਹੀ ਠਹਿਰੇ, ਭਾਵੇਂ ਅਸੀਂ ਪਿੰਡ ਵਿਲਗੇ, ਅਤੇ ਮਉ ਸਾਹਿਬ ਭੀ ਇੱਕਠੇ ਹੀ ਰਹੇ ਸਾਂ। ਬਾਬਾ ਜੀ ਕੀਰਤਨ ਕਰਦੇ ਸਨ ਦੇ ਦਾਸ ਸ਼ਬਦ ਦੀ ਕਥਾ, ਸਾਰੇ ਜੋੜ ਮੇਲੇ ਵਿਚ ਕਰਨ ਦੀ ਸੇਵਾ ਨਿਭਾਂਦਾ ਰਿਹਾ। ਅਤੇ ਅੰਮ੍ਰਿਤ ਪ੍ਰਚਾਰ ਭੀ ਬਾਬਾ ਜੀ ਨੇ ਸਾਡੇ ਨਾਲ ਕੀਤਾ। ਦੋ ਕੁ ਹਫ਼ਤੇ ਮੇਰੇ ਪਾਸ ਠਹਿਰੇ ਤੇ ਪੁਰਾਤਨਿ ਰੀਤਾ ਦੀ, ਕੀਰਤਨ ਦੀ ਦਾਤ ਬਖਸ਼ੀ। ਉਦੋਂ ਭਾਈ ਸਵਰਨ ਸਿੰਘ ਜੋੜੀ ਵਾਲਾ ਤੇਰਾਂ-ਚੌਦਾਂ ਕੁ ਸਾਲਾਂ ਦਾ ਸੀ। ਸਾਰੇ ਪ੍ਰਵਾਰ ਨੂੰ ਸੁਭ ਅਸੀਸਾਂ ਬਖਸ਼ੀਆਂ। ਸਾਲ ਵਿਚ ਇਕ ਦੋ ਵਾਰ ਜ਼ਰੂਰ ਪਿੰਡ ਦਰਸ਼ਨ ਦੇਂਦੇ ਰਹੇ। ਮੈਂ ਉਜੜ ਪੁਜੜ ਕੇ ਆਇਆ ਸੀ ਤੇ ਇਧਰ ਆਕੇ ਮੁਸਲਮਾਨਾਂ ਦੇ ਮਕਾਨ ਹੀ ਸਾਨੂੰ ਮਿਲੇ ਸਨ ਜੋ ਮਕਾਨ ਮੈਨੂੰ ਮਿਲਿਆ ਉਸਦਾ ਇਕ ਦਲਾਨ ਪੱਕਾ ਸੀ ਤੇ ਇਕ ਦੋ ਕੋਠੇ ਕੱਚੀਆਂ ਢੇਮਾਂ ਦੇ ਸਨ 1952 ਦੇ ਬੋਪਾਰਾਏ ਜੋੜ ਮੇਲੇ ਉਪਰੰਤ ਮੇਰੀ ਬੇਨਤੀ ਪਰਵਾਨ ਕਰਕੇ ਬਾਬਾ ਜੀ ਮੇਰੇ ਨਾਲ ਹੀ ਮੇਰੇ ਨਗਰ ਆਏ ਮੈਂ ਬਾਬਾ ਜੀ ਦਾ ਪਲੰਘ ਪੱਕੇ ਦਲਾਨ ਵਿਚ ਡਹਾ ਦਿੱਤਾ। ਪਰ ਬਾਬਾ ਜੀ ਨੇ ਕਿਹਾ ਕਿ ਕਿ ਇਸ ਦਲਾਨ ਵਿਚ ਸਾਰਾ ਪ੍ਰਵਾਰ ਬੀਬੀਆਂ ਬੱਚੇ ਹਨ ਮੈਨੂੰ ਨਵੇਕਲਾ ਕਿਸੇ ਕੋਠੇ ਵਿਚ ਪ੍ਰਬੰਧ ਕਰ ਦੇਹ ਇਕ ਕਚੇ ਕੋਠੇ ਦੇ ਅੱਧ ਵਿਚ ਉਸ ਵਕਤ ਤੂੜੀ ਪਈ ਹੋਈ ਸੀ ਤੇ ਅਧਾ ਖਾਲੀ ਸੀ ਬਾਬਾ ਜੀ ਕਹਿਨ ਲਗੇ ਕਿ ਇਥੇ ਸਾਡਾ ਆਸਣ ਕਰ ਦੇਹ ਮੈਂ ਕਿਹਾ ਕਿ ਬਾਪੂ ਜੀ ਇਹ ਤਾਂ ਕਚਾ ਜਿਹਾ ਕੋਠਾ ਹੈ ਤੇ ਤੂੜੀ ਪੇਣ ਦੇ ਕੰਮ ਆਉਂਦਾ ਹੈ ਇਹ ਤੁਹਾਡੇ ਯੋਗ ਨਹੀਂ ਤੁਸੀਂ ਮੇਰੇ ਬਜ਼ੁਰਗ ਹੋ ਤੁਸੀਂ ਪੱਕੇ ਦਲਾਨ ਵਿਚ ਬਿਸਰਾਮ ਕਰੋ ਸਭ ਤੁਹਾਡੇ ਬੱਚੇ ਬੱਚੀਆਂ ਹਨ ਉਹ ਇਕ ਦੋ ਦਿਨ ਆਪੇ ਗੁਜ਼ਾਰ੍ਹਾ ਕਰ ਲੈਣਗੇ ਤੁਹਾਨੂੰ ਕੋਈ ਬੇਅਰਾਮੀ ਜਾਂ ਤੁਹਾਡੇ ਭਜਨ ਸਿਮਰਨ ਵਿਚ ਇਤਨੇ ਦਿਨ ਕੋਈ ਵਿਘਨ ਨਹੀਂ ਪਵੇਗਾ ਪਰ ਬਾਬਾ ਜੀ ਨੇ ਉਸੇ ਤੂੜੀ ਵਾਲੇ ਕੱਚੇ ਕੋਠੇ ਵਿਚ ਹੀ ਰਹਿਣਾ ਪਸੰਦ ਕੀਤਾ ਤੇ ਨਾਲ ਹੀ ਮੈਨੂੰ ਬੜੇ ਪਿਆਰ ਦੇ ਵਿਚ ਆਕੇ ਇਹ ਵਾਕ ਕਿਹਾ ਕਿ ਗੁਰਦੀਪ ਸਿੰਘ ਤੂੰ ਇਹਨੂੰ ਕਚਾ ਕੋਠਾ ਆਖ ਰਿਹਾ ਏਂ ਪਰ ਮੈਨੂੰ ਇਥੇ ਬਹੁਤ ਪੱਕੇ ਦੁਮੰਜ਼ਲੇ ਚੁਬਾਰੇ ਤੇ ਸੁੰਦਰ ਇਮਾਰਤ ਨਜ਼ਰ ਆ ਰਹੀ ਹੈ, ਇਹ ਬਾਬਾ ਜੀ ਦੇ ਪਵਿੱਤਰ

ਹਿਰਦੇ ਦੀ ਡੂੰਘਾਈ ਵਿਚੋਂ ਨਿਕਲੀ ਅਸੀਸ ਪ੍ਰਤੱਖ ਰੂਪ ਵਿਚ ਅੱਜ ਹੋ ਰਹੀ ਹੈ। ਦਾਸ ਨੂੰ ਜਿਥੇ ਨੰਗਲ ਵਿਚ ਕਾਫ਼ੀ ਜ਼ਮੀਨ ਜਾਇਦਾਦ ਬਨਾਉਣ ਦਾ ਬਲ ਸਤਿਗੁਰੂ ਨੇ ਬਖਸ਼ਿਆ ਹੈ ਉਥੇ ਉਨ੍ਹਾਂ ਕਚੇ ਕੋਠਿਆਂ ਦੀ ਥਾਵੇਂ ਅੱਜ ਕਾਫ਼ੀ ਸੁੰਦਰ ਪੱਕੀ ਇਮਾਰਤ ਸਤਿਗੁਰੂ ਨੇ ਬਣਵਾ ਦਿੱਤੀ ਹੈ। ਇਹ ਸਾਧ ਬਚਨ ਅਟਲਾਧਾ ਦਾ ਮਹਾਂਵਾਹ ਪ੍ਰਤਖ ਹੈ ਕਿਉਂਕਿ ਬਾਬਾ ਜਵਾਲਾ ਸਿੰਘ ਜੀ ਗ੍ਰਿਹਸਥ ਵਿਚ ਪ੍ਰਮ ਸੰਤ ਸਨ।

ਗੁਰਬਾਣੀ ਗਾਵਹੁ ਭਾਈ ॥
ਓਹ ਸਫਲ ਸਦਾ ਸੁਖਦਾਈ ॥

ਸਿੰਘ ਸਭਾ ਪ੍ਰਚਾਰ ਲਹਿਰ ਦੇ ਆਪ ਜੀ ਮੋਢੀਆਂ ਵਿਚੋਂ ਸਨ। ਦਸਮ ਗ੍ਰੰਥ ਦੀ ਬਾਣੀ ਦਾ ਕੀਰਤਨ ਆਪ ਬੜੇ ਵਜੱਦ, ਵਿਚ ਆਕੇ ਕਰਦੇ ਸਨ। ਜਿਵੇਂ ਕਿ-ਭੰਗਾਣੀ ਦੇ ਯੁੱਧ ਵਿਚ ਕਲਗੀਧਰ ਜੀ ਦੇ ਦਰਸ਼ਨ ਹੀ ਕਰਵਾ ਦਿੰਦੇ ਸਨ। ਸੋਹਣਾਂ ਨੂਰਾਨੀ ਚੇਹਰਾ, ਨਾਮ ਦੀ ਰੰਗਣ ਵਿਚ ਰੰਗਿਆਂ ਹੋਇਆ ਜਿਨ੍ਹਾਂ ਨੇ ਸੱਠ ਸਾਲ ਸਿੱਖ ਜਗਤ ਵਿਚ ਕੀਰਤਨ ਦੀ ਸੇਵਾ ਕਰਕੇ ਗੁਰਮਤਿ ਸੰਗੀਤ ਦੀ ਜਵਾਲਾ ਪ੍ਰਜਵਲੱਤ ਕੀਤੀ ਪ੍ਰਮੇਸਰ ਦੇ ਸੱਦੇ ਤੇ ਆਪ 29 ਮਈ 16 ਜੇਠ 1952 ਦੇ ਮਹੀਨੇ ਸਚਖੰਡ ਜਾ ਬਿਰਾਜੇ। ਸੇਵਕ ਕੀ ਓੜਕਿ ਨਿਬਹੀ ਪ੍ਰੀਤਿ॥ ਜੀਵਤਿ ਸਾਹਿਬ ਸੇਵਿਓ ਅਪਨਾ, ਚਲਤੇ ਰਾਖਿਓ ਚੀਤਿ ॥ ੧ ॥ (ਪੰਨਾ 1000) ਅੰਤ ਵਿਚ ਸ਼ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਸਾਹਿਬ ਜਿਨ੍ਹਾਂ ਨੇ ਐਸੇ ਕੀਰਤਨੀਏ ਦਾ ਫੋਟੋ ਸਿੱਖ ਮੀਊਜ਼ੀਅਮ ਵਿਚ ਲਾਕੇ ਕੀਰਤਨ ਦਾ ਸਤਿਕਾਰ ਕੀਤਾ ਹੈ ਧੰਨਵਾਦ ਕਰਦਾ ਹਾਂ ਅਤੇ ਕੇਂਦਰੀ ਸਿੰਘ ਸਭਾ ਦਾ ਭੀ ਮਹਾਨ ਧੰਨਵਾਦੀ ਹਾਂ ਜਿਨ੍ਹਾਂ ਨੂੰ ਸਤਿਗੁਰੂ ਨੇ ਇਸ ਅੰਕ ਕੱਢਣ ਦਾ ਉਪਰਾਲਾ ਬਖਸ਼ਿਆ।



# ਇਕ ਮਹਾਨ ਕੀਰਤਨੀਏ ਮੇਰੀਆਂ ਨਜ਼ਰਾਂ ਵਿਚ

**ਭਾਈ ਮਨੀ ਸਿੰਘ ਸਾਬਕਾ ਹੈਡ ਗ੍ਰੰਥੀ, ਸ੍ਰੀ ਦਰਬਾਰ ਸਾਹਿਬ.**

"ਜੈਸੇ ਬੀਰਾਰਾਧੀ ਮਿਸਟਾਂਨ ਪਾਨ ਆਨ ਕਉ,
ਮੰਗਾਵਤ ਮੰਗਾਏ ਮਾਗੈ ਆਪ ਨਹੀਂ ਖਾਤ ਹੈ ॥ ੧ ॥
ਜੈਸੇ ਦ੍ਰੁਮ ਸਫ਼ਲ ਫਲਤ ਫਲ ਖਾਤ ਨਾਹੀ,
ਪੱਥਕ ਪੰਖਰੂ ਤੋਰ ਤੋਰ ਲੈ ਜਾਤ ਹੈ ॥ ੨੨ ॥
ਜੈਸੇ ਤਉ ਸਮੁੰਦ੍ਰ ਨਿਧ ਪੂਰਨ ਸਕਲ ਬਿਧ,
ਹੰਸ ਮਰਜੀਵਾ ਹੋਰ ਕਾਢਤ ਸਗਾਤ ਹੈ ॥ ੩ ॥
ਤੈਸੇ ਨਿਹਕਾਮ ਸਾਧ ਸੋਭਤ ਸੰਸਾਰ ਵਿਖੈ,
ਪਰਉਪਕਾਰ ਹੈਤ ਸੁੰਦਰ ਸੋ ਗਾਤ ਹੈ ॥ ੪ ॥

(ਭਾਈ ਗੁਰਦਾਸ ਜੀ)

ਜਿਵੇਂ ਕਿ ਬੰਦਾ ਬਵੰਜਾ ਬੀਰਾਂ ਦੀ ਅਰਾਧਨਾ ਕਰਕੇ ਉਨ੍ਹਾਂ ਤੋਂ ਅਨੇਕ੍ਰ ਪ੍ਰਕਾਰ ਦੇ ਮਿੱਠੇ ਪਦਾਰਥ ਮੰਗਵਾਂਦਾ ਹੈ, ਪਰ ਉਹ ਅਪਣੇ ਲਈ ਨਹੀਂ ਵਰਤਦਾ ਸਗੋਂ ਉਹ ਹੋਰਨਾਂ ਨੂੰ ਹੀ ਵਰਤਾਉਂਦਾ ਰਹਿੰਦਾ ਹੈ। ਜਿਵੇਂ ਇਕ ਦਰਖਤ ਨੂੰ ਅਨੇਕਾਂ ਫਲ ਲਗਦੇ ਹਨ, ਪਰ ਉਹ ਆਪ ਨਹੀਂ ਖਾਂਦਾ ਸਗੋਂ ਰਾਹੀਆਂ ਤੇ ਪੰਛੀਆਂ ਲਈ ਸਾਂਭ ਸਾਂਭ ਕੇ ਰਖਦਾ ਹੈ। ਜਿਵੇਂ ਸਮੁੰਦਰ ਵਿਚ ਅਨੇਕਾਂ ਤਰਾਂਦੇ ਮੋਤੀ ਆਦਿਕਾਂ ਦੀਆਂ ਨਿਧਾਂ ਹੁੰਦੀਆਂ ਹਨ ਉਹ ਅਪਣੇ ਲਈ ਨਹੀਂ ਵਰਤਦਾ ਸਗੋਂ ਹੰਸਾਂ ਤੇ ਮਰਜੀਵੜਿਆਂ ਲਈ ਸਾਂਭਕੇ ਰਖਦਾ ਹੈ। ਤਿਵੇਂ ਹੀ ਮਹਾਂਪੁਰਖਾਂ ਦਾ ਨਿਸ਼ਕਾਮ ਜੀਵਨ ਸੰਸਾਰ ਵਿਚ ਕੇਵਲ ਸੰਸਾਰੀ ਜੀਵਾਂ ਦੇ ਭਲੇ ਲਈ ਅਨੇਕਾਂ ਤਰ੍ਹਾਂ ਦਾ ਨਿਸ਼ਕਾਮ ਉਪਕਾਰ ਕਰਨ ਲਈ ਹੁੰਦਾ ਹੈ।

ਭਾਵ ਹੈ ਜਿਵੇਂ ਬੀਰਾਂ ਦੇ ਅਰਾਧਨ ਵਾਲਾ ਉਪਕਾਰੀ ਹੈ,

ਬ੍ਰਿਛ ਉਪਕਾਰੀ ਹੈ, ਸਮੁੰਦਰ ਪ੍ਰਉਪਕਾਰੀ ਹੈ, ਤਿਵੇਂ ਹੀ ਮਹਾਂਪੁਰਖਾਂ ਮਨੁਖ ਮਾਤਰ ਦੀ ਭਲਾਈ ਵਾਸਤੇ ਮਨੁਖਾ ਸਰੀਰ ਧਾਰਨ ਕਰਕੇ ਆਏ ਹੋਏ ਮਹਾਂਪੁਰਖ ਗੁਰਮੁਖ ਗੁਰਸਿਖ ਪ੍ਰਉਪਕਾਰੀ ਹੁੰਦੇ ਹਨ। ਜਨਮ ਮਰਣ ਦੁਹਹੂ ਮਹਿ ਨਾਹੀ ਜਨ ਪ੍ਰਉਪਕਾਰੀ ਆਏ।

ਗੁਰਬਾਣੀ ਪੰਨਾ......

ਮਹਾਂਪੁਰਖਾਂ ਦਾ ਸਰੀਰ ਮਨੁੱਖ ਮਾਤ੍ਰ ਦੀ ਭਲਾਈ ਵਾਸਤੇ ਹੀ ਸੰਸਾਰ ਵਿਚ ਆਇਆ ਹੁੰਦਾ ਹੈ।

ਜਦੋਂ ਕੋਈ ਲਿਖਾਰੀ ਕਿਸੇ ਇਕ ਸਾਧਾਰਨ ਮਨੁੱਖ ਦੇ ਜੀਵਨ ਬਾਰੇ ਕੁੱਝ ਲਿਖਣਾ ਚਾਹੇ, ਤਾਂ ਉਹ ਉਸਦੇ ਗੁੱਜਰ ਚੁੱਕੇ ਜੀਵਨ ਸੰਬੰਧੀ ਵਧੇਰੇ ਕੁਝ ਨਹੀਂ ਲਿੱਖ ਸਕਿਆ ਕਰਦਾ, ਕਿਉਂਕਿ ਉਸਦਾ ਸਾਰਾ ਹੀ ਜੀਵਨ ਸਫ਼ਰ ਕੇਵਲ ਅਪਣੇ ਜਾਂ ਅਪਣੇ ਨਿਜੀ ਪਰਵਾਰ ਲਈ ਹੀ ਗੁਜ਼ਰਿਆ ਹੁੰਦਾ ਹੈ। ਉਸਦਾ ਸਮੁੱਚਾ ਜੀਵਨ ਹਰ ਪਖੋਂ ਹੀ ਦੇਸ਼, ਕੌਮ ਜਾਂ ਮਨੁੱਖ ਮਾਤ੍ਰ ਦੀ ਸੇਵਾ ਭਾਵ ਵਲੋਂ ਸਖਣਾ ਹੀ ਬੀਤ ਗਿਆ ਹੁੰਦਾ ਹੈ। ਸੋ ਜਿਸ ਮਨੁੱਖ ਦੇ ਜੀਵਨ ਵਿਚ ਕੋਈ ਭੀ ਇਨਸਾਨੀਅਤ ਦਾ ਗੁਣ ਨਹੀਂ ਪਾਇਆ ਜਾਂਦਾ, ਉਸਦੇ ਜੀਵਨ ਨੂੰ ਤਾਂ ਪਸ਼ੂਆਂ ਦੇ ਜੀਵਨ ਦੀ ਤੁਲਨਾ ਦੇਣੀ ਭੀ ਪਸ਼ੂਆਂ ਦੀ ਨਿਰਾਦਰੀ ਸਮਝਣੀ, ਪਵੇਗੀ, ਕਿਉਂਕਿ ਬਾਨੀ ਵਿਚ ਅਜੇਹੇ ਮਨੁੱਖ ਦੇ ਜੀਵਨ ਨੂੰ ਥਾਂ ਥਾਂ ਧ੍ਰਿਕਾਰਾਂ ਪਾਈਆਂ ਗਈਆਂ ਹਨ। ਪਸ਼ੂ ਸਰੇਣੀ ਵਿਚ ਹੁੰਦਿਆਂ ਜਿਥੇ ਪਸ਼ੂਆਂ ਵਿਚ ਅਨੇਕਾਂ ਗੁਣ ਪਾਏ ਜਾਂਦੇ ਹਨ, ਪਰ ਉਥੇ ਮਨੁੱਖਤਾ ਦੇ ਗੁਣਾਂ ਤੋਂ ਸਖਣੇ ਮਨੁੱਖ ਵਿਚ ਅਨੇਕਾਂ ਅਪਰਾਧ ਭੀ ਵੇਖੇ ਜਾ ਸਕਦੇ ਹਨ, ਸੋ ਅਸੀਂ ਇਸ ਗਲ ਨੂੰ ਵਧੇਰੇ ਲੰਬੇਰੀ ਨਾ ਕਰਦੇ ਹੋਏ ਅਪਣੇ ਮੁੱਖ ਪ੍ਰਯੋਜਨ ਵੱਲ ਆਈਏ।

ਜਦ ਕਿਸੇ ਲੇਖਕ ਨੂੰ ਕਿਸੇ ਐਸੇ ਮਹਾਨ ਉਪਕਾਰੀ ਦੇ ਜੀਵਨ ਬਾਰੇ (ਜਿਸਨੇ ਆਪਣਾ ਸਾਰਾ ਹੀ ਜੀਵਨ ਸਫ਼ਰ ਹਰ ਪੱਖੋਂ ਮਨੁੱਖ ਮਾਤ੍ਰਾਂ ਦੀ ਸੇਵਾ ਕਰਨ ਹਿਤ ਹੀ ਗੁਜ਼ਾਰਿਆ ਹੋਵੇ) ਉਸ ਉਪਕਾਰੀ ਦੇ ਜੀਵਨ ਨੂੰ ਉਲੀਕਣ ਲਈ ਕੁਛ ਸ਼ਬਦ ਲਿਖਣੇ ਪੈਣ ਤਾਂ ਲਿਖਾਰੀ ਨੂੰ ਉਸਦੇ ਦੈਵੀ ਗੁਣਾਂ ਭਰੇ ਜੀਵਨ ਨੂੰ ਦੀਰਘ ਦ੍ਰਿਸ਼ਟੀ ਦੁਆਰਾ ਹੀ ਪੜਚੋਲਣਾ ਪਵੇਗਾ।

ਮੈਂ ਇਸ ਮਹਾਨ ਉਪਕਾਰੀ ਗੁਰੂ ਘਰ ਦੇ ਮਹਾਨ ਕੀਰਤਨੀਏ, ਭਾਈ ਸਾਹਿਬ ਭਾਈ ਜੁਆਲਾ ਸਿੰਘ ਜੀ ਰਾਗੀ ਦੇ ਪਵਿੱਤ੍ਰ ਜੀਵਨ ਸੰਬੰਧੀ ਚੰਦ ਸਤਰਾਂ ਲਿਖਣਾ ਚਾਹੁੰਦਾ ਹਾਂ, ਉਨ੍ਹਾਂ ਦੇ ਗੁਰਮਤਿ ਦੀ ਰੌਸ਼ਨੀ ਵਿਚ ਗੁਜਰੇ ਸੁਚੱਜੇ ਜੀਵਨ ਨੂੰ ਤਾਂ ਭਾਵੇਂ ਪੂਰਨ ਰੂਪ ਵਿਚ ਲਿਖਣ ਦੀ ਸਮਰੱਥਾ ਨਹੀਂ ਰਖਦਾ ਪਰ ਤਾਂ ਭੀ ਉਨ੍ਹਾਂ ਦੇ ਪਵਿਤ੍ਰ ਜੀਵਨ ਦੀਆਂ ਅਖੀਆਂ ਡਿੱਠੀਆਂ ਅਧਭੁਤ, ਪ੍ਰਕਾਸ਼ ਮਈ, ਸਿਖਿਆਦਾਇਕ ਕੁੱਝ ਝਲਕਾਂ, ਜਾਂ ਉਨ੍ਹਾਂ ਦੇ ਸਮਕਾਲੀ ਸਜਨਾਂ ਰਾਹੀਂ ਸੁਣੀਆਂ ਸਿਖਿਆਵਾਂ ਦੀਆਂ ਕਣਸੋਆਂ ਨੂੰ ਆਪਣੀ ਤੁੱਛ ਬੁਧੀ ਅਨੁਸਾਰ ਅੰਕਤ ਕਰਨ ਦਾ ਇਕ ਨਿਮਾਣਾ ਜਿਹਾ ਜਤਨ ਕਰਨ ਦਾ ਉਪਰਾਲਾ ਕਰਦਾ ਹਾਂ।

ਭਾਈ ਸਾਹਿਬ ਜੀ ਦਾ ਜਨਮ 1872 ਵਿਚ ਪਿੰਡ ਸੈਦਪੁਰ (ਠੱਠਾ ਟਿੱਬਾ) ਵਿਚ ਪਿਤਾ ਦੇਵਾ ਸਿੰਘ ਜੀ ਦੇ ਘਰ ਮਾਤਾ ਨੰਦ ਕੌਰ ਦੀ ਕੁਖੋਂ ਹੋਇਆ, ਆਪ ਜੀ ਨੇ ਬਾਲ ਅਵਸਥਾ ਦੇ ਕੁੱਝ ਸਾਲ ਇਥੇ ਹੀ ਆਪਣੀ ਜਨਮ ਭੂਮੀ ਵਿਚ ਰਹਿਕੇ ਗੁਜ਼ਾਰੇ, ਆਪ ਜੀ ਨੂੰ ਜੋ ਆਪ ਜੀ ਦੀ ਬਾਲ ਅਵਸਥਾ ਵਿਚ ਹੀ ਗੁਰਮੁਖੀ ਵਿਦਿਆ ਪੜ੍ਹਨ ਦਾ ਸ਼ੌਕ ਜਾਗਿਆ, ਉਸਦੀ ਪੂਰਤੀ ਲਈ ਆਪ ਜੀ ਕਈ ਮਹਾਨ ਵਿਦਵਾਨ ਵਿਅਕਤੀਆਂ ਦੀ ਸੇਵਾ ਵਿਚ ਰਹੇ, ਤੇ ਆਪ ਜੀ ਨੇ ਆਪਣੀ ਨਿਰਮਲ ਬੁਧੀ ਦੀ ਬਰਕਤ ਰਾਹੀਂ ਸ਼ੀਘਰ ਹੀ ਸਫ਼ਲਤਾ ਪ੍ਰਾਪਤ ਕੀਤੀ, ਕਿਉਂਕਿ ਇਸ ਵਿਦਿਆ ਨੂੰ ਪ੍ਰਾਪਤ ਕਰਨ ਲਈ ਆਪ ਜੀ ਨੇ ਦਿਨੇ ਰਾਤ ਕਠਨ ਮਸ਼ੱਕਤ ਪੂਰਨ ਸ਼ੌਕ, ਤੇ ਪੂਰਨ ਲਗਨਤਾ ਦੀ ਬਰਕਤ ਨਾਲ ਪੂਰਨਤਾ ਹਾਸਲ ਕੀਤੀ।

ਉਪਰੰਤ ਆਪ ਜੀ ਦੇ ਅੰਤਰ ਆਤਮੇ ਪੂਰਬ ਜਨਮ ਦੇ ਸ਼ੁਧ ਸੰਸਕਾਰਾਂ ਦੀ ਪ੍ਰੇਰਨਾ ਦਾ ਸਦਕਾ, ਆਪ ਜੀ ਨੂੰ ਗੁਰਬਾਣੀ ਦੇ ਕੀਰਤਨ ਕਰਨ ਦਾ ਉਤਸ਼ਾਹ ਜਾਗਿਆ। ਜਿਸਦੀ ਪੂਰਤੀ ਲਈ ਆਪ ਭੀ ਸਮੇਂ ਦੇ ਮਹਾਨ ਸੰਗੀਤਕਾਰ, ਭਾਈ ਸਰਧਾ ਸਿੰਘ 'ਸੇਖਵਾਂ' ਵਾਲਿਆਂ ਦੀ ਸੇਵਾ ਵਿਚ ਪੁੱਜੇ। ਭਾਈ ਸਾਹਿਬ ਜੀ ਨੇ ਇਸ ਸੂਖਸ਼ਮ ਸੰਗੀਤ ਕਲਾ ਨੂੰ ਕਈ ਸਾਲ ਲਗਾਤਾਰ ਦਿਨੇ ਰਾਤ ਦੀ ਕਠਨ ਮਸ਼ੱਕਤ ਦੁਆਰਾ ਹਾਸਲ ਕੀਤਾ। ਗੁਰੂ ਜੀ ਦੀ ਬਖਸ਼ਿਸ਼ ਦਾ ਸਦਕਾ ਜਦੋਂ ਆਪ ਜੀ ਨੇ ਇਸ ਕੀਰਤਨ ਦੀ ਅਮੋਲਕਦਾਤ ਨੂੰ ਹਾਸਲ ਕਰ ਲਿਆ, ਤਾਂ ਹੁਣ ਆਪ ਜੀ ਦੇ ਅੰਤਰ ਆਤਮੇਂ ਇਸ ਅਮੋਲਕਦਾਤ ਇਲਾਹੀ ਕੀਰਤਨ ਨੂੰ ਸ਼ਹਿਰਾਂ ਸ਼ਹਿਰਾਂ, ਨਗਰਾਂ ਨਗਰਾਂ, ਤੇ ਘਰਾਂ ਘਰਾਂ ਵਿਚ ਵਰਤਾਉਣ ਦਾ ਉਤਸ਼ਾਹ ਉਤਪੰਨ ਹੋਇਆ। ਸੋ ਇਸ ਰੱਬੀ ਬਾਣੀ ਦੇ ਕੀਰਤਨ ਦੀ ਅਮੋਲਕ ਦਾਤ ਨੂੰ ਦੇਸ਼ ਦੇ ਕੋਨੇ ਕੋਨੇ ਵਿਚ ਵਰਤਾਉਂਦਿਆਂ ਅਪਣੇ ਜੀਵਨ ਸਫ਼ਰ ਦੇ ਲਗਭਗ 60 (ਸੱਠ) ਸਾਲ ਗੁਜ਼ਾਰਨ ਕੀਤੇ, ਤੇ ਇਸ ਮਹਾਨ ਸੇਵਾ ਨੂੰ ਆਪ ਜੀ ਨੇ ਪੂਰਨ ਲਗਨ ਤੇ ਪੂਰਨ ਉਤਸਾਹ ਨਾਲ ਨਿਭਾਇਆ।

ਸੋ, ਜਦੋਂ ਅਸੀਂ ਉਨ੍ਹਾਂ ਦੇ ਸਮੁੱਚੇ ਜੀਵਨ ਸਫ਼ਰ ਵੱਲ ਇਕ ਸਰਸਰੀ ਜਿਹੀ ਨਜ਼ਰ ਮਾਰਦੇ ਹਾਂ, ਤਾਂ ਸਾਨੂੰ ਆਪ ਜੀ ਆਪਣੇ ਸਮੇਂ ਦੇ ਮਹਾਨ ਵਿਦਵਾਨ, ਇਲਾਹੀ ਬਾਣੀ ਦੇ ਪ੍ਰਸਿੱਧ ਕੀਰਤਨੀਏ, ਸਿਖ ਜਗਤ ਵਿਚ ਧਰਮ ਫ਼ਿਲਾਸਫ਼ੀ ਦੇ ਪ੍ਰਬੀਨ ਵਿਆਖਿਆਕਾਰ ਤੇ ਆਪਣੇ ਸਮੇਂ ਦੇ ਸਮੁੱਚੇ ਖਾਲਸਾ ਪੰਥ ਅੰਦਰ ਵਧੇਰੇ ਸਤਕਾਰੀ ਜਾਣ ਵਾਲੀ ਧਾਰਮਕ ਮਹਾਨ ਵਿਅਕਤੀ ਨਜ਼ਰ ਆਉਂਦੇ ਹਨ। ਉਨ੍ਹਾਂ ਦਾ ਸਮੁੱਚਾ ਜੀਵਨ, ਦੈਵੀ ਗੁਣਾਂ ਭਰਪੂਰ ਕਥਨੀ ਤੇ ਕਰਣੀ ਵਿਚ ਸਮਾਨਤਾ ਰਖਣ ਵਾਲਾ ਭੀ ਦਿਸ ਆਉਂਦਾ ਹੈ। ਇਸੀ ਕਰਕੇ ਹੀ ਬਾਬਾ ਜੀ ਦਾ ਭਗਤੀ ਵਿਚ ਰੰਗਿਆ ਜੀਵਨ ਸਰੋਤਿਆਂ ਦੇ ਮਨਾਂ ਉਤੇ ਡੂੰਘਾ ਅਸਰ ਕੀਤਾ ਕਰਦਾ ਸੀ, ਜਿਸਦੀ ਬਰਕਤ ਨਾਲ ਗੁਰਮਤਿ ਤੋਂ ਭੁੱਲੇ, ਅਗਿਆਨ, ਭਰਮ ਤੇ ਵਹਿਮ ਦੇ ਅੰਧੇਰੇ ਵਿਚ ਠੋਕਰਾਂ ਖਾ ਰਹੇ ਦੋ ਚਾਰ ਨਹੀਂ ਸਗੋਂ ਲਖੂਖਾ ਸ਼ਰਧਾਲੂਆਂ ਲਈ ਕਿਸੇ ਅੰਧੇ ਨੂੰ ਡੰਗੋਰੀ ਵਾਂਗ ਆਸਰਾ ਰੂਪ ਸਾਬਤ ਹੁੰਦਾ ਰਿਹਾ, ਬਾਬਾ ਜੀ ਦੀ ਗੁਰਮਤਿ ਦੇ ਗਿਆਨ ਮਈ ਡੂੰਘੇ ਭਾਵਾਂ ਦੇ ਜਣਾਇਕ, ਸਰਲ ਤੇ ਸਾਦੀ ਭਾਸ਼ਾ ਵਿਚ ਕਹੇ ਜਾ ਰਹੇ ਪਵਿਤ੍ਰ ਬਚਨ ਸਰੋਤੇ ਜਨਾਂ ਲਈ ਚਾਨਣ ਮੁਨਾਰੇ ਦਾ ਕੰਮ ਕਰਦੇ ਸੀ।

ਆਪ ਜੀ ਦੇ ਸਮਕਾਲੀ, ਕੀਰਤਨੀਏ, ਰਾਗੀ, ਰਬਾਬੀ ਤਾਂ ਭਾਵੇਂ ਕਈ ਕੁ ਹੋ ਸਨ, ਪਰ ਸਾਰੇ ਹੀ ਰਾਗੀ ਰਬਾਬੀਆਂ ਦੇ ਮਨਾ ਉਤੇ ਆਪ ਜੀ ਦੀ ਸੰਗੀਤ ਕਲਾ ਦਾ ਵਧੇਰੇ ਸਿੱਕਾ ਮੰਨਿਆਂ ਜਾਂਦਾ ਸੀ। ਇਸ ਲਈ ਉਸ ਸਮੇਂ ਜਿਥੇ ਕਿਤੇ ਭੀ ਧਾਰਮਕ ਸਮਾਗਮ, ਤੇ ਵੱਡੇ ਵੱਡੇ ਕੀਰਤਨ ਦਰਬਾਰ ਹੁੰਦੇ ਉਥੇ ਪ੍ਰਬੰਧਕਾਂ ਵਲੋਂ ਆਪ ਜੀ ਨੂੰ ਕਈ ਕਈ ਮਹੀਨੇ ਪਹਿਲੋਂ ਬੇਨਤੀਆਂ ਪੱਤਰ ਲਿਖੇ ਜਾਂਦੇ ਸਨ, ਕਿਸੇ ਖ਼ਾਸ ਕਾਰਣ ਕਰਕੇ ਜਿਸ ਸਮਾਗਮ ਵਿਚ ਬਾਬਾ ਜੀ ਨ ਪੁੱਜ ਸਕਦੇ ਤਾਂ ਸੰਗਤਾਂ ਵਿਚ ਇਹ ਭੀ ਇਕ ਉਦਾਸੀ ਦਾ ਕਾਰਣ ਬਣ ਜਾਇਆ ਕਰਦਾ ਸੀ। ਜਿਸ ਸਮਾਗਮ ਵਿਚ ਆਪ ਜੀ ਪੁੱਜਦੇ ਤਾਂ ਸੰਗਤਾਂ ਬਾਬਾ ਜੀ ਦੇ ਗੁਰਮਤਿ ਭਰੇ ਵਿਚਾਰਾਂ ਨੂੰ ਸੁਣਨ ਲਈ ਸੈਂਕੜੇ ਹੀ ਨਹੀਂ ਸਗੋਂ ਹਜ਼ਾਰਾਂ ਦੀ ਗਿਣਤੀ ਵਿਚ ਹੁੰਮ ਹੁੰਮਾਕੇ ਪੁੱਜਿਆ ਕਰਦੀਆਂ, ਕਿਉਂਕਿ ਜਿਥੇ ਆਪ ਸੂਖੁਸ਼ਮ ਸੰਗੀਤ ਕਲਾ ਰਾਹੀਂ

ਰਬੀ ਬਾਣੀ ਦੇ ਕੀਰਤਨ ਸੁਨਾਉਣ ਦੀ ਨਿਪੁੰਨਤਾ ਰਖਦੇ ਸਨ, ਉਥੇ ਆਪ ਗੁਰਮਤਿ ਦੀਆਂ ਗਿਆਨ ਭਰੀਆਂ ਡੂੰਘੀਆਂ ਵੀਚਾਰਾਂ ਨੂੰ ਦਰਸਾਉਣ ਦੀ ਸੁਘੜਤਾ ਭੀ ਰਖਦੇ ਸਨ, ਇਹੋ ਹੀ ਇਕ ਵੱਡੀ ਆਪ ਜੀ ਦੀ ਸਿਆਣਪ ਸੀ ਜੋ ਸਰੋਤਿਆਂ ਦੇ ਮਨਾਂ ਵਿਚ ਡੂੰਘਾ ਪ੍ਰਭਾਵ ਪਾਉਣ ਦੀ ਸ਼ਕਤੀ ਰਖਦੀ ਸੀ।

ਆਪ ਜੀ ਦੇ ਪਵਿੱਤ੍ਰ ਜੀਵਨ ਵਿਚ ਕਈ ਕੁ ਗੁਰਮਤਿ ਦੇ ਅੱਟਲ ਨਿਯਮ ਪਾਏ ਜਾਂਦੇ ਸਨ, ਇਨ੍ਹਾਂ ਚੰਦ ਸਤਰਾਂ ਦੇ ਲੇਖਕ ਨੂੰ, ਬਾਬਾ ਜੀ ਦੇ ਵਿਆਖਿਆ ਕਰਨ ਸਮੇਂ ਇਕ ਗੁਰਮਤਿ ਦੇ ਖੋਜੀ ਗੁਰਸਿਖ ਲਈ ਖ਼ਾਸ ਖ਼ਾਸ ਨਿਯਮਾਂ ਨੂੰ ਦ੍ਰਿੜ ਕਰਵਾਂਦਿਆਂ ਕਈ ਵਾਰ ਸਰਵਨ ਕਰਨ ਦਾ ਮੌਕਾ ਬਣਿਆ ਹੈ। ਹਰ ਗੁਰਸਿਖ ਲਈ ਪਹਿਲਾਂ ਨਿਯਮ ਉਹ ਇਹ ਦਸਿਆ ਕਰਦੇ ਸਨ ਕਿ ਗੁਰੂ ਦੇ ਨਾਮ ਲੇਵਾ ਹਰ ਸਿੱਖ ਨੂੰ ਨਿਤਨੇਮ ਬਾਣੀ ਦੇ ਪਾਠ ਕਰਨ ਵਿਚ ਹਮੇਸ਼ਾਂ ਹੀ ਸਾਵਧਾਨੀ ਰਖਣੀ ਚਾਹੀਦੀ ਹੈ। ਇਹ ਉਪਦੇਸ਼ ਉਨ੍ਹਾਂ ਦਾ ਕੇਵਲ ਸੰਗਤ ਨੂੰ ਹੀ ਕਹਿਣ ਮਾਤ੍ਰ ਨਹੀਂ ਸੀ ਉਹ ਸਗੋਂ ਆਪ ਭੀ ਇਸ ਨੇਮ ਨੂੰ ਨਿਤਾ ਪ੍ਰਤੀ ਪੂਰਨ ਦ੍ਰਿੜਤਾ, ਪੂਰਨ ਭਾਵਨਾ ਅਤੇ ਪੂਰਨ ਵਿਸ਼ਵਾਸ਼ ਨਾਲ ਨਿਭਾਉਂਦੇ ਰਹੇ। ਬਾਬਾ ਜੀ ਦੇ ਇਸ ਨਿਯਮ ਨੂੰ ਨਿਤਾ ਪ੍ਰਤੀ ਨਿਭਾਉਂਦਿਆਂ ਇਨ੍ਹਾਂ ਸਤਰਾਂ ਦੇ ਲੇਖਕ ਨੂੰ ਇਕ ਵਾਰ ਨਹੀਂ ਸਗੋਂ ਕਈ ਵਾਰ ਵੇਖਣ ਵਿਚ ਆਇਆ ਹੈ। ਆਸਾ ਦੀ ਵਾਰ ਦੇ ਕੀਰਤਨ ਉਪਰੰਤ ਜਦੋਂ ਭੀ ਬਾਬਾ ਜੀ ਨੂੰ ਲੇਖਕ ਨੇ ਤਕਿਆ ਹੈ ਤਾਂ ਆਪ ਜੀ ਦੇ ਪਵਿੱਤਰ ਹਸਤ ਕਮਲਾ ਵਿਚ ਪਵਿਤ੍ਰ ਨਿਤਨੇਮ ਬਾਣੀ ਦਾ ਸੁੰਦਰ ਗੁੱਟਕਾ ਹੀ ਹੁੰਦਾ, ਅਤੇ ਅਚੱਲ ਚੌਂਕੜਾ ਮਾਰਿਆ ਬਾਣੀ ਦੀ ਮਸਤੀ ਵਿਚ ਝੂੰਮਦੇ ਨਜ਼ਰ ਆਉਂਦੇ ਰਹੇ। ਪੰਜ ਗ੍ਰੰਥੀ ਸੰਪੂਰਨ ਆਪ ਜੀ ਦੇ ਕੰਠ ਸੀ, ਅਤੇ ਅਕਾਲ ਉਸਤਤ ਬਾਣੀ ਭੀ ਆਪ ਜੀ ਦੇ ਨਿਤਨੇਮ ਵਿਚ ਹੀ ਸ਼ਾਮਲ ਹੋਇਆ ਕਰਦੀ ਸੀ। ਇਹ ਅਕਾਲ ਉਸਤਤ ਕਲਗੀਧਰ ਪਾਤਸ਼ਾਹ ਦੀ ਮੁਖਵਾਕ ਬਾਣੀ ਆਪ ਜੀ ਨੇ ਉਸ ਸਮੇਂ ਜ਼ਬਾਨੀ ਯਾਦ ਕੀਤੀ ਸੀ, ਜਦ ਕਿ ਆਪ ਜੀ ਜੈਤੋਂ ਦੇ ਮੋਰਚੇ ਸਮੇਂ ਗ੍ਰਿਫਤਾਰ ਹੋ, ਕੇ ਪਹਿਲੇ ਜਥੇ ਵਿਚ ਜੇਲ੍ਹ ਯਾਤਰਾ ਕਰਨ ਲਈ ਗਏ ਸਨ। ਆਪ ਜੀ ਦੀ ਸੁਰਤਿ ਵਿਚ ਕਿਤਨੀ ਕੁ ਇਕਾਗਰਤਾ ਦਾ ਅਨੁਮਾਨ ਕੀਤਾ ਜਾਏ। ਇਕ ਪਾਸੇ ਸਾਹਮਣੇ ਧਰਮੀ ਸ਼ਹੀਦੀ ਪ੍ਰਵਾਨਿਆਂ ਤੇ ਕਾੜ ਕਾੜ ਗੋਲੀ ਚਲਦੀ ਹੈ, ਅਤੇ ਬੇਰਹਿਮੀ ਨਾਲ ਡਾਂਗਾਂ ਦੀ ਬਰਖਾ ਹੁੰਦੀ ਹੈ, ਦੂਜੇ ਪਾਸੇ ਆਪ ਨਿਤਨੇਮ ਦੀਆਂ ਧੁੰਨਾਂ ਉਚਾਰਨ ਕਰਨ ਵਿਚ ਮਸਤ ਹੋਏ ਝੂਮ ਰਹੇ ਹਨ। ਉਨ੍ਹਾਂ ਗੋਲੀਆਂ ਦੀ ਬੁਛਾੜ ਵਿਚ ਸਤਿਗੁਰੂ ਨੇ ਬਾਬਾ ਜੀ ਪਾਸੋਂ ਕੀਰਤਨ ਤੇ ਗੁਰਮਤ ਦੇ ਪਰਚਾਰ ਦੀ ਸੇਵਾ ਲੈਣ ਲਈ ਹੱਥ ਦੇ ਕੇ ਰਖਿਆ।

ਜਿਥੇ ਉਹ ਆਪ ਬਾਣੀ ਦੇ ਨਿਤਨੇਮ ਕਰਨ ਵਿਚ ਦ੍ਰਿੜ ਇਰਾਦਾ ਰਖਦੇ ਰਹੇ, ਉਥੇ ਉਹ ਵਡੇ ਵਡੇ ਦੀਵਾਨਾਂ ਵਿਚ ਸੰਗਤਾਂ ਨੂੰ ਭੀ ਪ੍ਰੇਰਨਾ ਕੀਤਾ ਕਰਦੇ ਸਨ, ਉਹ ਅਪਣੇ ਪੂਰਨ ਵਿਸ਼ਵਾਸ ਦੁਆਰਾ ਸੰਗਤਾਂ ਨੂੰ ਇਨ੍ਹਾਂ ਸ਼ਬਦਾਂ ਦੁਆਰਾ ਪ੍ਰੇਰਨਾ ਕੀਤਾ ਕਰਦੇ ਕਿ, ਐ ਪਿਆਰੇ ਭਰਾਵੋ ਜੇ ਕੋਈ ਭੀ ਸਿਖ ਗੁਰੂ ਦੇ ਨੇੜੇ ਹੋਣਾ ਚਾਹੁੰਦਾ ਹੈ, ਤਾਂ ਉਹ ਸ਼ਰਧਾਲੂ ਸਿਖ ਅੱਜ ਤੋਂ ਹੀ ਗੁਰੂ ਦੀ ਹਜ਼ੂਰੀ ਵਿਚ ਨਿਤਨੇਮ ਕਰਨ ਦਾ ਧਾਰਨੀ ਹੋ ਜਾਵੇ। ਕਈ ਪ੍ਰੇਮੀਆਂ ਨੇ ਤਾਂ ਬਾਬਾ ਜੀ ਦੇ ਪ੍ਰਭਾਵਸ਼ਾਲੀ ਬਚਨਾ ਨੂੰ ਸੁਣਕੇ ਦੀਵਾਨ

ਵਿਚ ਹੀ ਹੱਥ ਜੋੜ ਕੇ ਖਲੋ ਜਾਣਾ ਅਤੇ ਬੇਨਤੀ ਕਰਨੀ ਕਿ ਬਾਬਾ ਜੀ ! ਗੁਰੂ ਸਾਹਿਬ ਮੇਰੇ ਤੇ ਮੇਹਰ ਕਰਨ ਮੈਂ ਅੱਜ ਤੋਂ ਅਗੇ ਲਈ ਨਿਤਨੇਮ ਬਾਣੀ ਦਾ ਨਿਯਮੀ ਰਹਾਂ, ਸੋ ਇਸ ਤਰ੍ਹਾਂ ਭੀ ਆਪ ਜੀ ਕਈ ਕੁ ਸ਼ਰਧਾਲੂਆਂ ਨੂੰ ਪ੍ਰੇਰਕੇ ਬਾਣੀ ਦੇ ਨਿਤਨੇਮ ਕਰਾਉਣ ਦਾ ਉਪਕਾਰ ਕਰਦੇ ਰਹੇ ਹਨ ।

ਦੂਸਰਾ ਨਿਯਮ, ਗੁਰਮਤਿ ਦਾ ਉਹ ਇਹ ਭੀ ਸੰਗਤ ਵਿਚ ਪਰਚਾਰਿਆ ਕਰਦੇ ਸਨ ਕਿ ਹਰ ਗੁਰਸਿਖ ਲਈ ਦਸਵੰਧ ਦੇਣ ਦਾ ਨਿਯਮੀ ਹੋਣਾ ਭੀ ਲਾਜ਼ਮੀ ਹੈ, ਜਿਥੇ ਉਹ ਇਸ ਅਸੂਲ ਨੂੰ ਪ੍ਰਚਾਰਿਆ ਕਰਦੇ ਸਨ, ਉਥੇ ਉਨਾਂ ਨੇ ਇਸ ਨਿਯਮ ਨੂੰ ਆਪਣੇ ਸਾਰੇ ਹੀ ਜੀਵਨ ਭਰ ਵਿਚ ਪੂਰਨ ਸਾਵਧਾਨੀ ਨਾਲ ਨਿਭਾਇਆ ਹੈ, ਭਾਵ ਉਹ ਆਪ ਸਾਰੀ ਜ਼ਿੰਦਗੀ ਵਿਚ ਦਸਵੰਧ ਦੇਣ ਦੇ ਪਾਬੰਦ ਰਹੇ ਹਨ। ਪਰ ਹਾਂ : ਉਹ ਦਸਵੰਧ ਦੇਣ ਸਮੇਂ ਇਹ ਸੁਘੜਤਾ ਜ਼ਰੂਰ ਰਖਦੇ ਸਨ ਕਿ ਜਿਸ ਥਾਂ ਯੋਗ ਅਧਿਕਾਰੀ ਹੋਵੇ ਉਸੇ ਥਾਂ ਹੀ ਦਸਵੰਧ ਦਿਤਾ ਹੋਇਆ ਕਬੂਲ ਹੁੰਦਾ ਹੈ। ਕਈ ਵਾਰ ਆਪ ਜੀ ਦੀ ਪਵਿਤ੍ਰ ਰਸਨਾ ਤੋਂ ਇਸ ਖ਼ਿਆਲ ਦੀ ਪ੍ਰੋੜ੍ਹਤਾ ਲਈ ਇਹ ਖ਼ਿਆਲ ਭੀ ਸੁਣੇ ਜਾਂਦੇ ਰਹੇ ਹਨ ਕਿ, ਜਿਵੇਂ ਕਿਸੇ ਨਿਆਈ ਦੀ ਚੰਗੇਰੀ ਧਰਤੀ ਵਿਚ ਬੀਜ ਬੀਜਿਆ ਸਫ਼ਲ ਹੁੰਦਾ ਹੈ, ਪਰ ਕਿਸੇ ਕਲਰ ਵਾਲੀ ਧਰਤੀ ਵਿਚ ਬੀਜਿਆ ਬੀਜ ਨਿਸਫ਼ਲ ਹੀ ਚਲਾ ਜਾਂਦਾ ਹੈ। ਇਵੇਂ ਹੀ ਉਹ ਪਾਤਰ ਤੇ ਅਪਾਤਰ ਨੂੰ ਦਸਵੰਧ ਦੀ ਰਕਮ ਦੇਣ ਦੀ ਵੀਚਾਰ ਸੰਗਤ ਵਿਚ ਬਹੁਤ ਖੁਲਾਸੇ ਨਾਲ ਦਰਸਾਇਆ ਕਰਦੇ ਸਨ ।

ਜਿਥੇ ਆਪ ਜੀ ਸਾਈਂ ਜੀ ਦੇ ਸਹੀ ਸਰੂਪ ਸਾਂਭ ਆਤਮਾਂ, ਸੰਤ ਜਨਾ ਨੂੰ ਪਿਆਰ ਤੇ ਸਤਿਕਾਰ ਦੇ ਸਨ, ਉਥੇ ਉਹ ਦੰਭੀਆਂ ਪਾਖੰਡੀਆਂ ਨੂੰ ਤਾੜਨਾ ਤੇ ਜੁਰਤ ਨਾਲ ਡਾਂਟਣ ਵਲੋਂ ਭੀ ਦਰੇਗ ਨਹੀਂ ਸਨ ਕਰਦੇ, ਮੈਨੂੰ ਇਹ ਲਿਖਣ ਵਿਚ ਭੀ ਕੋਈ ਸ਼ੱਕ ਨਹੀਂ ਕਿ ਉਹ ਗੁਰਮਤਿ ਪ੍ਰਚਾਰ ਦੀਆਂ ਸਟੇਜਾਂ ਤੇ ਨਿਰਭਉ ਹੋ ਕੇ ਬੋਲਣ ਦੀ ਦਲੇਰੀ ਭੀ ਰਖਦੇ ਸਨ। ਦੀਵਾਨ ਵਿਚ ਆਪ ਜੀ ਦੇ ਕੀਰਤਨ ਕਰਨ ਸਮੇਂ ਜਦੋਂ ਭੀ ਕੋਈ ਗੁਰਮਤਿ ਦੇ ਅਸੂਲਾਂ ਤੋਂ ਉਲਟ ਕਿਰਿਆ ਹੁੰਦੀ ਤਾਂ ਉਸਨੂੰ ਰੋਕਣ ਵਿਚ ਭੀ ਉਹ ਜ਼ਰਾ ਮਾਤਰ ਕਮਜ਼ੋਰੀ ਦਾ ਪਲੂ ਨਹੀਂ ਸਨ ਪਕੜਦੇ, ਇਹ ਉਨ੍ਹਾਂ ਦਾ ਗੁਣ ਮੈਨੂੰ ਅਖੀਂ ਡਿੱਠਾ ਅੱਜ ਭੀ ਯਾਦ ਹੈ ।

ਇਹਨਾਂ ਚੰਦ ਸਤਰਾਂ ਦਾ ਲੇਖਕ ਜਿਲਾ ਰੋਪੜ ਸ਼ਹਿਰ ਦੇ ਸਿੰਘ ਸਭਾ ਗੁਰਦੁਆਰੇ ਵਿਚ ਜਦੋਂ ਸੰਗਤਾਂ ਦੀ ਕਥਾ ਕੀਰਤਨ ਕਰਨ ਦੀ ਸੇਵਾ ਕਰਦਾ ਰਿਹਾ ਹੈ, ਤਾਂ ਉਸ ਸਮੇਂ ਬਾਬਾ ਜੀ ਦੋ ਭੁਚੰਗੀਆਂ (ਕਾਕਾ ਸਵਰਨ ਸਿੰਘ ਤੇ ਕਾਕਾ ਸਤਵੰਤ ਸਿੰਘ) ਦੇ ਸਮੇਤ ਆ ਗਏ। ਮੈਂ ਬੇਨਤੀ ਕੀਤੀ ਕਿ ਬਾਬਾ ਜੀ ਕੁਝ ਦਿਨ ਇਥੇ ਠਹਿਰਨ ਦੀ ਕਿਰਪਾ ਕਰੋ ਤਾਂ ਕਿ ਸੰਗਤਾਂ ਆਪ ਜੀ ਦੀ ਮਧੁਰ ਰਸਨਾ ਤੋਂ ਇਲਾਹੀ ਬਾਣੀ ਦਾ (ਕੀਰਤਨ ਨਿਰਮੋਲਕ ਹੀਰਾ) ਸੁਣਕੇ ਲਾਭ ਪ੍ਰਾਪਤ ਕਰ ਸਕਣ। ਮੇਰੀ ਇਸ ਬੇਨਤੀ ਨੂੰ ਸਵੀਕਾਰ ਕਰਕੇ ਆਪ ਜੀ ਇਥੇ ਸੰਗਤਾਂ ਨੂੰ ਦੋ ਹਫ਼ਤੇ ਕੀਰਤਨ ਦੁਆਰਾ ਨਿਹਾਲ ਕਰਦੇ ਰਹੇ, ਅਤੇ ਸਰੋਤਾ ਜਨਾਂ ਨੇ ਭੀ ਅੰਮ੍ਰਿਤ ਵੇਲੇ ਆਸਾ ਜੀ ਦੀ ਵਾਰ ਦਾ ਕੀਰਤਨ ਅਤੇ ਗੁਰਮਤਿ ਦੀ ਵਿਆਖਿਆ ਦਾ ਅਕਹਿ ਰਸ ਮਾਣਿਆ, ਜਿਸਨੂੰ ਕਲਮ ਬੰਦ ਨਹੀਂ ਕੀਤਾ ਜਾ ਸਕਦਾ ।

ਇਥੋਂ ਵਿਦਾ ਹੋਣ ਤੋਂ ਦੋ ਦਿਨ ਪਹਿਲਾਂ ਜੋ ਭਰੇ ਦੀਵਾਨ ਵਿਚ ਬਾਬਾ ਜੀ ਦੇ ਦਲੇਰੀ ਭਰੇ ਬਚਨ ਮੈਨੂੰ ਸੁਣਨ ਵਿਚ ਆਏ ਉਹ ਮੇਰੇ ਕੰਨਾਂ ਵਿਚ ਅੱਜ ਭੀ ਗੂੰਜਦੇ ਸੁਣੇ ਜਾਂਦੇ ਹਨ। ਉਨ੍ਹਾਂ ਨਿਰਭੈਤਾ ਭਰੇ ਬਚਨਾਂ ਨੂੰ ਇਥੇ ਅੰਕਤ ਕਰ ਦੇਣਾ ਭੀ ਕੋਈ ਅਸਫ਼ਲ ਨਹੀਂ ਹੋਵੇਗਾ, ਹੋ ਸਕਦਾ ਹੈ ਕਿ ਕਿਸੇ ਵਰਤਮਾਨ ਸਮੇਂ ਦੇ ਰਾਗੀ, ਢਾਡੀ, ਪ੍ਰਚਾਰਕ ਦੇ ਮਨ ਨੂੰ ਸਚਾਈ ਪੇਸ਼ ਕਰਨ ਵਾਸਤੇ ਟੁੰਬਕੇ ਜਗਾਉਣ ਦੀ ਪ੍ਰੇਰਨਾ ਕਰ ਸਕਣ। ਗੁਰਦੁਆਰੇ ਅੰਦਰ ਆਸਾ ਜੀ ਦੀ ਵਾਰ ਦਾ ਕੀਰਤਨ ਹੋ ਰਿਹਾ ਸੀ ਸਾਰੀ ਸੰਗਤ ਸ਼ਾਂਤ ਵਾਤਾਵਰਣ ਵਿਚ ਜੁੜੀ ਹੋਈ ਇਲਾਹੀ ਬਾਣੀ ਦੇ ਕੀਰਤਨ ਅਤੇ ਬਾਬਾ ਜੀ ਦੇ ਗੁਰਮਤਿ ਸਬੰਧੀ ਬਚਨ ਸੁਣਨ ਵਿਚ ਮਸਤ ਹੋ ਬੈਠੀ ਸੀ, ਕੀਰਤਨ ਦੀ ਸਮਾਪਤੀ ਹੋਣ ਹੀ ਵਾਲੀ ਸੀ ਤਾਂ ਇਥੋਂ ਦਾ ਪ੍ਰਧਾਨ ਨਮਸਕਾਰ ਕਰਕੇ ਉਥੇ ਹੀ ਸਾਰੀ ਸੰਗਤ ਤੋਂ ਅਗੇ ਹੋ ਕੇ ਬੈਠ ਗਿਆ, ਬਾਬਾ ਜੀ ਨੂੰ ਇਸ ਪ੍ਰਧਾਨ ਬਾਰੇ ਪਹਿਲਾਂ ਹੀ ਪਤਾ ਲਗ ਚੁੱਕਾ ਸੀ ਕਿ ਇਹ ਸ਼ਰਾਬ ਪੀਣ ਦਾ ਆਦੀ ਹੈ ਤੇ ਹੰਕਾਰੀ ਭੀ ਹੈ ਜਦੋਂ ਇਹ ਸਾਰੀ ਸੰਗਤ ਤੋਂ ਅਗੇ ਪ੍ਰਧਾਨਗੀ ਦੇ ਨਸ਼ੇ ਵਿਚ ਆ ਬੈਠਾ ਤਾਂ ਬਾਬਾ ਜੀ ਸੰਗਤ ਵਿਚ ਗੁਰਮਤਿ ਦੇ ਅਸੂਲਾਂ ਨੂੰ ਦ੍ਰਿੜ ਕਰਵਾ ਰਹੇ ਸਨ, ਤਾਂ ਆਪ ਜੀ ਨੇ ਪਿਆਰ ਭਰੇ ਸ਼ਬਦਾਂ ਵਿਚ ਕਿਹਾ ਕਿ ਸਰਦਾਰ ਜੀ ਇਹ ਜਗ੍ਹਾ ਆਪ ਜੀ ਦੇ ਬੈਠਣ ਲਈ ਨਹੀਂ ਆਪਣੇ ਅੰਦਰ ਖੁਦ ਹੀ ਝਾਤੀ ਮਾਰਕੇ ਦੇਖੋ। ਇਥੇ ਬੈਠਣ ਦਾ ਤਾਂ ਉਨ੍ਹਾਂ ਸਜਣਾ ਦਾ ਹੱਕ ਹੈ ਜੋ ਆਪ ਜੀ ਤੋਂ ਪਹਿਲੋਂ ਅੰਮ੍ਰਿਤ ਵੇਲੇ ਚਾਰ ਵਜੇ ਤੋਂ ਆ ਕੇ ਬੈਠੇ ਹਨ, ਕਿਉਂਕਿ ਆਪ ਜੀ ਸਾਰਿਆਂ ਤੋਂ ਪਿਛੋਂ ਆਏ ਹੋ ਇਸ ਲਈ ਤੁਹਾਨੂੰ ਸਾਰਿਆਂ ਤੋਂ ਪਿਛੇ ਜਾ ਕੇ ਹੀ ਬੈਠਣਾ ਯੋਗ ਹੈ, ਇਸ ਲਈ ਇਸ ਥਾਂ ਤੇ ਸਾਰਿਆਂ ਤੋਂ ਅਗੇ ਬੈਠਣਾ ਉਨ੍ਹਾਂ ਸਾਦਕ ਸਜਨਾ ਦਾ ਹੀ ਸੋਭਦਾ ਹੈ ਜੋ ਕਿ ਅੰਮ੍ਰਿਤ ਵੇਲੇ ਦੇ ਇਥੇ ਆਕੇ ਬੈਠੇ ਹੋਏ ਹਨ। ਇਸ ਪ੍ਰਧਾਨ ਸਾਹਿਬ ਜੀ ਨੇ ਅੰਦਰੋਂ ਅੰਦਰ ਮਹਿਸੂਸ ਤਾਂ ਬਹੁਤ ਕੀਤਾ। ਇਹ ਬਾਬਾ ਜੀ ਨੂੰ ਭਾਵੇਂ ਕੁਝ ਕਹਿਣਾ ਭੀ ਚਾਹੁੰਦਾ ਸੀ, ਪਰ ਇਸਨੂੰ ਕੋਈ ਸ਼ਬਦ ਕਹਿਣ ਦੀ ਜੁਰਤ ਹੀ ਨਹੀਂ ਸੀ ਪਈ, ਕਿਉਂਕਿ ਬਾਬਾ ਜੀ ਦੀ ਸ਼ਖਸੀਅਤ ਦਾ ਪ੍ਰਭਾਵ ਹੀ ਐਸਾ ਸੀ ਕਿ ਹਰ ਬੰਦਾ ਆਪ ਜੀ ਦੇ ਚਿਹਰੇ ਦੇ ਜਲਾਲ ਦੀ ਰੋਸ਼ਨੀ ਅਗੇ ਕੁੱਝ ਕਹਿਣ ਦੀ ਸਮਰਥਾ ਨਹੀਂ ਸੀ ਰਖਦਾ। ਪ੍ਰਧਾਨ ਸਾਹਿਬ ਉਠਣਾ ਨਹੀਂ ਸਨ ਚਾਹੁੰਦੇ, ਕਿਉਂਕਿ ਇਸ ਤਰ੍ਹਾਂ ਭਰੇ ਦੀਵਾਨ ਵਿਚੋਂ ਉਠਕੇ ਪਿਛੇ ਜਾ ਬੈਠਣ ਵਿਚ ਆਪਣੀ ਹੇਠੀ ਸਮਝਦੇ ਸਨ। ਪ੍ਰਧਾਨ ਸਾਹਿਬ ਜੀ ਨੂੰ ਬਾਬਾ ਜੀ ਨੇ ਫਿਰ ਬਚਨ ਕੀਤਾ ਕਿ ਸਰਦਾਰ ਜੀ ਇਸ ਉਠਣ ਵਿਚ ਆਪ ਸ਼ਰਮ ਮਹਿਸੂਸ ਨਾ ਕਰੋ ਕਿਉਂਕਿ ਕਿਸੇ ਖ਼ਾਸ ਜ਼ਿੰਮੇਵਾਰ ਬੰਦੇ ਵਲੋਂ ਹੋਈ ਗਲਤੀ ਦਾ ਅਹਿਸਾਸ ਕਰ ਲੈਣਾ ਭੀ ਉਸਦੀ ਇਕ ਬਹੁਤ ਵੱਡੀ ਦਲੇਰੀ ਹੋਇਆ ਕਰਦੀ ਹੈ, ਇਸ ਲਈ ਆਪ ਜੀ ਨੂੰ ਸੰਕੋਚ ਨਹੀਂ ਕਰਨਾ ਚਾਹੀਦਾ, ਕਿਉਂਕਿ ਕਿਸੇ ਖਾਸ ਜ਼ੁੰਮੇਦਾਰ ਬੰਦਿਆਂ ਦੀ ਰਹਿਣੀ, ਬਹਿਣੀ, ਸਹਿਣੀ ਨੂੰ ਤੱਕ ਕੇ ਬਾਕੀ ਦੇ ਲੋਕਾਂ ਨੂੰ ਸਿਖਿਆ ਮਿਲਦੀ ਹੈ, ਇਨ੍ਹਾਂ ਦਲੇਰੀ ਭਰੇ ਸ਼ਬਦ ਨੂੰ ਸੁਣਕੇ ਬਾਬਾ ਜੀ ਦੀ ਨਿਰਭੈਤਾ ਦਾ ਸਾਰੀ ਸੰਗਤ ਵਿਚ ਇਕ ਜਾਦੂ ਭਰਿਆ ਅਸਰ ਹੋਇਆ। ਪ੍ਰਧਾਨ ਸਾਹਿਬ ਜੀ ਚੁੱਪ ਚੁਪੀਤੇ ਸੰਗਤ ਦੇ ਪਿਛਲੇ ਪਾਸੇ ਜਾ ਬੈਠੇ (ਕਿਤਨਾ ਚੰਗਾ ਹੋਵੇ ਜੇ ਕਦੀ ਸਾਡੇ ਵਰਤਮਾਨ ਸਮੇਂ ਦੇ ਸਾਰੇ ਹੀ ਰਾਗੀ, ਢਾਡੀ, ਪ੍ਰਚਾਰਕ ਅਤੇ ਕਥਾਕਾਰ ਅਜਿਹੀ ਦਲੇਰੀ ਨੂੰ ਅਪਣਾ ਲੈਣ ਦੀ

ਹਿੰਮਤ ਕਰਨ, ਤਾਂ ਕਿ ਲੋਕਾਂ ਵਿਚ ਗੁਰਮਤਿ ਦਾ ਸਹੀ ਪ੍ਰਚਾਰ ਹੋ ਸਕੇ) ਮੈਂ ਗੁਰੂ ਗ੍ਰੰਥ ਸਾਹਿਬ ਜੀ ਦੇ ਤਾਬਿਆ ਬੈਠਾ ਬਾਬਾ ਜੀ ਦੇ ਤਿਆਗ ਤੋਂ ਸਦਕੇ ਜਾ ਰਿਹਾ ਸਾਂ ਕਿ ਬਾਬਾ ਜੀ ਨੂੰ ਪਤਾ ਸੀ ਕਿ ਅੱਜ ਤੋਂ ਦੋ ਦਿਨਾਂ ਤੋਂ ਬਾਅਦ ਮੈਨੂੰ ਇਸੇ ਪ੍ਰਧਾਨ ਨੇ ਵਿਦਾਇਗੀ ਤੇ ਸਿਰੋਪਾ ਦੇਣਾ ਹੈ ਪਰ ਆਪ ਜੀ ਨੇ ਗੁਰਮਤਿ ਦੇ ਭਾਵਾਂ ਨੂੰ ਹੀ ਮੁਖ ਰਖਿਆ, ਇਹ ਵਿਚਾਰ ਨਹੀਂ ਕੀਤੀ ਕਿ ਸਾਡੀ ਮਿਲਣ ਵਾਲੀ ਭੇਟਾ ਵਿਚ ਫਰਕ ਪਵੇਗਾ।

ਇਥੇ ਹੀ ਬਸ ਨਹੀਂ, ਇਨਾਂ ਚੰਦ ਸਤਰਾਂ ਦੇ ਲੇਖਕ ਨੂੰ ਅਜਿਹੀ ਘਟਨਾ ਇਕ ਹੋਰ ਭੀ ਯਾਦ ਆ ਗਈ ਹੈ, ਮੈਨੂੰ ਚੰਗੀ ਤਰ੍ਹਾਂ ਯਾਦ ਹੈ ਕਿ ਬਾਬਾ ਜੀ ਨੂੰ ਸ੍ਰੀ ਅੰਮ੍ਰਿਤਸਰ ਜੀ ਦੀ ਕਮੇਟੀ ਵਲੋਂ ਹਰ ਸਾਲ ਦੀ ਦੀਵਾਲੀ ਦੇ ਸਮਾਗਮ ਤੇ ਸਦਿਆ ਜਾਂਦਾ ਸੀ, ਆਪ ਜੀ ਭੀ ਸਾਰੇ ਪ੍ਰੋਗਰਾਮਾਂ ਨੂੰ ਛੱਡ ਕੇ ਇਥੇ ਜ਼ਰੂਰ ਪਹੁੰਚਿਆ ਕਰਦੇ ਸਨ। ਇਥੇ ਆਮ ਤੌਰ ਪਰ ਕੀਰਤਨੀ ਜਥਿਆਂ ਨਾਲੋਂ ਢਾਡੀ ਜਥੇ ਵਧੇਰੇ ਪੁਜਿਆ ਕਰਦੇ ਸਨ, ਇਕ ਸਾਲ ਇਸ ਜੋੜ ਮੇਲੇ ਤੇ ਲਗਭਗ ਢਾਡੀਆਂ ਦੇ ਸੌ ਜਥੇ ਪੁੱਜੇ ਹੋਏ ਸਨ, ਪਰ ਇਨ੍ਹਾਂ ਵਿਚੋਂ ਬਹੁਤ ਥੋੜ੍ਹੇ ਢਾਡੀ ਜਥੇ ਹੀ ਸਾਬਤ ਸੂਰਤ ਸਨ। ਬਾਕੀ ਦੇ ਜਥੇ ਬਿਨਾਂ ਕੇਸਾਂ ਤੋਂ ਗੁਰੂ ਦੀ ਮੋਹਰ ਬਿਨਾ ਤੇ ਕੈਂਚੀਆਂ ਨਾਲ ਦਾੜ੍ਹੇ ਕੁਤਰਨ ਵਾਲੇ ਸਨ। ਉਨ੍ਹਾਂ ਸਮਿਆਂ ਵਿਚ ਸ੍ਰੋਮਣੀ ਕਮੇਟੀ ਦੇ ਪ੍ਰਧਾਨ ਜਥੇਦਾਰ ਊਧਮ ਸਿੰਘ ਨਾਗੋਕੇ ਸਨ। ਹਜ਼ਾਰਾਂ ਦੀ ਗਿਣਤੀ ਵਿਚ ਸੰਗਤਾਂ ਦੀਵਾਨ ਵਿਚ ਸਸ਼ੋਭਤ ਸਨ, ਪ੍ਰਧਾਨ ਜੀ ਦੇ ਸਮੇਤ ਹੋਰ ਭੀ ਜ਼ਿੰਮੇਵਾਰ ਮੈਂਬਰ ਸਾਹਿਬਾਨ ਬੈਠੇ ਹੋਏ ਸਨ। ਸ਼ਾਮ ਦੇ ਵਕਤ ਬਾਬਾ ਜੀ ਦਾ ਕੀਰਤਨ ਸਮਾਂ ਭੀ ਉਚੇਚੇ ਤੌਰ ਪਰ ਰਖਿਆ ਗਿਆ, ਆਪ ਜੀ ਨੇ ਕੀਰਤਨ ਦੇ ਆਰੰਭ ਵਿਚ ਹੀ ਗੁਰਮਤਿ ਦੇ ਅਸੂਲਾਂ ਸੰਬੰਧੀ ਵਿਚਾਰਾਂ ਸੁਣਾਉਣੀਆਂ ਅਰੰਭ ਕਰ ਦਿੱਤੀਆਂ, ਆਪ ਜੀ ਨੇ ਸਾਰੀ ਸੰਗਤ ਨੂੰ ਸੰਬੋਧਨ ਕਰਦਿਆਂ ਕਿਹਾ ਕਿ ਖਾਲਸਾ ਸੀ, ਰਹਿਤਨਾਮੇ ਵਿਚ ਜ਼ਿਕਰ ਆਉਂਦਾ ਹੈ ਕਿ 'ਰਹਿਤ ਪਿਆਰੀ ਮੁਝ ਕਉ ਸਿਖ ਪਿਆਰਾ ਨਾਹਿ,' ਇਸ ਤੋਂ ਸਾਬਤ ਹੁੰਦਾ ਹੈ ਕਿ ਹਰ ਗੁਰੂ ਕੇ ਨਾਮ ਲੇਵਾ ਸਿੰਘ ਨੂੰ ਗੁਰੂ ਦੀ ਰਹਿਤ ਨਾਲ ਪਿਆਰ ਕਰਨਾ ਅਤਿ ਜ਼ਰੂਰੀ ਹੈ, ਪਰ ਖਾਸ ਕਰਕੇ ਸਿੱਖੀ ਦਾ ਪ੍ਰਚਾਰ ਕਰਨ ਵਾਲੇ ਪ੍ਰਚਾਰਕਾਂ ਲਈ ਤਾਂ ਇਸ ਗੁਰੂ ਦੇ ਅਸੂਲ ਨੂੰ ਅਪਨਾਉਣਾ ਜ਼ਰੂਰੀ ਹੀ ਬਣਦਾ ਹੈ, ਕਿਉਂਕਿ ਬਾਣੀ ਵਿਚ ਆਈ ਹਿਦਾਇਤ ਅਨੁਸਾਰ ਤਾਂ ਇਹ ਸਾਫ ਸਿੱਧ ਹੁੰਦਾ ਹੈ ਕਿ ਗੁਰਮਤਿ ਦੇ ਪ੍ਰਚਾਰ ਕਰਨ ਵਾਲੇ ਨੂੰ ਪਹਿਲੋਂ ਆਪ ਗੁਰਮਤਿ ਦੇ ਅਸੂਲਾਂ ਦਾ ਧਾਰਣੀ ਹੋਣਾ ਜ਼ਰੂਰੀ ਹੈ, ਧਾਰਨਾ ਤੋਂ ਸਖਣੇ ਪ੍ਰਚਾਰ ਕਰਨ ਵਾਲੇ ਉਪਦੇਸ਼ਕ ਨੂੰ ਕਬੀਰ ਜੀ ਨੇ ਬੜੇ ਕਰੜੇ ਸ਼ਬਦਾਂ ਵਿਚ ਸੰਬੋਧਨ ਕੀਤਾ ਹੈ। "ਕਬੀਰਾ ਅਵਰਹਿ ਕਉ ਉਦਪੇਸਤੇ ਮੁਖਮਹ ਪਰਹਿ ਰੇਤ। ਰਾਸ ਬਿਗਾਨੀ ਰਾਖਤੇ ਖਾਇਆ ਘਰ ਕਾ ਖੇਤ॥" ਭਾਵ ਹੋਰਨਾਂ ਨੂੰ ਉਪਦੇਸ਼ ਕਰਨ ਵਾਲਾ ਧਾਰਨਾ ਤੋਂ ਸਖਨਾ ਇਉਂ ਹੀ ਜਾਣੋ ਜਿਉਂ ਕੋਈ ਪਰਾਈ ਰਾਸ ਨੂੰ ਸਾਂਭਣ ਦਾ ਉਦਮ ਕਰਦਾ ਹੋਵੇ, ਪਰ ਉਸਦੀ ਆਪਣੀ ਖੇਤੀ ਨੂੰ ਪਸ਼ੂ ਹੀ ਉਜਾੜੀ ਜਾਂਦੇ ਹੋਣ।

ਇਸ ਤੋਂ ਅਗੇ ਸਾਹਮਣੇ ਬੈਠੇ ਪ੍ਰਧਾਨ ਤੇ ਸਮੂਹ ਮੈਂਬਰ ਸਾਹਿਬਾਨ ਨੂੰ ਭੀ ਨਿਝੱਕ ਹੋ ਇਉਂ ਕਹਿਣ ਦੀ ਜੁਰਤ ਕਰੀ ਕਿ ਸਾਧ ਸੰਗਤ ਜੀ ਮੈਂ ਜੋ ਇਹ ਬੇਨਤੀਆਂ ਕਰਦਾ

ਹਾਂ ਇਨ੍ਹਾਂ ਦੀ ਜ਼ਿੰਮੇਵਾਰੀ ਮੌਜੂਦਾਂ ਸਮੇਂ ਦੇ ਪ੍ਰਧਾਨ ਤੇ ਸਮੂਹ ਮੈਂਬਰਾਂ ਦੀ ਭੀ ਬਣਦੀ ਹੈ, ਕਿਉਂਕਿ ਜੇ ਪ੍ਰਧਾਨ ਸਾਹਿਬ ਜੀ ਗੁਰਮਤਿ ਦੇ ਅਸੂਲਾਂ ਨੂੰ ਆਪਣਾ ਕੇ ਇਕ ਅਸੂਲ ਬਣਾ ਲੈਣ ਕਿ ਜਿਤਨੇ ਭੀ ਰਾਗੀ, ਢਾਡੀ, ਪ੍ਰਚਾਰਕ ਆਉਣ ਉਹ ਸਾਰੇ ਹੀ ਗੁਰੂ ਦੀ ਬਖਸ਼ੀ ਹੋਈ ਸਿੱਖੀ ਦੇ ਕਕਾਰਾਂ ਦੇ ਧਾਰਣੀ ਜ਼ਰੂਰ ਹੋਣ। ਇਸ ਤਰ੍ਹਾਂ ਦੇ ਕਕਾਰਾਂ ਨੂੰ ਧਾਰਨ ਵਾਲਿਆਂ ਨੂੰ ਹੀ ਸੰਗਤ ਵਿਚ ਕੀਰਤਨ ਤੇ ਪ੍ਰਸੰਗ ਸੁਨਾਉਣ ਦੀ ਸੇਵਾ ਦਿੱਤੀ ਜਾਵੇਗੀ, ਮੈਂ ਸਮਝਦਾ ਹਾਂ ਕਿ ਇਸ ਪ੍ਰਕਾਰ ਦੇ ਅਸੂਲ ਬਣਾ ਲੈਣ ਨਾਲ ਸਾਰੇ ਦੇ ਸਾਰੇ ਪ੍ਰਚਾਰਕਾਂ ਨੂੰ ਕਕਾਰਾਂ ਦੇ ਧਾਰਣੀ ਹੁਣ ਦੀ ਪ੍ਰੇਰਨਾਂ ਮਿਲੇਗੀ, ਇਹ ਮੇਰੀ ਦਿਲੀ ਭਾਵਨਾ ਹੈ, ਇਹ ਗੁਰਮਤਿ ਦੇ ਸਹੀ ਬਚਨ ਕਹਿਣ ਤੋਂ ਮੇਰਾ ਭਾਵ ਕਿਸੇ ਦੇ ਦਿਲ ਨੂੰ ਠੇਸ ਪੁਚਾਉਣਾ ਨਹੀਂ, ਸਗੋਂ ਮੈਂ ਸਮਝਦਾ ਹਾਂ ਕਿ ਮੈਂ ਇਹ ਬਚਨ ਕਹਿਕੇ ਇਕ ਪ੍ਰਚਾਰਕ ਦੇ ਨਾਤੇ ਮੈਂ ਆਪਣਾ ਫਰਜ਼ ਹੀ ਅਦਾ ਕਰ ਰਿਹਾ ਹਾਂ।

ਬਾਬਾ ਜੀ ਦੇ ਕਹਿਣ ਢੰਗ ਵਿਚ ਇੱਕ ਅਜਿਹੀ ਨਿਰਭੈਤਾ ਭਰੀ ਜੁਰਤ ਸੀ, ਜਿਸ ਨੂੰ ਸੁਣਨ ਲਈ ਹਰ ਬੰਦਾ ਹੀ ਤੱਤਪਰ ਰਹਿੰਦਾ, ਉਨ੍ਹਾਂ ਵਿਚ ਭਾਵੇਂ ਕੋਈ ਵੱਡੇ ਤੋਂ ਵੱਡਾ ਲੀਡਰ, ਜਾਂ ਸਰਮਾਏਦਾਰ ਭੀ ਕਿਉਂ ਨਾ ਹੋਵੇ, ਬਾਬਾ ਜੀ ਦੇ ਗੁਰਮਤਿ ਰੰਗਣ ਵਿਚ ਰੰਗੇ ਹੋਏ ਬਚਨਾਂ ਨੂੰ ਸੁਣਨ ਵਿਚ ਖੁਸ਼ੀ ਮਹਿਸੂਸ ਕਰਿਆ ਕਰਦਾ ਸੀ। ਭਾਵੇਂ ਉਹ ਬਾਬਾ ਜੀ ਦੇ ਬਚਨ, ਇਨ੍ਹਾਂ ਲੋਕਾਂ ਦੇ ਅੰਦਰੂਨੀ ਭਾਵਾਂ ਨਾਲ ਤਾਲ ਮੇਲ ਨਾ ਹੀ ਖਾਂਦੇ ਹੋਣ, ਪਰ ਤਾਂ ਵੀ ਉਹ ਸਾਰੇ ਦੇ ਸਾਰੇ ਲੋਕ ਇਉਂ ਜ਼ਰੂਰ ਅੰਦਰੋਂ ਅਨੁਭਵ ਕਰਦੇ ਸਨ ਕਿ ਇਕ ਬਾਬਾ ਜੀ ਹੀ ਹਨ, ਜੋ ਸਾਰੀਆਂ ਕਮਜ਼ੋਰੀਆਂ ਨੂੰ ਨਿਝੱਕ ਹੋ ਕੇ ਸਾਨੂੰ ਅਨੁਭਵ ਕਰਵਾ ਦੇਣ ਦੀ ਜੁਰਤ ਰਖਦੇ ਹਨ, ਉਹ ਇਸ ਗੱਲ ਤੋਂ ਭੀ ਜਾਣੂ ਸਨ, ਕਿ ਬਾਬਾ ਜੀ ਦੇ ਸ਼ਬਦਾਂ ਵਿਚ ਗੁਰਮਤਿ ਭਰੀ ਪੂਰਨ ਸਚਾਈ ਹੈ। ਇਹੋ ਇਕ ਵਡੇਰਾ ਸੱਚਾ ਸਬੂਤ ਹੈ, ਕਿ ਸ੍ਰ: ਊਧਮ ਸਿੰਘ ਜੀ ਵਰਗੇ ਪ੍ਰਧਾਨ ਜਿਹਾ ਨੂੰ ਇਹ ਸ਼ਬਦ ਕਹਿਣ ਲਈ ਲਈ ਮਜ਼ਬੂਰ ਹੋਣਾ ਪਿਆ ਸੀ ਕਿ ਬਾਬਾ ਜੀ ਇਕ ਆਪ ਦੀ ਹੀ ਨਿਰਭੈ ਪਵਿੱਤਰ ਸ਼ਖਸੀਅਤ ਹੈ, ਜੋ ਕਿ ਸਾਡੇ ਜੈਸੇ ਭੁਲੜ ਲੋਕਾਂ ਨੂੰ ਸਾਡੀਆਂ ਅੰਦਰੂਨੀ ਅਤੇ ਬਾਹਰਲੀਆਂ ਕਮਜ਼ੋਰੀਆਂ ਤੋਂ ਜਾਣੂ ਕਰਾਉਣ ਦੀ ਜੁਰਤ ਕਰਦੇ ਰਹਿੰਦੇ ਹੋ, ਬਾਬਾ ਜੀ, ਨਹੀਂ ਤਾਂ ਅਸੀਂ ਵੇਖਦੇ ਹਾਂ ਕਿ ਬਹੁਤ ਖੁਦਗਰਜ਼ ਲੋਕ ਸਾਡੀਆਂ ਕਮਜ਼ੋਰੀਆਂ ਨੂੰ ਭੀ ਅਨੁਭਵ ਕਰਦੇ ਹੋਏ, ਸਾਡੀ ਝੂਠੀ ਹੀ ਪ੍ਰਸੰਸਾ ਕਰਦੇ ਰਹਿੰਦੇ ਹਨ। ਸੋ ਸ: ਊਧਮ ਸਿੰਘ ਪ੍ਰਧਾਨ ਸਾਹਿਬ ਜੀ ਨੇ ਬੇਨਤੀ ਕੀਤੀ ਕਿ ਬਾਬਾ ਜੀ ਸਾਡੀ ਇਹ ਦਿਲੀ ਖਾਹਸ਼ ਹੈ ਕਿ ਤੁਸਾਂ ਸਾਡੇ ਗੁਮਰਾਹ ਹੋਏ ਮਨਾਂ ਨੂੰ ਗੁਰਮਤਿ ਤੋਂ ਜਾਣੂ ਕਰਵਾਉਣ ਲਈ ਸਾਨੂੰ ਵੱਧ ਤੋਂ ਵੱਧ ਸਮਾਂ ਬਖਸ਼ਕੇ ਗੁਰਮਤਿ ਤੋਂ ਜਾਣੂ ਕਰਾਉਣ ਦੀ ਕਿਰਪਾ ਕਰਦੇ ਰਿਹਾ ਕਰੋ।

ਇਥੇ ਹੀ ਬੱਸ ਨਹੀਂ, ਜਿਥੇ ਬਾਬਾ ਜੀ, ਉਸ ਸਮੇਂ ਦੇ ਲੀਡਰਾਂ ਨੂੰ ਗੁਰਮਤਿ ਦ੍ਰਿੜ ਕਰਾਉਣ ਵਿਚ ਨਿਝੱਕਤਾ ਵਰਤਦੇ ਸਨ, ਉਹ ਆਪ ਜੀ ਉਸ ਸਮੇਂ ਦੀਆਂ ਸਨਮਾਂਨਤ ਹਸਤੀਆਂ ਨੂੰ ਭੀ ਅਸਲੀਅਤ ਜਣਾਉਣ ਵਲੋਂ ਕਦੀ ਗੁਰੇਜ ਨਹੀਂ ਸਨ ਕਰਦੇ। ਮੈਨੂੰ ਆਪ ਜੀ ਦੇ ਨਿਕਟਵਰਤੀ ਸੱਜਣ ਨੇ ਬਾਬਾ ਜੀ ਦਾ 1947 ਸੰਮਤ ਦਾ ਜ਼ਿਕਰ ਸੁਣਾਇਆ, ਕਿ

ਬਾਬਾ ਜੀ ਸ੍ਰੀ ਗੋਇੰਦਵਾਲ ਸਾਹਿਬ ਪੁੱਜੇ ਹੋਏ ਸਨ, ਆਪ ਜੀ ਲਗਾਤਾਰ ਕਈ ਦਿਨ ਸ੍ਰੀ ਆਸਾ ਜੀ ਦੀ ਵਾਰ ਦਾ ਕੀਰਤਨ ਕਰਦੇ ਰਹੇ, ਉਨ੍ਹਾਂ ਦਿਨਾਂ ਵਿਚ ਹੀ ਉਸ ਸਮੇਂ ਦੀ ਸਤਿਕਾਰ ਯੋਗ ਪਵਿੱਤਰ ਹਸਤੀ, ਭਜਨ ਮੂਰਤੀ ਬਾਬਾ ਸੰਤ ਜੁਆਲਾ ਸਿੰਘ ਜੀ ਹਰਖੋਵਾਲ ਵਾਲੇ, ਅਤੇ ਹੈਡ ਗ੍ਰੰਥੀ ਸ੍ਰੀ ਦਰਬਾਰ ਸਾਹਿਬ, ਮਹੰਤ ਮੂਲ ਸਿੰਘ ਜੀ ਭੀ ਇਥੇ ਪੁੱਜ ਗਏ, ਇਨ੍ਹਾਂ ਮਹਾਂਪੁਰਖਾਂ ਦੇ ਦਰਸ਼ਨ ਦੀਦਾਰ ਕਰਨ ਲਈ ਬਹੁਤ ਸਾਰੇ ਸ਼ਰਧਾਲੂ ਲੋਕ ਭੀ ਇਰਦ ਗਿਰਦ ਦੇ ਪਿੰਡਾਂ ਤੋਂ ਪੁੱਜ ਗਏ। ਬਾਬਾ ਜੀ ਨੇ ਸ੍ਰੀ ਆਸਾ ਜੀ ਦੀ ਵਾਰ ਦਾ ਕੀਰਤਨ, ਕੀਤਾ, ਸਮਾਪਤੀ ਤੋਂ ਬਾਅਦ, ਜਿਥੇ ਸੰਤ ਜੁਆਲਾ ਸਿੰਘ ਜੀ ਨੇ ਉਤਾਰ੍ਹਾ ਕੀਤਾ ਹੋਇਆ ਸੀ, ਬਾਬਾ ਜੀ ਉਥੇ ਹੀ ਦਰਸ਼ਨ ਕਰਨ ਲਈ ਪੁੱਜ ਗਏ. ਬਾਬਾ ਜੀ ਨੇ ਜਾਣ ਸਾਰ ਹੀ ਕੀ ਤਕਿਆ ਕਿ ਸੰਤ ਜੀ ਮਹਾਰਾਜ ਇਕ ਵੱਡੇ ਪਲੰਘ ਉਤੇ ਬੈਠੇ ਸ਼ਸ਼ੋਬਤ ਹੋ ਰਹੇ ਹਨ, ਅਤੇ ਆਪ ਜੀ ਦੇ ਇਰਦ ਗਿਰਦ ਤਕਰੀਬਨ ਢਾਈ ਤਿੰਨ ਸੌ ਮਾਈ ਭਾਈ ਬੈਠੇ ਹਨ, ਸੰਤ ਜੀ ਮਹਾਰਾਜ ਨੇ ਬਾਬਾ ਜੀ ਨੂੰ ਦੂਰੋਂ ਹੀ ਵੇਖ ਕੇ ਕਿ ਬਾਬਾ ਜੀ ਇਲਾਹੀ ਬਾਣੀ ਦੇ ਕੀਰਤਨ ਕਰਨ ਵਾਲੇ ਹਨ ਸਤਿਕਾਰ ਕਰਨ ਲਈ ਪਲੰਘ ਤੋਂ ਉਠ ਖਲੋਤੇ, ਬਾਬਾ ਜੀ ਨੇ ਸਤਿਕਾਰ ਸਹਿਤ ਪਿਆਰ ਭਰੀ ਫਤਹਿ ਅਰਜ਼ ਕੀਤੀ, ਸੰਤ ਜੀ ਨੇ ਸਤਿਕਾਰ ਸਹਿਤ ਬਾਬਾ ਜੀ ਨੂੰ ਬੇਨਤੀ ਕਰੀ ਕਿ ਸ੍ਰੀ ਜੀਉ ਆਓ ਆਪ ਪਲੰਘ ਉਤੇ ਸੱਜੋ। ਬਾਬਾ ਜੀ ਨੇ ਕਿਹਾ ਕਿ ਨਹੀਂ ਜੀਉ, ਬਾਣੀ ਦੇ ਹੁਕਮ ਅਨੁਸਾਰ ਗੁਰਸਿਖ ਬੈਸਹੁ ਸਫ਼ਾ ਵਿਛਾਇ ਹੀ ਸੋਭਦਾ ਹੈ, ਭਾਵ ਸੰਗਤ ਵਿਚ ਰਲ ਮਿਲਕੇ ਇਕੋ ਸਫ਼ਾ ਤੇ ਬੈਠਣਾ ਸੁਭਾਇਮਾਨ ਹੈ, ਕਿਉਂਕਿ ਗੁਰਮਤਿ ਗੁਰੂ ਨੇ ਸੰਗਤ ਅਤੇ ਪੰਗਤ ਦੀ ਅਭੇਦਤਾ ਦਾ ਵਰਤਾਵਾ ਪ੍ਰਚਲਤ ਕੀਤਾ ਹੈ।

ਇਸ ਤਰ੍ਹਾਂ ਗੁਰਮਤਿ ਭਰੇ ਬਚਨ ਕਰਦਿਆਂ ਦੋਵੇਂ ਪਵਿੱਤਰ ਹਸਤੀਆਂ ਵਿਛੀਆਂ ਹੋਈਆਂ ਸਫ਼ਾ ਉਤੇ ਬਾਕੀ ਦੇ ਪ੍ਰੇਮੀਆਂ ਦੇ ਬਰਾਬਰ ਹੀ ਮਿਲਕੇ ਬੈਠ ਗਈਆਂ। ਬਾਬਾ ਜੀ ਨੇ ਆਸੇ ਪਾਸੇ ਬਹੁਤ ਗਿਣਤੀ ਵਿਚ ਬੈਠੀਆਂ ਸੰਗਤਾਂ ਨੂੰ ਤੱਕਕੇ ਨਿਝੱਕ ਹੋ ਕੇ ਸਤਿਕਾਰ ਭਰੇ ਸ਼ਬਦਾਂ ਵਿਚ ਇਉਂ ਕਹਿ ਦੇਣ ਦੀ ਜੁਰਤ ਕਰੀ, ਕਿ ਸਤਿਕਾਰ ਯੋਗ ਸੰਤ ਜੀਉ ਕੀ ਆਪ ਜੀ ਨੂੰ ਗੁਰੂ ਅਰਜਨ ਦੇਵ ਜੀ ਮਹਾਰਾਜ ਨਾਲੋਂ ਭੀ ਵਧੇਰੇ ਕੰਮ ਰਹਿੰਦੇ ਹਨ, ਜਿਨ੍ਹਾਂ ਦੇ ਰੁਝੇਵੇਂ ਵਿਚ ਆਪ ਜੀ ਅੱਜ ਅੰਮ੍ਰਿਤ ਵੇਲੇ ਸ੍ਰੀ ਆਸਾ ਜੀ ਦੀ ਵਾਰ ਦੇ ਕੀਰਤਨ ਵਿਚ ਹਾਜ਼ਰ ਨਹੀਂ ਹੋਏ, ਜਦੋਂ ਕਿ ਗੁਰੂ ਅਰਜਨ ਦੇਵ ਜੀ ਮਹਾਰਾਜ ਆਪ ਬਿਲਾ ਨਾਗਾ ਅੰਮ੍ਰਿਤ ਵੇਲੇ ਨਿਯਮ ਨਾਲ ਪੁਜਿਆ ਕਰਦੇ ਸਨ, ਸੋ ਆਪ ਜੀ ਦੇ ਅੰਮ੍ਰਿਤ ਵੇਲੇ ਦੀਵਾਨ ਵਿਚ ਨ ਪੁੱਜਣ ਦਾ ਕੀ ਕਾਰਣ ਹੈ ? ਵੇਖੋ ਮੈਂ ਸਮਝਦਾ ਹਾਂ ਕਿ ਜੇ ਆਪ ਜੀ ਕੀਰਤਨ ਵਿਚ ਸੁਭਾ ਪੁੱਜਦੇ ਤਾਂ ਇਹ ਸਾਰੀਆ ਸੰਗਤਾਂ ਜੋ ਆਪ ਜੀ ਦੇ ਆਸੇ ਪਾਸੇ ਬੈਠੀਆਂ ਹਨ, ਇਨ੍ਹਾਂ ਸਾਰੀਆਂ ਹੀ ਸੰਗਤਾਂ ਨੇ ਗੁਰੂ ਦਰਬਾਰ ਵਿਚ ਪੁੱਜਕੇ ਗੁਰੂ ਦੀਆਂ ਖੁਸ਼ੀਆਂ ਪ੍ਰਾਪਤ ਕਰਨ ਦੇ ਸੁਪਾਤ੍ਰ ਬਣਨਾ ਸੀ। ਲੇਖਕ ਤਾਂ ਇਉਂ ਹੀ ਕਹਿ ਸਕਦਾ ਹੈ, ਕਿ ਧੰਨ ਸਨ ਉਹ ਬਾਬਾ ਜੀ, ਜੋ ਉਸ ਸਮੇਂ ਦੀ ਮਹਾਨ ਵਿਅਕਤੀ ਨੂੰ ਗੁਰਮਿਤ ਦੇ ਸੱਚੇ ਅਸੂਲਾਂ ਨੂੰ ਦ੍ਰਿੜ ਕਰਵਾਉਣ ਵਲੋਂ ਜ਼ਰਾ ਭੀ ਦਰੇਗ ਨਹੀਂ ਕੀਤਾ ਕਰਦੇ। ਜਿਥੇ ਬਾਬਾ ਜੀ ਧੰਨਤਾ ਯੋਗ ਹਨ, ਉਥੇ ਭਜਨ ਮੂਰਤੀ ਸੰਤ ਜਵਾਲਾ ਸਿੰਘ ਜੀ ਭੀ ਮਹਾਨ ਧੰਨਤਾ ਦੇ ਪਾਤਰ ਹਨ, ਜਿਨ੍ਹਾਂ ਨੇ ਬਾਬਾ ਜੀ ਦੀ ਪਵਿੱਤਰ ਰਸਨਾ ਤੋਂ ਸਚਾਈ ਭਰੇ ਬਚਨ ਸੁਣਕੇ ਅੰਗੀਕਾਰ ਕਰਨ ਵਲੋਂ ਜ਼ਰਾ ਭੀ

ਸੰਕੋਚ ਨਹੀਂ ਕੀਤਾ। ਇਹ ਭੀ ਇਕ ਪੂਰਨ ਮਹਾਂਪੁਰਖ ਦੀ ਨਿਸ਼ਾਨੀ ਸਮਝੋ। ਨਿਮਰਤਾ ਦੇ ਪੁੰਜ ਸੰਤ ਜੀ ਮਹਾਰਾਜ ਦੇ ਬੇ ਵਸ ਹੋਏ ਦੋਵੇਂ ਹੱਥ ਜੁੜ ਗਏ, ਅਤੇ ਨਿਮਰਤਾ ਸਹਿਤ ਕਹਿਣ ਲਗੇ ਕਿ ਬਾਬਾ ਜੀ ਮੈਨੂੰ ਆਪਨੇ ਖਿਮਾ ਕਰਨੀ ਇਹ ਮੇਰੀ ਬਹੁਤ ਵੱਡੀ ਭੁਲ ਹੋਂਦੀ ਹੈ, ਮੈਂ ਆਪ ਜੀ ਦਾ ਅਤੀ ਸ਼ੁਕਰ ਗੁਜ਼ਾਰ ਹਾਂ ਕਿਉਂਕਿ ਤੁਸਾਂ ਮੈਨੂੰ ਮੇਰੀ ਹੋਈ ਭੁੱਲ ਦਾ ਅਹਿਸਾਸ ਕਰਵਾਇਆ ਹੈ। ਸੰਤ ਜੀ ਮਹਾਰਾਜ ਉਸੇ ਦਿਨ ਸ਼ਾਮ ਦੇ ਤਿੰਨ ਵਜੇ ਬਾਬਾ ਜੀ ਦੇ ਡੇਰੇ ਪੁੱਜੇ, ਅਤੇ ਸਨਿਮਰ ਬੇਨਤੀ ਕਰੀ ਕਿ ਸ੍ਰੀ ਮਾਨ ਜੀਉਂ, ਮੇਰੇ ਮਨ ਵਿਚ ਆਪ ਜੀ ਦਾ ਬਹੁਤ ਸਨਮਾਨ ਹੈ, ਕਿਉਂਕਿ ਤੁਸਾਂ ਸਾਡੇ ਮਨਾਂ ਵਿਚ ਜੋ ਰੱਬੀ ਮਾਰਗ ਵਿਚ ਰੋਕਾਂ ਪਾਉਣ ਵਾਲੀਆਂ ਭੁੱਲਾਂ ਹਨ ਉਨ੍ਹਾਂ ਨੂੰ ਦੂਰ ਕਰਨ ਦਾ ਉਪਕਾਰ ਕਰਦੇ ਰਹਿੰਦੇ ਹੋ। ਮੈਂ ਆਸ ਕਰਦਾ ਹਾਂ ਕਿ ਤੁਸਾਂ ਅਗੇ ਲਈ ਭੀ ਅਜਿਹਾ ਉਪਕਾਰ ਕਰਦੇ ਰਹੋਗੇ।

## ਬਚਨ ਦੀ ਪਾਲਣਾ

ਇਕ ਆਪ ਜੀ ਦਾ ਹੋਰ ਭੀ ਵਿਸ਼ੇਸ਼ ਗੁਣ ਆਪ ਜੀ ਦੇ ਨਿਕਟ ਵਰਤੀ ਵਲੋਂ ਸੁਣਾਇਆ ਗਿਆ ਹੈ, ਉਸ ਨੂੰ ਅੰਕਤ ਕਰਨਾ ਭੀ ਪਾਠਕਾਂ ਦੇ ਲਾਭ ਤੋਂ ਖਾਲੀ ਨਹੀਂ ਹੋਵੇ-ਗਾ ਇਹ 1941 ਦਾ ਜ਼ਿਕਰ ਹੈ; ਆਪ ਜੀ ਨੇ ਜਿਥੇ ਕਿਤੇ ਭੀ ਕੀਰਤਨ ਕਰਨ ਲਈ ਪੁਜਣ ਦਾ ਬਚਨ ਕੀਤਾ ਉਥੇ ਪੁੱਜਣ ਲਈ ਆਪ ਪੂਰਨ ਤੱਤਪਰ ਰਹਿੰਦੇ ਸਨ ਜ਼ਿਲ੍ਹਾਂ ਜਲੰਧਰ ਵਿਚ ਗਿਦੜਵੰਡੀ ਪਿੰਡ ਵਿਚ, ਆਪ ਜੀ ਨੇ ਇਕ ਗ੍ਰੀਬ ਸਿਖ ਦੀ ਲੜਕੀ ਦੇ ਅਨੰਦ ਕਾਰਜ ਪਰ ਪੁੱਜਣ ਦਾ ਬਚਨ ਕੀਤਾ ਹੋਇਆ ਸੀ, ਪਰ ਇਸ ਤੋਂ ਪਹਿਲੋਂ ਆਪ ਜੀ ਗੁਰਪੁਰਬ ਤੇ ਕਰਾਚੀ ਪੁੱਜੇ ਹੋਏ ਸਨ, ਇਥੋਂ ਦੀਆਂ ਸੰਗਤਾਂ ਨੇ ਆਪ ਜੀ ਨੂੰ ਕੁਝ ਸਮਾਂ ਇਥੇ ਠਹਿਰਣ ਲਈ ਬੇਨਤੀ ਕੀੜੀ, ਇਨ੍ਹਾਂ ਦੇ ਬਾਰ ਬਾਰ ਬੇਨਤੀ ਕਰਨ ਤੋਂ ਆਖਰ ਬਾਬਾ ਜੀ ਨੇ ਪਿਆਰ ਸਹਿਤ ਕਿਹਾ ਕਿ ਪਿਆਰੇ ਸੱਜਣੋਂ ਮੈਂ ਕਿਸੇ ਗਰੀਬ ਸਿੱਖ ਦੀ ਲੜਕੀ ਦੇ ਅਨੰਦ ਕਾਰਜ ਤੇ ਪੁੱਜਣ ਦਾ ਬਚਨ ਕੀਤਾ ਹੋਇਆ ਹੈ, ਸੋ ਮੈਂ ਉਥੇ ਜ਼ਰੂਰ ਪੁਜਣਾ ਹੈ, ਕਿਉਂਕਿ ਮੈਂ ਬਚਨ ਦੀ ਪਾਲਣਾ ਕਰਨੀ ਆਪਣਾ ਮੁੱਖ ਫਰਜ਼ ਸਮਝਦਾ ਹਾਂ ਸੋ ਆਪ ਆਪਣੇ ਕੀਤੇ ਬਚਨ ਦੀ ਪਾਲਣਾ ਕਰਨ ਲਈ ਰਾਤੋ ਰਾਤ ਸਫ਼ਰ ਕਰਕੇ ਗਿਦੜਵੰਡੀ ਪਿੰਡ ਪੁੱਜੇ ਕਿ ਉਸ ਗਰੀਬ ਸਿੱਖ ਦੇ ਦਿਲ ਨੂੰ ਠੇਸ ਨ ਵਜੇ, ਕਿਉਂਕਿ ਇਸ ਗਰੀਬ ਸਿੱਖ ਦੇ ਦਿਲ ਨੂੰ ਦੁਖਾਣਾ ਆਪ ਜੀ ਉਕਾ ਹੀ ਪਸੰਦ ਨਹੀਂ ਸਨ ਕਰਦੇ।

ਅਨੰਦ ਕਾਰਜ ਸੰਪੂਰਨ ਹੋ ਜਾਣ ਤੋਂ ਬਾਅਦ ਇਸ ਵਲੋਂ ਢਾਈ ਰੁਪਏ ਤੇ ਇੱਕ ਖੱਦਰ ਦਾ ਰੇਜ਼ਾ ਭੇਟ ਕੀਤਾ ਗਿਆ, ਆਪ ਇਹ ਤੁੱਛ ਜਿਹੀ ਭੇਟਾ ਕਬੂਲ ਕਰਕੇ ਭੀ ਪ੍ਰਸੰਨ ਚਿੱਤ ਰਹੇ, ਬਾਬਾ ਜੀ ਦੀ ਇਹ ਸਮਦ੍ਰਿਸ਼ਟੀ ਤੱਕ ਕੇ ਇਹ ਗਰੀਬ ਸਿੱਖ ਆਪ ਜੀ ਦਾ ਅਜੇਹਾ ਸ਼ਰਧਾਲੂ ਬਣ ਗਿਆ, ਕਿ ਉਹ ਜੀਵਨ ਭਰ ਆਪ ਜੀ ਨੂੰ ਸਤਿਕਾਰ ਦਾ ਰਿਹਾ।

ਜੀਵਨ ਭਰ ਇਹ ਭੀ ਆਪ ਜੀ ਨੇ ਨਿਯਮ ਨਿਭਾਈ ਰਖਿਆ ਹੈ, ਕਿ ਆਪ ਜੀ ਜਿਥੇ ਭੀ ਕੀਰਤਨ ਕਰਨ ਲਈ ਕਿਸੇ ਪ੍ਰੋਗਰਾਮ ਪਰ ਗਏ, ਉਥੋਂ ਦੀਆਂ ਸੰਗਤਾਂ ਨਾਲ ਕਦੇ ਸ਼ਬਦ ਭੇਟ ਮੁਕਰਰ ਕਰਕੇ ਨਹੀਂ ਸਨ ਗਏ, ਕਿਉਂਕਿ ਬਾਬਾ ਜੀ ਆਪਣੀ ਪਰਾਭਬਤ ਪਰ ਸੰਤਰ ਰਹਿਣ ਦੇ ਆਦੀ ਸਨ, ਜੋ ਵਸਤ ਪ੍ਰਾਪਤ ਹੁੰਦੀ ਉਹ ਉਸੇ ਪਰ ਹੀ ਪ੍ਰਸੰਨ ਚਿੱਤ

ਰਿਹਾ ਕਰਦੇ । ਕਿਉਂਕਿ ਆਪ ਜੀ ਬਾਣੀ ਦੀ ਇਸ ਪੰਗਤੀ ਨੂੰ ਅਵੱਸ਼ ਹੀ ਅਮਲ ਵਿਚ ਲਿਆਉਂਦੇ ਸਨ ਕਿ "ਸੰਪੈ ਕਉ ਈਸਰ ਧਿਆਈਐ, ਸੰਪੈ ਪੁਰਬ ਲਿਖੇ ਕੀ ਪਾਈਐ ।"

ਇਕ ਬਾਬਾ ਜੀ ਨੇ ਜੀਵਨ ਭਰ ਹੋਰ ਭੀ ਨਿਯਮ ਨਿਭਾਇਆ ਹੈ । ਉਹ ਸੀ ਕਿ ਆਪ ਜੀ ਨੇ ਕਿਸੇ ਇਕ ਥਾਂ ਸਰਵਿਸ ਨਹੀਂ ਕੀਤੀ । ਉਹ ਇਸ ਲਈ ਕਿ ਬਾਬਾ ਜੀ ਆਜ਼ਾਦੀ ਦਾ ਜੀਵਨ ਗੁਜਾਰਨ ਨੂੰ ਪਸੰਦ ਕਰਦੇ ਸਨ, ਇਸ ਗਲ ਦੀ ਉਨ੍ਹਾਂ ਨੂੰ ਚੰਗੀ ਤਰ੍ਹਾਂ ਸੋਝੀ ਸੀ ਕਿ, ਜਦੋਂ ਕਿਸੇ ਇਕ ਥਾਂ ਸੁਸਾਇਟੀ ਦੀ ਸਰਵਿਸ ਕਰ ਲਈ ਤਾਂ ਜੀਵਨ ਪਰਾ-ਧੀਨ ਹੋ ਜਾਏਗਾ । ਪਰਾਧੀਨਤਾ ਵਿਚ ਸੱਚ ਦਾ ਪੱਲਾ ਛਡਕੇ ਕੂੜ ਨੂੰ ਅਪਨਾਉਣਾ ਪੈਂਦਾ ਹੈ, ਭਾਵ ਸੱਚੀ ਗੱਲ ਨੂੰ ਨਿਧੜਕ ਹੋ ਕੇ ਕਹਿਣ ਵਲੋਂ ਸੰਕੋਚ ਕਰਨੀ ਪੈਂਦੀ ਹੈ । ਸੋ ਆਪ ਜੀ ਦੂਰ ਦੁਰਾਡੇ ਜਾ ਕੇ ਸੰਗਤਾਂ ਦੀ ਮੰਗ ਅਨੁਸਾਰ ਸੁਤੰਤਰਤਾ ਸਹਿਤ ਕੀਰਤਨ ਕਰਨ ਦੀ ਸੇਵਾ ਨਿਭਾਉਂਦੇ ਰਹੇ ਜੈਤੋ ਦਾ ਮੋਰਚਾ ਲੱਗਣ ਸਮੇਂ ਆਪ ਜੀ ਰੋੜੀ ਸੱਖਰ ਦੀਆਂ ਸੰਗਤਾਂ ਨੂੰ ਕੀਰਤਨ ਦੁਆਰਾ ਕਿਰਤਾਰਥ ਕਰਦੇ ਸਨ ਪਰ ਜਿਸ ਵਕਤ ਆਪ ਜੀ ਨੂੰ ਜੈਤੋ ਦੇ ਮੋਰਚੇ ਲਗਣ ਦੀ ਕਨਸੋ ਸੁਣੀ ਤਾਂ ਆਪ ਜੀ ਸ਼ੀਘਰ ਹੀ ਸ੍ਰੀ ਅੰਮ੍ਰਿਤਸਰ ਪੁੱਜੇ ਤੇ ਜੈਤੋ ਨੂੰ ਜਾ ਰਹੇ ਜਥੇ ਵਿਚ ਸ਼ਾਮਲ ਹੋ ਜੇਲ੍ਹ ਯਾਤਰਾ ਕਰਨ ਲਈ ਚਲੇ ਗਏ, ਇਥੇ ਬਸ ਨਹੀਂ ਜਦੋਂ ਭੀ ਕਦੀ ਗੁਰਦੁਆਰਾ ਸੁਧਾਰ ਦੀ ਲਹਿਰ ਸਮੇਂ ਪੰਥ ਵਲੋਂ ਮੋਰਚਾ ਲਗਿਆ ਤਾਂ ਆਪ ਜੀ ਵੱਧ ਚੜ੍ਹਕੇ ਜੇਲ੍ਹ ਯਾਤਰਾ ਕਰਨ ਵਿਚ ਭਾਈਵਾਲ ਹੁੰਦੇ ਰਹੇ ।

ਜਿਥੇ ਬਾਬਾ ਜੀ ਦੰਭੀਆਂ ਪਾਖੰਡੀਆਂ ਅਤੇ ਭੇਖੀਆਂ ਨੂੰ ਦੁਰਕਾਰਦੇ ਸਨ, ਉਥੇ ਆਪ ਜੀ ਭਗਤੀ ਮਾਰਗ ਪਰ ਚਲਣ ਵਾਲੇ ਸਹੀ ਸਰੂਪ ਸੰਤ ਜਨਾਂ ਨੂੰ ਸਤਿਕਾਰਦੇ, ਪਿਆਰਦੇ ਭੀ ਸਨ, ਇਸ ਲਈ ਜਿਥੇ ਕਿੱਤੇ ਭੀ ਆਪ ਜੀ ਦੀ ਪਾਰਖੂ ਅੱਖ ਨੇ ਸਹੀ ਸੰਤ ਦੀ ਪਰਖ ਕਰ ਲਈ ਸੀ, ਉਸ ਥਾਂ ਆਪ ਜੀ ਆਪਣੇ ਆਪ ਹੀ ਪੁੱਜਕੇ ਕੀਰਤਨ ਕਰਨਾ ਫ਼ਖ਼ਰ ਕੀਤਾ ਕਰਦੇ ਸਨ । ਇਨ੍ਹਾਂ ਚੰਦ ਸਤਰਾਂ ਦੇ ਲੇਖਕ ਨੂੰ ਚੰਗੀ ਤਰ੍ਹਾਂ ਯਾਦ ਹੈ ਕਿ ਜਦ ਮੈਂ ਗਿਆਨੀ ਗੁਰਬਚਨ ਸਿੰਘ ਜੀ 'ਖਾਲਸਾ' ਜੀ ਭਿੰਡਰਾਂਵਾਲਿਆ ਦੇ ਜੱਥੇ ਵਿਚ ਲਗਾਤਾਰ ਦਸ ਸਾਲ ਗੁਰਬਾਣੀ ਦੇ ਅਰਥ ਬੋਧ ਪ੍ਰਾਪਤ ਕਰਨ ਲਈ ਰਿਹਾ ਹਾਂ, ਤਾਂ ਉਸ ਸਮੇਂ ਦੇ ਦੌਰਾਨ ਵਿਚ ਬਾਬਾ ਜੀ ਦੇ ਕਈ ਵਾਰ ਗੁਰਮਤਿ ਦੇ ਵੀਚਾਰ ਤੇ ਇਲਾਹੀ ਬਾਣੀ ਦੇ ਕੀਰਤਨ ਸੁਣਨ ਦਾ ਮੌਕਾ ਬਣਿਆ ਹੈ। ਬਾਬਾ ਜੀ ਜਦੋਂ ਭੀ ਕਿਸੇ ਭਰੇ ਪੰਡਾਲ ਵਿਚ ਆਪ ਜੀ ਗੁਰਮਤਿ ਵਿਚਾਰਾਂ ਦੀ ਲੜੀ ਆਰੰਭ ਕਰਦੇ ਤਾਂ ਸਰੋਤੇ ਜਨ ਸਮਾਧੀ ਵਿਚ ਸਥਿਰ ਹੋ ਬੈਠ ਜਾਇਆ ਕਰਦੇ ਸਨ । ਬੋਪਾਰਾਏ ਤੇ ਭਿੰਡਰਾਂ ਦੇ ਸਲਾਨਾ ਜੋੜ ਮੇਲੇ ਤੇ ਆਪ ਹਰ ਸਾਲ ਹੀ ਪੁੱਜ ਕੇ ਮਹਾਂਪੁਰਖਾਂ ਦੀ ਅਸੀਸ ਪ੍ਰਾਪਤ ਕਰਦੇ ਰਹੇ ਸਨ, ਉਂਞ ਤਾਂ ਭਾਵੇਂ ਬਾਬਾ ਜੀ ਦਾ ਸਾਰੇ ਹੀ ਮਹਾਂਪੁਰਖਾਂ ਨਾਲ ਪਿਆਰ ਸੀ, ਪਰ ਸੰਤ ਗਿਆਨੀ ਗੁਰਬਚਨ ਸਿੰਘ ਜੀ 'ਖਾਲਸਾ' ਜੀ ਨਾਲ ਤਾਂ ਬਾਬਾ ਜੀ ਦਿਲੀ ਡੂੰਘੀ ਸਾਂਝ ਰਖਦੇ ਸਨ ।

ਇਨ੍ਹਾਂ ਸਤਰਾਂ ਦੇ ਲੇਖਕ ਨੂੰ ਬਾਬਾ ਜੀ ਦੇ ਅਮੋਲਕ ਬਚਨ ਸੁਣਨ ਦਾ ਇਸ ਲਈ ਭੀ ਵਧੇਰੇ ਸਮਾਂ ਮਿਲਦਾ ਰਿਹਾ ਹੈ, ਕਿਉਂਕਿ ਖਾਲਸ਼ਾ ਜੀ ਨੇ ਮੈਨੂੰ ਭਿੰਡਰਾਂ ਦੇ ਜੋੜ ਮੇਲੇ ਦੇ ਸਟੇਜ ਦੀ ਸੇਵਾ ਸੌਂਪੀ ਹੋਈ ਸੀ, ਇਕ ਦਫ਼ਾ ਬਾਬਾ ਜੀ ਨੇ ਅੰਮ੍ਰਿਤ ਵੇਲੇ ਦੇ ਦੀਵਾਨ

ਵਿਚ ਜਦੋਂ ਆਪ ਜੀ ਨੇ ਗੁਰਮਤਿ ਦੀਆਂ ਵਿਚਾਰਾਂ ਸੁਣਾਉਣੀਆਂ ਅਰੰਭ ਕੀਤੀਆਂ, ਉਨ੍ਹਾਂ ਵਿਚਾਰਾਂ ਦੀ ਮਧੁਰ ਧੁੰਨੀ ਮੇਰੇ ਕੰਨਾਂ ਵਿਚ ਅੱਜ ਭੀ ਗੂੰਜਦੀ ਹੈ, ਉਨ੍ਹਾਂ ਅਮੋਲਕ ਵਿਚਾਰਾਂ ਵਿਚ ਆਪ ਜੀ ਨੇ ਇਕ ਇਹ ਭੀ ਵੀਚਾਰ ਸੰਗਤ ਨੂੰ ਸੰਬੋਧਨ ਕਰਦਿਆਂ ਕਿਹਾ, ਜੋ ਵੰਨਗੀ ਮਾਤਰ ਮੇਰੇ ਚੇਤੇ ਹੈ ਜਿਸ ਨੂੰ ਲਿਖਣ ਦਾ ਭੀ ਮੈਂ ਪਾਠਕਾਂ ਨੂੰ ਲਾਭ ਦਾਇਕ ਸਮਝਦਾ ਹਾਂ।

ਸਾਧ ਸੰਗਤ ਜੀ, ਅਸੀਂ ਅਜੋਕੇ ਸਮੇਂ ਵਿਚ ਜਿਤਨੇ ਭੀ ਕੀਰਤਨੀਏ ਪ੍ਰਚਾਰਕ ਵੇਖ-ਦੇ ਹਾਂ, ਇਤਨੇ ਪੁਰਾਤਨ ਸਮਿਆਂ ਵਿਚ ਨਹੀਂ ਸਨ ਹੁੰਦੇ ਪਰ ਸਿੱਖੀ ਦਾ ਪ੍ਰਚਾਰ ਅਜੋਕੇ ਸਮੇਂ ਨਾਲੋਂ ਵਧੇਰੇ ਹੁੰਦਾ ਵੇਖੀਦਾ ਸੀ। ਇਸਦਾ ਵੱਡਾ ਕਾਰਨ ਮੈਨੂੰ ਇਉਂ ਹੀ ਸਮਝ ਪੈਂਦੀ ਹੈ ਜੋ ਕਿ ਸਾਡੇ ਧਾਰਮਿਕ ਪ੍ਰਚਾਰਕ ਧਾਰਮਕ ਲਿਬਾਸਾਂ ਵਿਚ ਸਨ, ਉਨ੍ਹਾਂ ਦੀ ਸੱਚੀ ਸੁੱਚੀ ਰਹਿਤ ਬਹਿਤ, ਕਹਿਣੀ ਕਰਣੀ ਹੀ ਇਕ ਬਹੁਤ ਵੱਡਾ ਪ੍ਰਚਾਰ ਦਾ ਵਸੀਲਾ ਸੀ ਜੋ ਕਿ ਲੋਕਾਂ ਦੇ ਦਿਲਾਂ ਨੂੰ ਗੁਰਸਿਖੀ ਦੇ ਦਾਇਰੇ ਵਿਚ ਆਉਣ ਲਈ ਪ੍ਰੇਰਨਾ ਕਰਦਾ ਰਹਿੰਦਾ ਸੀ ਪਿਛਲੇ ਸਮੇਂ ਵਿਚ ਸਾਡੇ ਧਰਮ ਅਸਥਾਨ ਭੀ ਬਹੁਤ ਘੱਟ ਸਨ, ਅਤੇ ਸਭ ਭੀ ਕੱਚੇ, ਪਰ ਉਨ੍ਹਾਂ ਵਿਚ ਰਹਿਣ ਵਾਲੇ ਧਰਮੀ ਪੁਰਸ਼ ਪੱਕੇ ਧਰਮੀ ਸਨ, ਉਹ ਭਾਵੇਂ ਵਧੇਰੇ ਵਿਦ-ਵਾਨ, ਜਾਂ ਵਾਕਾਂ ਦੀ ਚਾਤਰਤਾ ਸਹਿਤ, ਬਹੁਤੀਆਂ ਉਕਤੀ ਜੁਗਤੀਆਂ ਦੁਆਰਾ ਲੋਕਾਂ ਨੂੰ ਵਧੇਰੇ ਗੂੜ੍ਹਾਂ ਗਿਆਨ ਸਮਝਾਉਣ ਦਾ ਯਤਨ ਨਹੀਂ ਸਨ ਕਰਦੇ, ਪਰ ਉਨ੍ਹਾਂ ਧਰਮੀ ਬੰਦਿਆਂ ਦਾ ਧਾਰਮਕ ਸਾਦਗੀ ਭਰਿਆਂ ਜੀਵਨ ਲੋਕਾਂ ਤੇ ਜਾਦੂ ਭਰਿਆ ਅਸਰ ਕਰਿਆ ਕਰਦਾ ਸੀ।

ਮੈਨੂੰ ਬਾਬਾ ਜੀ ਦੇ ਮੁਖਾਰਬਿੰਦ ਤੋਂ ਸੁਣੇ ਪਵਿੱਤਰ ਬਚਨ ਅੱਜ ਭੀ ਭੁਲੇ ਨਹੀਂ, ਜਦ ਕਿ ਮੈਨੂੰ ਆਪ ਜੀ ਨੇ ਭਿੰਡਰਾਂ ਦੇ ਜੋੜ ਮੇਲੇ ਪੁਰ ਪੁਜਿਆਂ, ਇੱਕਲਿਆਂ ਕਰਕੇ ਕਿਹਾ ਸੀ, ਕਿ ਭਾਈ ਮਨੀ ਸਿੰਘ ਤੁਸਾਂ ਸਾਰੇ ਹੀ ਸਿੰਘ 'ਖਾਲਸਾ' ਜੀ ਦੇ ਪਾਸ ਰਹਿਣ ਵਾਲੇ ਧੰਨਤਾ ਯੋਗ ਹੋ, ਜਿਨ੍ਹਾਂ ਨੂੰ ਅਜੇਹੇ ਮਹਾਂਪੁਰਸ਼ਾਂ ਦੀ ਸੰਗਤ ਵਿਚ ਰਹਿਣ ਦਾ ਸਮਾਂ ਪ੍ਰਾਪਤ ਹੋਇਆ ਹੈ। ਭਾਈ ਮਨੀ ਸਿੰਘਾ ਮੈਨੂੰ ਮੇਰੇ ਪਿਛਲੇ ਗੁਜ਼ਰ ਚੁੱਕੇ ਜੀਵਨ ਵਿਚ ਅਨੇਕਾਂ ਹੀ ਭੇਖਾਂ ਦੇ, ਅਨੇਕਾਂ ਲਿਬਾਸਾਂ ਵਿਚ, ਅਨੇਕਾਂ ਨਾਮ ਧਰੀਕ ਸਾਧ ਵੇਖਣ ਵਿਚ ਆਏ ਹਨ, ਪਰ ਜਦੋਂ ਭੀ ਕਿਸੇ ਦੇ ਵਧੇਰੇ ਨੇੜੇ ਹੋ ਕੇ ਕਿਸੇ ਨੂੰ ਤੱਕਣ ਦਾ ਸਮਾਂ ਬਣਿਆ ਤਾਂ ਉਨ੍ਹਾਂ ਦੀ ਅੰਦਰੂਨੀ ਰਹਿਤ ਨੂੰ ਤੱਕਕੇ ਮਨ ਵਿਚ ਸ਼ਾਂਤੀ ਨਹੀਂ ਸਗੋਂ ਕਲਪਣਾ ਉਤਪੰਨ ਹੁੰਦੀਆਂ ਰਹੀਆਂ, ਕਿਉਂਕਿ ਕਿਸੇ ਮਹਾਂਪੁਰਖ ਦੇ ਪੂਰਨ ਹੋਣ ਦੀ ਤਾਂ ਵੱਡੀ ਇਹੋ ਹੀ ਨਿਸ਼ਾਨੀ ਹੈ ਕਿ ਉਸਦੇ ਦਰਸ਼ਨ ਕਰਨ ਨਾਲ ਮਨ ਵਿਚ ਸ਼ਾਂਤੀ ਵਰਤ ਜਾਵੇ, ਪਰ ਜਦ ਕਿਸੇ ਨੂੰ ਤੱਕਣ ਨਾਲ ਕਲ-ਪਣਾ ਵੱਧ ਜਾਣ ਤਾਂ ਸਮਝੋ, ਉਹ ਸੰਤ ਪੂਰਾ ਨਹੀਂ ਸਗੋਂ ਅਧੂਰਾ ਹੈ, ਇਸ ਲਈ ਮਨੀ ਸਿੰਘਾ ਸੰਤ ਗਿਆਨੀ ਗੁਰਬਚਨ ਸਿੰਘ 'ਖਾਲਸਾ' ਜੀ ਦੀ ਪੱਧਰ ਦੇ ਮਹਾਂਪੁਰਖ ਤੱਕਣ ਵਿਚ ਬਹੁਤ ਹੀ ਘੱਟ ਆਉਂਦੇ ਹਨ। ਮੇਰੇ ਹਰ ਸਾਲ ਇਸ ਜੋੜ ਮੇਲੇ ਪੁੱਜਣ ਦਾ ਅਸਲ ਕਾਰਣ ਇਹੋ ਹੀ ਹੈ ਕਿ ਮੇਰੇ ਮਨ ਨੂੰ ਇਨ੍ਹਾਂ ਦੇ ਦਰਸ਼ਨ ਕਰਨ ਠੰਡਕ ਮਿਲਦੀ ਹੈ।

## "ਸੰਗੀਤ ਕਲਾ ਦਾ ਸਤਿਕਾਰ"

ਮੈਨੂੰ ਬਾਬਾ ਜੀ ਦੇ ਨਿਕਟ ਵਰਤੀ, ਜੋ ਕਿ ਆਪ ਜੀ ਦੇ ਨਾਲ ਦੇਰ ਕਾਲ ਰਿਹਾ

ਸੀ, ਉਸ ਸਜਣ ਨੇ ਬਾਬਾ ਜੀ ਦਾ ਇਕ ਵਚਿੱਤਰ ਚਿੱਤਰ ਸੁਣਾਇਆ, ਜਿਸਨੂੰ ਇਥੇ ਅੰਕਤ ਕਰ ਦੇਣਾ ਭੀ ਪਾਠਕਾਂ ਨੂੰ ਲਾਭਦਾਇਕ ਹੋਵੇਗਾ। ਇਹ ਜ਼ਿਕਰ ਉਸ ਸਮੇਂ ਦਾ ਹੈ ਜਦੋਂ ਕਿ ਬੇਤਾਜ ਬਾਦਸ਼ਾਹ ਬਾਬਾ ਖੜਕ ਸਿੰਘ ਜੀ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਸਾਹਿਬ ਸਨ। ਜ਼ਿਲਾ ਜਲੰਧਰ ਦੇ ਕਿਸੇ ਖ਼ਾਸ ਕਸਬੇ ਵਿਚ ਬਹੁਤ ਵੱਡੀ ਪੱਧਰ ਦੇ ਸਮਾਗਮ ਰਖਿਆ ਗਿਆ ਜਿਸ ਵਿਚ ਪੰਥ ਦੇ ਉਘੇ ਕੀਰਤਨੀਏ ਭਾਈ ਸਾਹਿਬ ਭਾਈ ਜੁਆਲਾ ਸਿੰਘ ਜੀ ਨੂੰ ਉਚੇਚੇ ਤੌਰ ਤੇ ਸਦਿਆ ਗਿਆ। ਅਤੇ ਉਸ ਸਮੇਂ ਦੀ ਸਨਮਾਨਤ ਪਵਿਤ੍ਰ ਹਸਤੀ ਸੰਤ ਅਤਰ ਸਿੰਘ 'ਮਸਤੂਆਣੇ' ਵਾਲੇ ਭੀ ਆਪਣੇ ਜਥੇ ਸਮੇਤ ਪੁੱਜੇ ਹੋਏ ਸਨ, ਪਹਿਲੋਂ ਸੰਤ ਜੀ ਮਹਾਰਾਜ ਦੇ ਜਥੇ ਨੇ ਉਸ ਸਮੇਂ ਦੀਆਂ ਪ੍ਰਚਲਤ ਸਿਧੀਆਂ ਸਾਦੀਆਂ ਤਰਜ਼ਾਂ ਵਿਚ ਢੋਲਕ ਚਿੰਮਟੇ ਨਾਲ ਕੀਰਤਨ ਕੀਤਾ, ਅਤੇ ਸੰਤ ਜੀ ਮਹਾਰਾਜ ਗੁਰੂ ਗ੍ਰੰਥ ਸਾਹਿਬ ਜੀ ਦੀ ਤਾਬਿਆ ਬੈਠੇ ਜਥੇ ਦੇ ਨਾਲ ਹੀ ਕੀਰਤਨ ਕਰਦੇ ਸਨ। ਸੰਤਾਂ ਦੇ ਜਥੇ ਤੋਂ ਪਿਛੋਂ ਭਾਈ ਸਾਹਿਬ ਭਾਈ ਜਆਲਾ ਸਿੰਘ ਜੀ ਨੇ ਕੀਰਤਨ ਕਰਨਾ ਸੀ, ਜਿਸ ਵੇਲੇ ਬਾਬਾ ਜੀ ਆਪਣੇ ਸਾਜ਼ ਖੋਹਲ ਕੇ ਕੀਰਤਨ ਕਰਨ ਲਈ ਤੱਤਪਰ ਹੋਏ, ਤਾਂ ਸੰਤ ਜੀ ਨੇ ਤਾਬਿਆ ਬੈਠੇ ਹੋਇ-ਆਂ ਬਚਨ ਕੀਤਾ, ਭਾਈ ਸਾਹਿਬ ਜੀ ਅੱਜ ਆਪ ਭੀ ਆਪਣਾ ਕੀਰਤਨ ਇਸੇ ਲੈ ਵਿਚ ਸੁਣਾਓ, ਜਿਸ ਲੈ ਵਿਚ ਪਹਿਲੋਂ ਜਥੇ ਨੇ ਸੁਣਾਇਆ ਹੈ। ਬਾਬਾ ਜੀ ਚੁੱਪ ਰਹੇ, ਉਤਰ ਕੋਈ ਨਹੀਂ ਦਿੱਤਾ, ਪਰ ਬਾਬਾ ਜੀ ਨੇ ਉਸੇ ਸਮੇਂ ਦੇ ਰਾਗ ਵਿਚ ਆਏ ਬਾਣੀ ਦੇ ਉਸੇ ਸ਼ਬਦ ਨੂੰ ਪੁਰਾਤਨ ਕਲਾਸੀਕਲ ਦੀ ਰੀਤ ਵਿਚ ਗਾਇਨ ਕੀਤਾ ਜਿਸਦਾ ਕਿ ਸੰਗਤ ਵਿਚ ਬੈਠੇ ਸਰੋਤਿਆਂ ਨੇ ਮਾਨੋ ਇਕ ਜਾਦੂ ਭਰਿਆ ਅਸਰ ਕਬੂਲਿਆ ਅਤੇ ਸੰਤ ਜੀ ਭੀ ਗੁਰੂ ਗ੍ਰੰਥ ਸਾਹਿਬ ਮਹਾਰਾਜ ਦੀ ਤਾਬਿਆ ਬੈਠੇ ਅਡੋਲ ਸਮਾਧੀ ਵਿਚ ਸਥਿਰ ਹੋ ਗਏ।

ਸ਼ਬਦ ਦੀ ਸਮਾਪਤੀ ਹੋਈ, ਤਾਂ ਬਾਬਾ ਜੀ ਨੇ ਪਿਆਰ ਭਰੇ ਸ਼ਬਦਾਂ ਵਿਚ ਬੇਨਤੀ ਪੂਰਵਕ ਇਉਂ ਕਿਹਾ :- ਸਤਿਕਾਰ ਯੋਗ ਸੰਤ ਜੀ ਮਹਾਰਾਜ ਇਹ ਦੋਵੇਂ ਰੀਤਾਂ ਹਨ, ਇਕ ਰੀਤ ਜੋ ਅੱਜ ਕੱਲ ਦੇ ਸਮੇਂ ਵਿਚ ਪ੍ਰਚਲਤ ਹੋ ਰਹੀ ਹੈ ਅਤੇ ਦੂਜੀ ਲੈ ਹੈ ਗੁਰੂ ਅਰਜਨ ਦੇਵ ਜੀ ਮਹਾਰਾਜ ਦੇ ਸਮੇਂ ਦੀ ਪੁਰਾਤਨ ਚਲੀ ਆ ਰਹੀ ਹੈ, ਜਿਸਨੂੰ ਕਿ ਸਾਹਿਬਾ ਨੇ ਆਪ ਬਾਣੀ ਨੂੰ ਰਾਗ ਵਿਚ ਉਚਾਰਨ ਕਰਕੇ ਅਤੇ ਖ਼ੁਦ ਸਰੰਦੇ ਦੀ ਮਧੁਰ ਧੁੰਨੀ ਵਿਚ ਗਾਇਨ ਕਰਦਿਆਂ ਸਾਡੇ ਲਈ ਪੂਰਨੇ ਪਾਏ ਹਨ, ਸੋ ਸਾਨੂੰ ਉਸੇ ਗੁਰੂ ਅਰਜਨ ਸਾਹਿਬ ਜੀ ਦੀ ਬਖਸ਼ੀ ਹੋਈ ਸੰਗੀਤਕ ਕਲਾ ਦੀ ਹੱਦ ਬੰਦੀ ਵਿਚ ਰਹਿ ਕੇ ਹੀ ਕੀਰਤਨ ਕਰਨ ਦੀ ਮਰਯਾਦਾ ਨੂੰ ਕਾਇਮ ਰਖਣਾ ਸੋਭਦਾ ਹੈ। ਪਰ ਬਾਣੀ ਦੀਆਂ ਪਵਿਤ੍ਰ ਪੰਗਤੀਆਂ ਨੂੰ ਆਪਣੇ ਮਨ ਦੀਆਂ ਕਲਪਤ ਘਾੜਤਾਂ ਰਾਹੀਂ ਜ਼ਮਾਨੇ ਸਾਜੀ ਦੀ ਰੰਗਤ ਵਿਚ ਰੰਗਕੇ ਪੜ੍ਹਨਾ ਇਸ ਵਿਚ ਬਾਣੀ ਦਾ ਵਧੇਰੇ ਸਤਿਕਾਰ ਨਹੀਂ ਮੰਨਿਆਂ ਜਾ ਸਕਦਾ। ਇਸ ਲਈ ਸਾਨੂੰ ਚਾਹੀਦਾ ਹੈ ਕਿ ਅਸਾਂ ਗੁਰੂ ਅਰਜਨ ਸਾਹਿਬ ਜੀ ਦੇ ਪਾਇਆਂ ਪੂਰਨਿਆਂ ਪਰ ਹੀ ਚਲਕੇ ਗੁਰੂ ਸਾਹਿਬ ਜੀ ਦੀਆਂ ਖੁਸ਼ੀਆਂ ਪ੍ਰਾਪਤ ਕਰੀਏ। ਹੁਣ ਅਗਲਾ ਕੀਰਤਨ ਭੀ ਬਾਬਾ ਜੀ ਨੇ ਇਸੇ ਰੂਪ ਵਿਚ ਪੁਰਾਤਨ ਰੀਤਾਂ ਰਾਹੀਂ ਕੀਤਾ, ਜਿਨ੍ਹਾਂ ਰੀਤਾਂ ਵਿਚ ਕਿ ਗੁਰੂ ਅਰਜਨ ਪਾਤਸ਼ਾਹ ਆਪ ਕੀਰਤਨ ਗਾਇਨ ਕਰਿਆ ਕਰਦੇ ਸਨ।

ਕੀਰਤਨ ਦਾ ਭੋਗ ਪਿਆ ਦੀਵਾਨ ਦੀ ਸਮਾਪਤੀ ਹੋਈ ਤਾਂ ਸੰਤ ਜੀ ਮਹਾਰਾਜ ਨੇ

ਬਾਬਾ ਜੀ ਨੂੰ ਆਪਣੀ ਪਿਆਰ ਭਰੀ ਗਲਵਕੜੀ ਵਿਚ ਲੈ ਕੇ ਇਉਂ ਬਚਨ ਕੀਤਾ ਭਾਈ ਸਾਹਿਬ ਜੀ ਮੈਂ ਜੋ ਅੱਜ ਆਪ ਜੀ ਦੀ ਪਵਿੱਤਰ ਰਸਨਾ ਤੋਂ ਸੰਗੀਤ ਕਲਾ ਵਿਚ ਭਿੱਜੇ ਹੋਏ ਰੱਬੀ ਬਾਣੀ ਦੇ ਕੀਰਤਨ ਦਾ ਰਸ ਮਾਣਿਆ ਹੈ ਉਸ ਨੂੰ ਬਿਆਨਿਆ ਨਹੀਂ ਜਾ ਸਕ-ਦਾ ਕਿਉਂਕਿ ਉਹ ਅਕਹਿ ਰਸ ਸੀ, ਸੋ ਅੱਜ ਆਪ ਦੀ ਸੰਗੀਤ ਕਲਾ ਨੂੰ ਸੁਣਕੇ ਮੇਰਾ ਮਨ ਇਉਂ ਪ੍ਰੇਰਤ ਹੋਇਆ ਹੈ ਕਿ ਪੁਰਾਤਨ ਸੰਗੀਤ ਕਲਾ ਨੂੰ ਸਦਾ ਲਈ ਜਿੰਦਾ ਰਖਣ ਵਾਸਤੇ ਇਕ ਸੰਗੀਤ ਵਿਦਿਆਲੇ ਦੀ ਅਰੰਭਤਾ ਕੀਤੀ ਜਾਏ, ਤਾਂ ਕਿ ਇਹ ਪੁਰਾਤਨ ਸੰਗੀਤ ਕਲਾ ਦੀ ਨਿਰਮਲ ਧਾਰਾ ਸਦਾ ਲਈ ਵਗਦੀ ਰਹੇ, ਜਿਸ ਦੀਆਂ ਨਿਰਮਲ ਧਾਰਾਂ ਨਾਲ ਦੇਸ਼ ਦੇ ਕੋਨੇ ਕੋਨੇ ਵਿਚ ਪੁੱਜਕੇ, ਅਧਿਕਾਰੀਆਂ ਨੂੰ ਲਾਭ ਪ੍ਰਾਪਤ ਹੁੰਦਾ ਰਵੇ। ਸਿਆਣਿਆਂ ਦਾ ਇਹੋ ਹੀ ਕਿਆਸ ਹੈ, ਕੇ ਸੰਤ ਜੀ ਮਹਾਰਾਜ ਦੇ ਪਵਿਤ੍ਰ ਮਨ ਵਿਚ ਮਸਤੂਆਣੇ ਦੀ ਧਰਤੀ ਅੰਦਰ ਕਾਲਜ ਬਨਾਉਣ ਦਾ ਇਸੇ ਹੀ ਦਿਨ ਤੋਂ ਖ਼ਿਆਲ ਮੂਰਤੀਮਾਨ ਹੋਇਆ।

ਦੂਸਰੇ ਦਿਨ ਫਿਰ ਦੀਵਾਨ ਸਜਿਆ, ਜਿਸ ਵਿਚ ਪਹਿਲੋਂ ਬਾਬਾ ਜੀ ਨੇ ਪੁਰਾਤਨ ਰੀਤਾਂ ਅਨੁਸਾਰ ਬਾਣੀ ਦਾ ਕੀਰਤਨ ਕੀਤਾ, ਪਿਛੋਂ ਸੰਤ ਜੀ ਮਹਾਰਾਜ ਦੇ ਕੀਰਤਨੀ ਜਥੇ ਨੇ ਕੀਰਤਨ ਕਰਨਾ ਸੀ, ਬਾਬਾ ਜੀ ਨੂੰ ਜਿਤਨਾ ਸਮਾਂ ਸਟੇਜ ਸੈਕਟਰੀ ਵਲੋਂ ਮਿਲਿਆ ਸੀ ਉਤਨੇ ਸਮੇਂ ਦੇਅੰਦਰ ਹੀ ਕੀਰਤਨ ਦੀ ਸਮਾਪਤੀ ਕਰ ਦਿੱਤੀ, ਸੰਤ ਜੀ ਮਹਾਰਾਜ ਦੇ ਜਥੇ ਨੇ ਜਦੋਂ ਕੀਰਤਨ ਕਰਨ ਲਈ ਆਪਣੇ ਵਾਜਾ ਢੋਲਕ ਤਿਆਰ ਕਰ ਲਏ, ਤਾਂ ਸਤਿਕਾਰ ਯੋਗ ਸੰਤ ਜੀ ਮਹਾਰਾਜ ਨੇ ਤਾਬਿਆ ਵਿਚ ਬੈਠਿਆਂ ਹੀ ਬਚਨ ਕੀਤਾ ਕਿ ਭਾਈ ਸਾਹਿਬ ਜੀ, ਅੱਜ ਆਪ ਹੀ ਪੁਰਾਤਨ ਰੀਤਾਂ ਅਨੁਸਾਰ ਇਲਾਹੀ ਬਾਣੀ ਦੇ ਕੀਰਤਨ ਦੁਆਰਾ ਸੰਗ-ਤਾਂ ਨੂੰ ਨਿਹਾਲ ਕਰੋ, ਇਸ ਤਰ੍ਹਾਂ ਸੰਤਾਂ ਦੀ ਆਗਿਆ ਅਨੁਸਾਰ ਬਾਬਾ ਜੀ ਨੇ ਅਗਲਾ ਸਮਾਂ ਭੀ ਕੀਰਤਨ ਕੀਤਾ, ਅਤੇ ਸੰਗਤਾਂ ਨੇ ਅਕਹਿ ਰਸ ਮਾਣਿਆ ਜਿਸਨੂੰ ਅੱਖਰਾਂ ਵਿਚ ਅੰਕਿਤ ਨਹੀਂ ਕੀਤਾ ਜਾ ਸਕਦਾ।

ਇਸੇ ਤਰ੍ਹਾਂ ਬਾਬਾ ਜੀ ਦੇ ਉਪਕਾਰੀ ਜੀਵਨ ਦੀਆਂ ਹੋਰ ਭੀ ਕਈ ਕੁ ਅਲੌਕਿਕ ਝਲਕਾਂ ਲੇਖਕ ਦੀ ਚਿਤਵਨੀ ਵਿਚ ਆਉਂਦੀਆਂ ਹਨ, ਪਰ ਉਨ੍ਹਾਂ ਨੂੰ ਇਸ ਲੇਖ ਦੇ ਵਧੇਰੇ ਵੱਧ ਜਾਣ ਦੇ ਭੈਅ ਤੋਂ ਇਥੇ ਅੰਕਤ ਨਹੀਂ ਕਰਦਾ। ਅੰਤ ਵਿਚ ਇਕ ਨਿੱਕਾ ਜਿਹਾ ਖਿਆਲ ਅੰਕਤ ਕਰਕੇ ਮੈਂ ਇਸ ਲੇਖ ਨੂੰ ਸਮਾਪਤ ਕਰਨਾ ਚਾਹੁੰਦਾ ਹਾਂ।

ਜਿਵੇਂ ਇਕ ਪਾਤਸ਼ਾਹ ਨੇ ਇਕ ਬਹੁਤ ਵੱਡੀ ਸੁਹਾਵਣੀ ਸਰਾਂ ਬਣਵਾਈ ਜਿਸ ਦੇ ਬਹੁਤ ਸਾਰੇ ਸੁੰਦਰ ਕਮਰੇ ਹਨ , ਜਿਸ ਵਿਚ ਹਰ ਰੋਜ਼ ਅਨੇਕਾਂ ਹੀ ਮੁਸਾਫ਼ਰ ਆਉਂਦੇ ਹਨ ਉਹ ਆਪਣਾ ਆਪਣਾ ਨੀਅਤ ਸਮਾਂ, ਰੈਣ ਬਸੇਰਾ ਕਰਕੇ ਤੁਰ ਜਾਂਦੇ ਹਨ, ਉਨ੍ਹਾਂ ਮੁਸਾਫ਼ਰਾਂ ਨੂੰ ਅਸਾਂ ਤਿੰਨ ਰੂਪਾਂ ਵਿਚ ਵੰਡ ਸਕਦੇ ਹਾਂ। ਇਕ ਮੁਸਾਫ਼ਰ ਉਹ ਹੈ ਜੋ ਇਸ ਸਰਾਂ ਵਿਚ ਆਇਆ ਤੇ ਚੁੱਪ ਚਾਪ ਰਾਤ ਕੱਟਕੇ ਚਲਾ ਗਿਆ, ਉਸਦੇ ਸੁਵੇਂ ਜੀਵਨ ਦਾ ਕਿਸੇ ਨੂੰ ਭੀ ਕੋਈ ਲਾਭ ਨਹੀਂ ਹੋਇਆ।

ਦੂਜਾ ਉਹ ਮੁਸਾਫ਼ਰ ਆਇਆ ਜਿਸਨੇ ਇਸ ਆਪਣੇ ਰਿਹਾਇਸ ਵਾਲੇ ਕਮਰੇ ਵਿਚ ਪਏ ਸਜਾਵਟ ਵਾਲੇ ਮੇਜ਼ ਕੁਰਸੀਆਂ ਨੂੰ ਤੋੜ ਮਰੋੜਕੇ ਇਸ ਦੀ ਸਜਾਵਟ ਨੂੰ ਬਰਬਾਦ ਕਰ

ਦਿੱਤਾ, ਇਸ ਕਮਰੇ ਦੀ ਬਰਬਾਦੀ ਨੂੰ ਤੱਕ ਕੇ ਇਸ ਮੁਸਾਫ਼ਰ ਤੇ ਹਰ ਬੰਦਾ ਹੀ ਘਿਰਣਾ ਕਰਦਾ ਹੈ ।

ਤੀਜਾ ਮੁਸਾਫਰ ਉਹ ਆਇਆ ਜੋ ਇਕ ਬਹੁਤ ਸਿਆਣਾ ਕਲਾਕਾਰ ਹੈ, ਇਸਨੇ ਇਸ ਕਮਰੇ ਦੀ ਸੁੰਦਰਤਾ ਵਿਚ ਹੋਰ ਵਾਦਾ ਕੀਤਾ, ਇਸ ਕ੍ਰਮਰੇ ਵਿਚ ਦੋ ਅਜੇਹੀਆਂ ਸੁੰਦਰ ਤਸਵੀਰਾਂ ਬਣਾਈਆਂ ਜਿਸਨੂੰ ਤੱਕਣ ਵਾਲਾ ਹਰਿ ਇਕ ਮੁਸਾਫ਼ਰ ਹੀ ਇਸ ਕਲਾਕਾਰ ਲਈ ਸ਼ੁਭ ਇੱਛਾਵਾਂ ਰਖਦਾ ਹੈ, ਉਹ ਦੋਵੇਂ ਤਸਵੀਰਾਂ ਇਸ ਕਲਾਕਾਰ ਦੀ ਯਾਦ ਨੂੰ ਇਸ ਸਰ੍ਹਾਂ ਵਿਚ ਦੇਰ ਕਾਲ ਤੱਕ ਕਾਇਮ ਰਖਦੀਆਂ ਹਨ ।

ਇਸੇ ਹੀ ਤਰ੍ਹਾਂ ਪ੍ਰਮੇਸ਼ਰ ਇਕ ਪਾਤਸ਼ਾਹ ਹੈ, ਜਿਸਨੇ ਕਿ ਇਹ ਜਗਤ ਰੂਪ ਇਕ ਬਹੁਤ ਵੱਡੀ ਸਰਾਂ ਤਿਆਰ ਕਰਵਾਈ ਹੈ, ਇਸ ਜਗਤ ਰੂਪ ਸਰਾਂ ਵਿਚ ਹਰ ਬੰਦਾ ਮੁਸਾਫ਼ਰ ਹੈ, ਇਸਦੇ ਵੱਖੋ ਵੱਖ ਸੁੰਦਰ ਕਮਰਿਆਂ ਵਿਚ ਭਿੰਨ ਭਿੰਨ ਜੀਵਾਂ ਰੂਪ ਮੁਸਾਫ਼ਰ ਵਸਦੇ ਹਨ । ਇਨ੍ਹਾਂ ਜੀਵਾਂ ਰੂਪ ਮੁਸਾਫ਼ਰਾ ਨੂੰ ਬੀ ਅਸਾਂ ਤਿੰਨ ਰੂਪਾਂ ਵਿਚ ਵੰਡ ਸਕਦੇ ਹਾਂ :

1. ਇਕ ਮੁਸਾਫ਼ਰ ਉਹ ਹੈ ਜੋ ਇਸ ਜਗਤ ਰੂਪ ਸਰਾਂ ਵਿਚ ਤਾਂ ਆਇਆ ਹੈ, ਪਰ ਉਸਦਾ ਜੀਵਨ ਕੇਵਲ ਆਪਣੇ ਲਈ ਹੈ, ਉਸਦੇ ਜੀਵਨ ਦਾ ਕਿਸੇ ਦੇਸ਼ਵਾਸੀ, ਲੋੜਵੰਦ, ਦੁਖੀਏ, ਦਰਦਵੰਦ ਨੂੰ ਕੋਈ ਲਾਭ ਨਹੀਂ, ਉਸਨੂੰ ਤਾਂ ਬਾਣੀ ਅਨੁਸਾਰ ਇਉਂ ਹੀ ਸਮਝੋ 'ਆਇਆ ਗਇਆ ਮੋਇਆ ਨਾਉ ।' ਭਾਵ ਉਹ ਜਨਮ ਧਾਰਕੇ ਆਇਆ, ਮਰਕੇ ਚਲਾ ਗਿਆ, ਥੋੜੇ ਸਮੇਂ ਤੋਂ ਬਾਅਦ ਉਸਦਾ ਜਗਤ ਵਿਚੋਂ ਨਾਮ ਭੀ ਮਿੱਟ ਗਿਆ । ਪਰ ਗੁਰੂ ਕਲ-ਗੀਧਰ ਪਾਤਸ਼ਾਹ ਅਜੇਹੇ ਬੰਦੇ ਪਰ ਹੈਰਾਨਗੀ ਪ੍ਰਗਟ ਕਰਦੇ ਹਨ ਕਿ ਦੇਖੋ:-

   (ਦੋਹਰਾ) ਕਬਹੂੰ ਰਣ ਜੂਝਿਓ ਨਹੀਂ ਕੱਛ ਦੇ ਜਸ ਨਹਿ ਲੀਨ ॥
   ਗਾਂਵ ਵਸਤ ਜਾਨਿਓ ਨਹੀ ਜਮ ਸਿਉਂ ਕਿਨ ਕਹਿ ਦੀਨ ॥

   ਭਾਵ ਹੈ, ਜਿਹੜਾ ਬੰਦਾ ਕਦੇ ਧਰਮ ਯੁੱਧ ਵਿਚ ਨਹੀਂ ਲੜਿਆ, ਅਤੇ ਨਾਹੀਂ ਕੁਝ ਦਾਨ ਪੁੰਨ ਕਰਕੇ ਜਗਤ ਵਿਚ ਜੱਸ ਹੀ ਖੱਟਿਆਂ ਹੈ, ਤੇ ਜਿਸ ਨਗਰ ਵਿਚ ਉਹ ਵਸਦਾ ਹੈ ਉਥੋਂ ਦੇ ਨਗਰ ਵਾਸੀਆਂ ਨੂੰ ਭੀ ਉਸ ਬਾਰੇ ਕੋਈ ਪਤਾ ਨਹੀਂ ਕਿ ਉਸ ਕਿਸ ਮਕਾਨ ਵਿਚ ਵਸਦਾ ਹੈ, ਪਰ ਪਤਾ ਨਹੀਂ ਅਜੇਹੇ ਗੁਪਤ ਰਹਿਣ ਵਾਲੇ ਬੰਦੇ ਦਾ ਜਮਾਂ ਨੂੰ ਕਿਸਨੇ ਪਤਾ ਦਸ ਦਿੱਤਾ ਹੈ ਉਹ ਚੁੱਪ ਕੀਤੇ ਉਸਨੂੰ ਉਥੋਂ ਲੈ ਜਾਂਦੇ ਹਨ । ਐਸੇ ਬੰਦੇ ਦਾ ਇਸ ਜਗਤ ਸਰਾਂ ਵਿਚ ਆਉਣਾ ਬੇਕਾਰ ਹੀ ਜਾਣੋ ।

2. ਦੂਜਾ ਮੁਸਾਫ਼ਰ ਇਹ ਜਗਤ ਸਰਾਂ ਵਿਚ ਇਕ ਹੋਰ ਆਉਂਦਾ ਹੈ, ਉਹ ਇਥੇ ਲੜਾਈ ਝਗੜੇ, ਠੱਗੀ, ਧੋਖਾ, ਫਰੇਬ ਕਰਦਿਆਂ ਉਹ ਆਪਣਾ ਸਾਰਾ ਜੀਵਨ ਕਲੇਸ਼ਾਂ ਵਿਚ ਹੀ ਗੁਜ਼ਾਰ ਜਾਂਦਾ ਹੈ, ਉਹ ਮਰਨ ਸਮੇਂ ਭੀ ਆਪਣੇ ਪਿਛੋਂ ਫਸਾਦ ਹੁੰਦੇ ਰਹਿਣ ਦਾ ਬੀਜ ਬੋ ਜਾਂਦਾ ਹੈ, ਉਸ ਦੇ ਗੁਜ਼ਰੇ ਕੋਝੇ ਜੀਵਨ ਨੂੰ ਯਾਦ

ਕਰਕੇ ਲੋਕੀਂ ਕਲੇਸਾਂਤ੍ਰ ਹੁੰਦੇ ਹਨ, ਉਨ੍ਹਾਂ ਦਾ ਨਾ ਲੈਣਾ ਭੀ ਲੋਕੀਂ ਪਸੰਦ ਨਹੀਂ ਕਰਦੇ (ਉਹ ਸਾਕਤ ਬਪਰਾ ਮਰ ਗਿਆ ਕੋਇ ਨਾ ਲਹਿ ਹੈ ਨਾਉ ।)

3. ਤੀਸਰਾ, ਮਨੁੱਖ ਇਸ ਜਗਤ ਸਰਾਂ ਵਿਚ ਇਕ ਉਹ ਉਪਕਾਰੀ, ਮਹਾਂਪੁਰਖ, ਰੱਬੀ ਮਾਰਗ ਤੇ ਚੱਲਣ ਵਾਲਾ ਭੀ ਆਉਂਦਾਂ ਹੈ, ਜਿਸਨੇ ਆਪਣਾ ਹੀ ਨਹੀਂ ਸਗੋਂ ਸੈਂਕੜੇ ਲੋਕਾਂ ਦੀ ਭਲਾਈ ਕਰਨ ਲਈ ਦੇਸ ਦੇ ਕੋਨੇ ਕੋਨੇ ਦਾ ਚਕਰ ਲਾਇਆ, ਅਤੇ ਅਨੇਕਾਂ ਹੀ ਰੱਬ ਤੋਂ ਭੁੱਲੇ ਲੋਕਾਂ ਨੂੰ ਰੱਬੀ ਮਾਰਗ ਦੀ ਸੋਝੀ ਦਿੱਤੀ, ਉਸ ਉਪਕਾਰੀ ਦਾ ਜੀਵਨ ਭੀ ਇਸ ਜਗਤ ਰੂਪੀ ਸਰਾਂ ਵਿਚ ਰੱਬੀ ਮਾਰਗ ਤੇ ਚਲਣ ਵਾਲੇ ਪਾਂਧੀਆਂ ਲਈ ਇਕ ਚਾਨਣ ਮੁਨਾਰਾ ਸਾਬਤ ਹੁੰਦਾ ਹੈ, ਅਤੇ ਉਸਦਾ ਸਾਰਾ ਹੀ ਜੀਵਨ ਸਫ਼ਰ ਲੋਕਾਂ ਦੀ ਪ੍ਰਸੰਨਤਾ ਦਾ ਸਾਧਨ ਬਣਿਆ ਰਹਿੰਦੇ ਹੈ।

ਸੋ ਮੈਂ ਸਮਝਦਾ ਹਾਂ, ਕਿ ਅਜੇਹੇ ਉਪਕਾਰੀਆਂ, ਮਹਾਂਪੁਰਖਾਂ ਦੀ ਗਿਣਤੀ ਵਿਚ ਮੇਰੇ ਸਤਿਕਾਰਯੋਗ ਬਾਬਾ ਜਵਾਲਾ ਸਿੰਘ ਜੀ ਨੂੰ ਭੀ ਸ਼ਾਮਲ ਕੀਤਾ ਜਾ ਸਕਦਾ ਹੈ, ਜਿਨ੍ਹਾਂ ਨੇ ਆਪਣੇ ਅਮੋਲਕ ਜੀਵਨ ਵਿਚੋਂ ਸੱਠ ਸਾਲ ਲਗਾਤਾਰ, ਉਸ ਰੱਬੀ ਬਾਣੀ ਦੇ ਇਲਾਹੀ ਕੀਰਤਨ ਦੁਆਰਾ ਦੇਸ ਦੇ ਕੋਨੇ ਕੋਨੇ ਪੁੱਜਕੇ, ਵਿਕਾਰਾਂ ਵਿਚ ਤਪ ਰਹੇ ਹਿਰਦਿਆਂ ਨੂੰ ਨਾਮ ਬਾਣੀ ਦੀ ਵਰਖਾ ਦੁਆਰਾ ਸੀਤਲ ਕਰਨ ਦਾ ਇਕ ਬਹੁਤ ਵੱਡਾ ਉਪਕਾਰ ਕੀਤਾ ਹੈ।

ਇਥੇ ਹੀ ਬੱਸ ਨਹੀਂ, ਆਪ ਜੀ ਨੇ ਕਿਸੇ ਸਰਾਂ ਵਿਚ ਦੋ ਤਸਵੀਰਾਂ ਬਨਾਉਣ ਵਾਲੇ ਕਲਾਕਾਰ ਦੀ ਤਰ੍ਹਾਂ ਹੀ, ਗੁਰਬਾਣੀ ਦੇ ਅਖੰਡ ਕੀਰਤਨ ਦੇ ਨਿਰਮਲ ਵੇਗ ਨੂੰ ਸੱਦਾ ਕਾਇਮ ਰੱਖਣ ਲਈ, ਆਪਣੇ ਥਾਂ ਦੋ ਤਸਵੀਰਾਂ (ਭਾਈ ਅਵਤਾਰ ਸਿਘ ਜੀ ਤੇ ਭਾਈ ਗੁਰਚਰਨ ਸਿੰਘ ਜੀ) ਨੂੰ ਸਥਾਪਤ ਕਰਕੇ ਭੀ ਇਕ ਮਹਾਨ ਉਪਕਾਰ ਕੀਤਾ ਹੈ, ਜਿਨ੍ਹਾਂ ਨੇ ਬਾਬਾ ਜੀ ਦੇ ਪੂਰਨਿਆਂ ਤੇ ਚਲਕੇ ਦੇਸ਼ ਤੇ ਬਦੇਸਾਂ ਵਿਚ ਗੁਰੂ ਨਾਨਕ ਪਾਤਸ਼ਾਹ ਦੇ ਨਿਰ-ਮਲ ਸੰਦੇਸ਼ ਨੂੰ ਪ੍ਰਚਾਰਕੇ ਅਨੇਕਾਂ ਸ਼ਰਧਾਲੂਆਂ ਨੂੰ ਰੱਬੀ ਮਾਰਗ ਤੇ ਚਲਣ ਲਈ ਪ੍ਰੇਰਿਆ ਹੈ। ਮੈਂ ਆਸ ਰਖਦਾ ਹਾਂ ਕਿ ਇਹ ਮੇਰੇ ਦੋਵੇਂ ਹੀ ਪਿਆਰੇ ਵੀਰ ਆਪਣੇ ਪਿਤਾ ਜੀ ਵਾਂਗ ਆਪਣੇ ਪ੍ਰਵਾਰ ਵਿਚ ਸੰਗੀਤ ਕਲਾ, ਤੇ ਕੀਰਤਨ ਦੀ ਨਿਰਮਲ ਧਾਰਾ ਨੂੰ ਜਾਰੀ ਰਖਦਿਆਂ ਗੁਰੂ ਨਾਨਕ ਪਾਤਸ਼ਾਹ ਦੀਆਂ ਸਦੀਵੀ ਕਾਲ ਖੁਸ਼ੀਆਂ ਪ੍ਰਾਪਤ ਕਰਨ ਦੇ ਪਾਤਰ ਬਣੇ ਰਹਿਣਗੇ। ਅੰਤ ਵਿਚ ਬਾਬਾ ਜੀ ਬਾਰੇ ਇਕ ਖ਼ਿਆਲ ਅੰਕਤ ਕਰਕੇ ਸਮਾਪਤ ਕਰਦਾ ਹਾਂ :

ਦੋਹਰਾ ਸਭ ਹੀ ਸਿਫਤਾ ਪਾਈਅਨ ਬਾਬਾ ਜੀ ਕੇ ਮਾਹਿ ॥
ਬਹੁਤ ਗੁਪਤ ਕਈ ਪ੍ਰਗਟ ਹਨ ਨਿਰਨਾ ਹੋਵਤ ਨਾਹਿ ॥



# ਭਾਈ ਜਵਾਲਾ ਸਿੰਘ ਦੀ ਸੰਗੀਤ ਪਧਤੀ

ਡਾ: ਜਾਗੀਰ ਸਿੰਘ

ਸਿੱਖ ਪੰਥ ਵਿੱਚ ਗੁਰਬਾਣੀ ਦਾ ਕੀਰਤਨ ਕਈ ਢੰਗਾਂ ਨਾਲ ਹੁੰਦਾ ਆਇਆ ਹੈ। ਗੁਣਬਾਣੀ ਨੂੰ ਸਿੱਧੀਆਂ ਧਾਰਨਾਵਾਂ ਅਨੁਸਾਰ ਗਾਉਣ ਵਾਲੇ ਪੇਂਡੂ ਇਲਾਕਿਆਂ ਵਿਚ ਬਹੁਤ ਮਕਬੂਲ ਹੋਏ, ਨੀਮ ਕਲਾਸੀਕਲ ਢੰਗ ਨਾਲ ਕੀਰਤਨ ਕਰਨ ਵਾਲੇ ਸ਼ਹਿਰੀ ਮੱਧ ਸ਼੍ਰੇਣੀ ਵਿੱਚ ਅਤੇ ਨਿਰੋਲ ਕਲਾਸੀਕਲ ਢੰਗ ਨਾਲ ਗਾਇਨ ਕਰਨ ਉੱਚ ਸ਼੍ਰੇਣੀ ਦੇ ਨਾਲ ਨਾਲ ਪੇਂਡੂ ਅਤੇ ਸ਼ਹਿਰੀ ਲੋਕਾਂ ਦੇ ਖਾਸ ਤਬਕਿਆਂ ਸੁਣੇ ਜਾਂਦੇ ਰਹੇ ਹਨ। ਅਸਲ ਵਿੱਚ ਕਲਾਸੀ-ਕਲ ਢੰਗ ਨਾਲ ਕੀਰਤਨ ਕਰਨ ਵਾਲੇ ਕੀਰਤਨੀਏ ਲੋਕਾਂ ਵਿੱਚ ਹਰ ਮਨ ਪਿਆਰੇ ਨਹੀਂ ਬਣ ਸਕੇ। ਕਿਉਂਕਿ ਲੋਕ ਪਸੰਦ ਸਮੇਂ ਦੇ ਨਾਲ ਨਾਲ ਨਾਲ ਤਬਦੀਲ ਹੁੰਦੀ ਰਹਿੰਦੀ ਹੈ ਅਤੇ ਕਲਾਸੀਕਲ ਸੰਗੀਤ ਪ੍ਰਮਾਣੀਕ ਰੂੜੀਆਂ ਨਾਲ ਬੱਝਾ ਹੁੰਦਾ ਹੈ। ਉਹ ਵਿਰਲੇ ਗਾਇਕ ਹੀ ਹੁੰਦੇ ਹਨ ਜੋ ਆਪਣੀ ਸ਼ੁਹਰਤ ਦਾ ਧਿਆਨ ਨਾ ਕਰਦਿਆਂ ਸੰਗੀਤ ਦੀ ਪ੍ਰਮਾਣੀਕਤਾ ਨੂੰ ਕਾਇਮ ਰੱਖਦੇ ਹੋਏ ਕੀਰ੍ਤਨ ਕਰਦੇ ਹਨ। ਅਜੇਹੇ ਹੀ ਗਾਇਨ ਕੀਰਤਨੀਏ ਭਾਈ ਜਵਾਲਾ ਸਿੰਘ ਜੀ ਹੋਏ ਹਨ। (ਇਸ ਲੇਖ ਦੇ ਲੇਖਕ ਨੇ ਭਾਈ ਜਵਾਲਾ ਸਿੰਘ ਜੀ ਦਾ ਕੀਰਤਨ ਨਹੀਂ ਸੁਣਿਆ ਹੋਇਆ ਉਹਨਾਂ ਦੇ ਕੀਰਤਨ ਬਾਰੇ ਬਜ਼ੁਰਗਾਂ ਦੇ ਵਿਚਾਰ, ਭਾਈ ਜਵਾਲਾ ਸਿੰਘ ਜੀ ਦੇ ਸਪੁਤ੍ਰ ਭਾਈ ਅਵਤਾਰ ਸਿੰਘ ਭਾਈ ਗੁਰਚਰਨ ਸਿੰਘ ਉਸੇ ਪਧਤੀ ਅਨੁਸਾਰ ਕੀਰਤਨ ਕਰਦੇ ਹਨ। ਉਹਨਾਂ ਨੇ ਭਾਈ ਜਵਾਲਾ ਸਿੰਘ ਹੋਰਾਂ ਰਾਹੀਂ ਗਾਈਆਂ ਜਾਣ ਵਾਲੀਆਂ ਰੀਤਾਂ ਦਾ ਜੋ ਸੰਗ੍ਰਹਿ ਪੰਜਾਬੀ ਯੂਨੀਵਰਸਟੀ ਪਟਿਆਲਾ ਤੋਂ 'ਗੁਰਬਾਣੀ ਸੰਗੀਤ ਪ੍ਰਾਚੀਨ ਰੀਤ ਰਤਨਾਵਲੀ' ਦੇ ਨਾਂ ਹੇਠ ਛਪਵਾਇਆ ਹੈ, ਇਸ ਲੇਖ ਦਾ ਅਧਾਰ ਬਣੇ ਹਨ)

ਭਾਈ ਜਵਾਲਾ ਸਿੰਘ ਜੀ ਕੀਰਤਨੀਆਂ ਦੀ ਉਸ ਲੜੀ ਨਾਲ ਜੁੜੇ ਹੋਏ ਸਨ ਜੋ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਤੋਂ ਚਲੀ ਆ ਰਹੀ ਸੀ। ਆਪ ਨੇ ਸੰਗੀਤ ਦੀ ਵਿੱਦਿਆ ਬਾਬਾ ਰੰਗੀ ਰਾਮ ਸਿੰਘ ਜੀ ਤੋਂ ਹਾਸਲ ਕੀਤੀ। ਆਪ ਪਹਿਲਾਂ ਤਾਊਸ ਵਜਾ ਕੇ ਕੀਰਤਨ ਕਰਦੇ ਸਨ। ਹਰਮੋਨੀਅਮ ਦਾ ਰਿਵਾਜ ਬਾਦ ਵਿੱਚ ਪਿਆ ਹੈ। ਤਾਊਸ ਦੇ ਨਾਲ ਦੋ ਜੋੜੀਆਂ ਤਬਲੇ ਵਜਦੇ ਸਨ ਇਸ ਤੋਂ ਪਤਾ ਲਗਦਾ ਹੈ ਉਹ ਤਾਲ ਦਾ ਵਿਸ਼ੇਸ਼ ਧਿਆਨ ਰਖਦੇ ਸਨ। ਉਹਨਾਂ ਦੀ ਕੀਰਤਨ ਚੌਕੀ ਹੇਠ ਲਿਖੇ ਕ੍ਰਮ ਅਨੁਸਾਰ ਹੁੰਦੀ ਸੀ :

(1) ਪਹਿਲੇ ਸ਼ਾਨ (ਲਹਿਰਾ) ਵਜਾਉਣਾ। ਇਸ ਵਿੱਚ ਕੀਰਤਨ ਕਰਨ ਵਾਲਾ ਤਾਊਸ ਜਾਂ

ਹਰਮੋਨੀਅਮ ਉਪਰ ਕੇਵਲ ਸਰਗਮ ਵਜਾਉਂਦਾ ਹੈ। ਤਬਲੇ ਵਾਲਾ ਸੱਜਣ ਉਸ ਸਰਗਮ ਵਾਲੇ ਤਾਲ ਨੂੰ ਤਬਲੇ ਉਪਰ ਵਜਾ ਕੇ ਇੱਕਲਾ ਹੀ ਕਲਾ ਦਾ ਪ੍ਰਦਰਸ਼ਨ ਕਰਦਾ ਹੈ। ਅੱਜ ਕਲ੍ਹ ਇਸ ਨੂੰ ਤਬਲੇ ਦੀ ਸੋਲੋ ਆਈਟਮ ਕਹਿੰਦੇ ਹਨ। ਇਸ ਦਾ ਮੰਤਵ ਸੰਗੀਤ ਸੁਣਨ ਲਈ ਮਾਹੌਲ ਬਣਾਉਣਾ ਹੁੰਦਾ ਹੈ।

(2) ਫਿਰ ਜਿਹੜਾ ਰਾਗ ਗਾਉਣਾ ਹੁੰਦਾ ਹੈ ਉਸ ਵਿੱਚ ਮੰਗਲਾਚਰਨ ਕੀਤਾ ਜਾਂਦਾ ਹੈ। ਇਹ ਮੰਗਲਾਚਰਨ ਇੱਕਤਾਲ ਵਿਚ ਜਾਂ ਤਿੰਨ ਤਾਲ ਜਾਂ ਕਿਸੇ ਹੋਰ ਵੱਡੇ ਤਾਲ ਨੂੰ ਵਿਲੰ-ਬੈਤ ਲੈਅ ਵਿਚ ਗਾਇਆ ਜਾਂਦਾ ਹੈ। ਇਸ ਵਿੱਚ ਰਾਗ ਦਾ ਸਰੂਪ ਅਲਾਪ ਅਤੇ ਬੋਲਾਂ ਰਾਹੀਂ ਕਾਇਮ ਕੀਤਾ ਜਾਂਦਾ ਹੈ। ਉੱਤਰ ਭਾਰਤੀ ਸੰਗੀਤ ਵਿਚ ਹੁਣ ਇਸ ਆਈਟਮ ਨੂੰ ਵੱਡਾ ਖਿਆਲ ਕਿਹਾ ਜਾਣ ਲਗ ਪਿਆ ਹੈ। ਅਤੇ ਸਾਦੀ ਗਾਇਕੀ ਵਿੱਚ ਇਹ ਇੱਕ ਮੁਖ ਆਈਟਮ ਬਣ ਗਈ ਹੈ। ਮੇਰੇ ਵਿਚਾਰ ਵਿੱਚ ਪਹਿਲਾਂ ਇਹ ਕੇਵਲ ਮੰਗਲਾਚਰਨ ਦੇ ਰੂਪ ਵਿਚ ਹੀ ਸੀ। ਵੱਖ ਵੱਖ ਧਰਮਾਂ ਦੇ ਗਾਇਕ ਆਪਣੇ ਆਪਣੇ ਵਿਸ਼ਵਾਸ ਅਨੁਸਾਰ ਮੰਗਲਾ-ਚਰਨ ਜ਼ਰੂਰ ਕਰਦੇ ਸਨ।

(3) ਫਿਰ ਧਰੁੱਪਦ ਜਾਂ ਕਿਸੇ ਵੱਡੇ ਤਾਲ ਵਿਚ ਸ਼ਬਦ ਗਾਇਨ ਕੀਤਾ ਜਾਂਦਾ ਸੀ। ਇਸ ਵਿਚ ਤਬਲੇ ਵਾਲਾ ਵੀ ਠਾ, ਦੁਗਣ, ਚੌਗਣ, ਆਡ ਕੁਆਡ ਆਦਿ ਲੈਆਂ ਬਦਲ ਕੇ ਘੱਤ (ਬੰਦ ਬੋਲ) ਜਾਂ ਸਾਥ (ਖੁੱਲੇ ਬੋਲ) ਆਦਿ ਵਜਾਉਦਾ ਸੀ।

(4) ਫਿਰ ਸੌਖੀ ਰੀਤ ਗਾਈ ਜਾਂਦੀ ਸੀ। ਇਸ ਵਿਚ ਵਿਆਖਿਆ ਵੀ ਕੀਤੀ ਜਾਂਦੀ ਸੀ।

(5) ਕੀਰਤਨ ਦੀ ਸਮਾਪਤੀ ਉਸ ਰਾਗ ਦੀ ਵਾਰ ਦੀ ਪਾਉੜੀ ਲਾ ਕੇ ਕੀਤੀ ਜਾਂਦੀ ਸੀ।

ਭਾਈ ਸਾਹਿਬ ਆਮ ਤੌਰ ਤੇ ਬਿਖੜੀਆਂ ਰੀਤਾਂ ਗਾਉਣ ਵੇਲੇ ਸ਼ਬਦ ਦਾ ਪਾਠ ਪਹਿਲਾਂ ਕਰ ਦਿੰਦੇ ਸਨ। ਕਿਉਂਕਿ ਇਹ ਬਿਖੜੀਆਂ ਰੀਤਾਂ ਜਦੋਂ ਗਾਈਆਂ ਜਾਂਦੀਆਂ ਹਨ ਤਾਂ ਬਾਣੀ ਦੇ ਸ਼ਬਦ ਆਮ ਸਰੋਤੇ ਦੀ ਸਮਝ ਵਿਚ ਨਹੀਂ ਆਉਂਦੇ। ਪਰ ਜਿਹੜੇ ਸਰੋਤੇ ਗੁਰਬਾਣੀ ਦੇ ਨਿਤਨੇਮੀ ਅਤੇ ਕੀਰਤਨ ਸੁਣਨ ਵਿੱਚ ਲਗਾਤਾਰ ਰੁਚੀ ਰਖਦੇ ਹਨ ਉਹਨਾਂ ਨੂੰ ਇਹ ਮੁਸ਼ਕਿਲ ਨਹੀਂ ਆਉਂਦੀ।

ਭਾਈ ਜਵਾਲਾ ਸਿੰਘ ਜੀ ਅਨੇਕਾਂ ਰਾਗ ਗਾ ਸਕਣ ਦੇ ਸਮਰਥ ਸਨ। ਭਾਈ ਅਵਤਾਰ ਸਿੰਘ ਭਾਈ ਗੁਰਚਰਨ ਸਿੰਘ ਹੋਰਾਂ ਜਿਹੜੇ ਰਾਗ ਪੁਸਤਕ ਵਿੱਚ ਦਿੱਤੇ ਹਨ ਉਹਨਾਂ ਦਾ ਵੇਰਵਾ ਇਸ ਤਰ੍ਹਾਂ ਹੈ: ਸ੍ਰੀ ਰਾਗ, ਮਾਝ, ਗਉੜੀ, ਆਸਾ, ਆਸਾਵਰੀ, ਗੂਜਰੀ, ਦੇਵਗੰਧਾਰੀ, ਬਿਹਾਗੜਾ, ਵਡਹੰਸ, ਸੋਰਠ, ਧਨਾਸਰੀ, ਜੇਤਸਰੀ, ਟੋਡੀ, ਬੈਰਾੜੀ, ਤਿਲੰਗ, ਸੂਹੀ, ਬਿਲਾਵਲ, ਗੌਂਡ, ਰਾਮਕਲੀ, ਨਟਨਾਰਾਇਨ, ਨਟ, ਮਾਲੀ ਗਉੜਾ, ਮਾਰੂ, ਤੁਖਾਰੀ, ਕਿਦਾਰਾ, ਭੈਰਉ, ਬਸੰਤ, ਸਾਰੰਗ, ਮਲਾਰ, ਕਾਨੜਾ, ਕਲਿਆਣ, ਪ੍ਰਭਾਤੀ, ਜੈਜਾਵੰਤੀ।

ਗੁਰਮਤਿ ਸੰਗੀਤ ਪੱਧਤੀ ਦੇ ਬਾਨੀ ਗੁਰੂ ਸਾਹਿਬਾਨ ਨੇ ਬਾਣੀ ਦੇ ਭਾਵ ਅਨੁਸਾਰ ਰਾਗਾਂ ਦਾ ਆਪਸ ਵਿੱਚ ਸੁਮੇਲ ਕਰਕੇ ਨਵੇਂ ਰਾਗਾਂ ਦੀ ਸਿਰਜਨਾ ਕਰਨ ਦੀ ਪਿਰਤ ਪਾਈ।

ਭਾਈ ਜਵਾਲਾ ਸਿੰਘ ਜੀ ਨੇ ਇਸੇ ਪਿਰਤ ਅਨੁਸਾਰ ਸਿਰਜੇ ਰਾਗ ਬੜੀ ਨਿਪੁਨਤਾ ਨਾਲ ਗਾਇਨ ਕੀਤੇ। ਕੁਝ ਰਾਗ ਹੇਠ ਲਿਖੇ ਹਨ।

ਸ੍ਰੀ ਰਾਗ ਪੂਰਬੀ ਅੰਗ, ਸ੍ਰੀ ਰਾਗ ਕਾਫੀ ਅੰਗ, ਰਾਗ ਮਾਝ ਕਾਫੀ ਅੰਗ, ਰਾਗ ਮਾਝ ਖਮਾਜ ਅੰਗ, ਰਾਗ ਗਉੜੀ ਭੈਰਉ ਅੰਗ, ਗਉੜੀ ਪੂਰਵੀ ਅੰਗ, ਗਾਉੜੀ ਸੋਰਠ, ਗਉੜੀ ਚੇਤੀ, ਗਉੜੀ ਪੂਰੀਆ, ਗਾਉੜੀ ਬੈਰਾਗਣ ਭੈਰਉ ਅੰਗ, ਗਉੜੀ ਬੈਰਾਗਣ ਪੂਰਬੀ ਅੰਗ, ਗਉੜੀ ਮਾਲਾ (ਮਾਲਹਾ), ਗਉੜੀ ਮਾਝ, ਗਉੜੀ ਗੁਆਰੇਰੀ, ਰਾਗ ਦੇਸੀ ਅਸਾਵਰੀ ਅੰਗ, ਗੂਜਰੀ ਟੋਡੀ, ਖਟ ਗੂਮਰੀ, ਦੇਵ ਗੰਧਾਰੀ ਆਸਾ, ਦੇਵ ਗੰਧਾਰੀ ਆਸਾਵਰੀ, ਦੇਵਗੰਧਾਰੀ ਭੈਰਉ ਅੰਗ, ਦੇਵਗੰਧਾਰੀ ਬਿਲਾਵਲ ਅੰਗ, ਮੁਲਤਾਨੀ ਅੰਗ ਧਨਾਸਰੀ, ਧਨਾਸਰੀ ਪੂਰਵੀ ਅੰਗ, ਧਨਾਸਰੀ ਭੈਰਵੀ ਅੰਗ, ਸੂਹੀ ਪ੍ਰਭਾਤੀ, ਸੂਹੀ ਲਲਿਤ, ਸ਼ੁਕਲ ਬਿਲਾਵਲ, ਏਮਨੀ ਬਿਲਾਵਲ, ਨਟ ਬਿਲਾਵਲ, ਮਾਰੂ ਬਿਹਾਗ, ਅਹੀਰ ਭੈਰਵ, ਬੈਰਾਗੀਆ ਭੈਰਵ, ਕਲਿੰਗੜਾ ਭੈਰਵ, ਬਸੰਤ ਹਿਡੋਲ, ਸੋਹਣੀ ਬਸੰਤ, ਬਸੰਤ ਪੂਰਵੀ ਅੰਗ, ਪੁਰਾਤਨ ਬਸੰਤ ਬਹਾਰ, ਬਸੰਤ ਬਹਾਰ ਕਾਫ਼ੀ ਅੰਗ, ਬੁੱਢਾ ਬਸੰਤ, ਹੋਲੀ ਕਾਫ਼ੀ ਅੰਗ, ਮੀਆਂ ਕੀ ਸਾਰੰਗ, ਸਾਮੰਤ ਸਾਰੰਗ, ਨੂਰ ਸਾਰੰਗ, ਗੌਂਡ ਸਾਰੰਗ, ਗੌਂਡ ਮਲਾਰ, ਨਟ ਮਲਾਰ, ਮੇਘ ਮਲਾਰ, ਸੂਰਦਾਸੀ ਮਲਾਰ, ਰਾਗ ਕਾਨੜਾ, ਦਰਬਾਰੀ ਕਾਨੜਾ, ਹਮੀਰ ਕਲਿਆਣ, ਪੂਰੀਆਂ ਕਲਿਆਣ, ਸਾਵਣੀ ਕਲਿਆਣ, ਪ੍ਰਭਾਤੀ ਭੈਰਵ ਅੰਗ, ਬਿਭਾਸ ਮਾਰਵਾ ਅੰਗ ਬਿਭਾਸ ਭੈਰਵ ਅੰਗ, ਜੈਜਾਵੰਤੀ ਪੁਰਾਤਨ ਅੰਗ, ਜੈ ਆਦਿ।

ਅੱਜ ਕਲ ਸਾਦੀਆਂ ਤਾਲਾਂ ਵਿੱਚ ਕੀਰਤਨ ਕੀਤਾ ਜਾਂਦਾ ਹੈ। ਕਿਉਂਕਿ ਬਿਖੜੇ ਤਾਲਾਂ ਵਿਚ ਗਾਉਣ ਲਈ ਬਹੁਤ ਮਿਹਨਤ ਅਤੇ ਰਿਆਜ਼ ਕਰਨ ਦੀ ਲੋੜ ਪੈਂਦੀ ਹੈ ਅਤੇ ਇਹਨਾਂ ਤਾਲਾਂ ਵਿੱਚ ਗਾਉਣ ਕਰਕੇ ਕੀਰਤਨੀਆਂ ਆਮ ਸਰੋਤਿਆਂ ਨਾਲੋਂ ਵੀ ਲੱਗਭਗ ਟੁੱਟ ਜਾਂਦਾ ਹੈ। ਪਰ ਭਾਈ ਜਵਾਲਾ ਸਿੰਘ ਜੀ ਵਰਗੇ ਸਿਰੜ ਦੇ ਪੱਕੇ ਕੀਰਤਨੀਏ ਔਖੀਆਂ ਤਾਲਾਂ ਵਿੱਚ ਵੀ ਕੀਰਤਨ ਕਰਦੇ ਹਨ। ਉਹ ਸੰਗੀਤ ਦਾ ਪੱਧਰ ਡੇਗਣ ਲਈ ਤਿਆਰ ਨਹੀਂ ਹੁੰਦੇ। ਭਾਈ ਜਵਾਲਾ ਸਿੰਘ ਦਾਦਰਾ, ਕਹਿਰਵਾ, ਆਦਿ ਨੂੰ ਇਸ ਢੰਗ ਨਾਲ ਗਾਉਂਦੇ ਸਨ ਕਿ ਆਮ ਰਾਗੀ ਉਹਨਾਂ ਦੀ ਨਕਲ ਨਹੀਂ ਸੀ ਕਰ ਸਕਦਾ। ਭਾਈ ਸਾਹਿਬ ਰਾਹੀਂ ਪ੍ਰਯੋਗ ਕੀਤੇ ਜਾਂਦੇ ਕੁਝ ਤਾਲਾਂ ਦੇ ਨਾਂ ਇਸ ਪ੍ਰਕਾਰ ਹਨ।

ਚਾਰਤਾਲ, ਇਕ ਤਾਲ, ਚੰਚਲ, ਆੜਾ, ਚੌਤਾਲਾ, ਭਾਨਮਤੀ (ਚਾਰਤਾਲ ਦੀ ਸਵਾਰੀ), ਜਗਪਾਲ ਤਾਲ, ਜੈ ਤਾਲ, ਧਮਾਰ, ਫਰੋਦਸਤ, ਪੰਜ ਤਾਲ ਸਵਾਰੀ, ਤਿੰਨਤਾਲ, ਛੋਟਾ ਤਿੰਨਤਾਲ। ਪੰਜਾਬੀ ਠੇਕਾ, (ਤਿੰਨ ਤਾਲ ਬਿਲੰਬਿਤ ਲੈਅ) ਖਟ ਤਾਲ, ਮੱਤ ਤਾਲ, (ਅਸ਼ਟ ਤਾਲ) ਸਿਖਰ ਤਾਲ, ਇੰਦ੍ਰ ਤਾਲ, ਝਪ ਤਾਲ, ਸੂਲ ਫਾਕ, ਮੱਤ ਤਾਲ, ਤਲਵਾੜਾ ਰੂਪਕ, ਢਾਈ, ਦਾਦਰਾ।

ਭਾਈ ਜਵਾਲਾ ਸਿੰਘ ਹੋਰਾਂ ਦੀ ਧਰੁਪਦ ਗਾਉਣ ਵਿੱਚ ਵਿਸ਼ੇਸ਼ ਰੁਚੀ ਸੀ ਉਹਨਾਂ ਦੇ ਗਾਏ ਧਰੁਪਦਾ ਦਾ ਸਰਵੇਖਣ ਕਰਨ ਤੋਂ ਪਹਿਲਾਂ ਧਰੁਪਦ ਦਾ ਵਿਸ਼ਲੇਸ਼ਣ ਕਰਨਾ ਜ਼ਰੂਰੀ ਹੈ। ਧਰੁਪਦ ਸ਼ਬਦ ਧਰੁਵਾ ਅਤੇ 'ਪਦ' ਦੋ ਸ਼ਬਦਾਂ ਤੋਂ ਮਿਲ ਕੇ ਬਣਿਆ ਹੈ। ਭਾਰਤੀ

ਸੰਗੀਤ ਕੋਸ਼ ਵਿੱਚ ਧਰੁਪਦ ਬਾਰੇ ਲਿਖਿਆ ਹੈ ਧਰੁਵ ਦਾ ਅਰਥ ਹੈ ਅੱਚਲ ਜਾਂ ਦੇਰ ਤਕ ਰਹਿਣ ਵਾਲਾ ਇਹਨਾਂ ਅਰਥਾਂ ਅਨੁਸਾਰ ਕੇਵਲ ਈਸ਼ਵਰ ਹੀ ਧਰੁਵ ਹੈ ਅਤੇ ਉਸ ਦੇ ਗੁਣ ਗਾਇਣ ਕਰਨ ਵਾਲੇ ਪਦਿਆਂ ਨੂੰ ਧਰੁਪਦ ਕਿਹਾ ਜਾਂਦਾ ਹੈ। "ਜੇ ਧਰੁਪਦ ਦੇ ਅਰਥ ਇਹ ਲਏ ਜਾਣ ਤਾਂ ਗੁਰੂ ਗਰੰਥ ਸਾਹਿਬ ਦੀਆਂ ਸਾਰੀਆਂ ਰਚਨਾਵਾਂ ਨੂੰ ਧਰੁਪਦ ਕਿਹਾ ਜਾ ਸਕਦਾ ਹੈ। ਡਾ: ਨਜ਼ੀਰ ਮੁਹੰਹਦ ਭਗਤ ਕਬੀਰ ਦੇ ਪਦਿਆ ਨੂੰ ਧਰੁਪਦ ਦਸਦਿਆਂ ਲਿਖਦੇ ਹਨ, "ਰਹਾਉ ਦਾ ਅਰਥ ਹੈ ਧਰੁਵ ਇਸ ਲਈ ਜਿਹਨਾਂ ਪਦਿਆਂ ਵਿਚ ਰਹਾਉ ਵਾਲੀ ਤੁਕ ਆਵੇ ਉਹਨਾਂ ਨੂੰ ਧਰੁਪਦ ਕਿਹਾ ਜਾਂਦਾ ਹੈ।" ਭਾਈ ਕਾਹਨ ਸਿੰਘ ਨਾਭਾ ਅਨੁਸਾਰ :

ਧਰੁਪਦ ਨੂੰ ਧਰੁਵ ਵੀ ਕਿਹਾ ਜਾਂਦਾ ਹੈ। ਸੰਗੀਤ ਰਤਨਾਕਰ ਅਨੁਸਾਰ ਚਾਰ ਤਾਲ ਦਾ ਗੀਤ ਹੈ, ਇਸ ਨਾਲ ਬ੍ਰਹਮ, ਰੁਹ, ਲਖਮੀ ਤਾਲ ਆਦਿ ਵੀ ਵਜਾਏ ਜਾਂਦੇ ਹਨ। ਧਰੁਪਦ ਦੇ ਸਥਾਈ, ਅੰਤਰਾ, ਸੰਚਾਰੀ ਅਤੇ ਆਭੋਕ ਦੋ ਪਦ ਹੋਇਆ ਕਰਦੇ ਹਨ, ਪਦਾਂ ਦੀ ਗਿਣਤੀ ਚਾਰ ਤੋਂ ਲੈ ਕੇ ਛੇ ਤਕ ਹੁੰਦੀ ਹੈ, ਅੱਖਰਾਂ ਦੀ ਗਿਣਤੀ ਪ੍ਰਤੀ ਚਰਣ 11 ਤੋਂ ਲੈ ਕੇ 26 ਤਕ ਹੋਇਆ ਕਰਦੀ ਹੈ।

ਸੰਗੀਤ ਦਾਮੋਦਰ ਦੇ ਮਤ ਅਨੁਸਾਰ ਧਰੁਪਦ ਦੇ ਸੋਲਾਂ ਭੇਦੋ ਹਨ—ਜਯੰਤ, ਸ਼ੇਖਰ, ਉਤਸਾਹ, ਮਧੁਰ, ਨਿਰਮਤ, ਕੁੰਤਲ, ਕਮਲ, ਸਾਨੰਦ, ਚੰਦਸ਼ੇਖਰ, ਸੁਖਮ, ਕੁਮੁਦ, ਸਾਯੀ, ਨੰਦਰਪ, ਜਗਮੰਡਲ, ਤਿਲਕ ਅਤੇ ਲਲਿਤ ਜਯੰਦ ਦੇ ਪ੍ਰਤਿ ਚਰਨ 11 ਅੱਖਰ ਹੁੰਦੇ ਹਨ, ਸ਼ੇਖਰ ਦੇ 12 ਇਸੇ ਤਰ੍ਹਾਂ ਲਲਿਤ ਦੇ ਪ੍ਰਤਿ ਚਰਣ 26 ਅੱਖਰ ਹੋਇਆ ਕਰਦੇ ਹਨ। ਛੇ ਪਦਾਂ ਦਾ ਧਰੁਪਦ ਉਤਮ, ਪੰਜ ਦਾ ਮੱਧਮ ਅਤੇ ਚਾਰ ਦਾ ਮੱਧਮ ਮੰਨਿਆ ਜਾਂਦਾ ਹੈ।

ਧਰੁਪਦ ਨਾਲ ਪਖਾਵਜ ਦੀ ਗਤ ਨਹੀਂ ਵਜਾਈ ਜਾਂਦੀ ਸਗੋਂ ਸਾਥ ਵਜਾਈਦਾ ਹੈ। ਧਰੁਪਦ ਬਾਰੇ ਆਧੁਨਿਕ ਸੰਗੀਤ ਦੇ ਵਿਦਵਾਨ ਪੰਡਤ ਵਿਸ਼ਨੂੰ ਨਾਰਾਇਣ ਭਾਤਖੰਡੇ ਲਿਖਦੇ ਹਨ, "ਧਰੁਪਦ ਦੇ ਆਮ ਤੌਰ ਤੇ ਚਾਰ ਭਾਗ ਹੁੰਦੇ ਹਨ ਜਿਹਨਾਂ ਨੂੰ ਗਾਇਕ ਤੁਕ ਕਹਿੰਦੇ ਹਨ। ਉਹਨਾਂ ਭਾਗਾਂ ਦੇ ਨਾਮ ਸਥਾਈ, ਅੰਤਰਾ, ਸੰਚਾਰੀ ਤੇ ਆਭੋਗ ਹਨ। ਇਹਨਾਂ ਭਾਗਾਂ ਵਿਚ ਕਿੰਨੇ ਬੰਦ ਰੱਖੇ ਜਾਣ ਇਹ ਇਹ ਗਾਇਕ ਦੀ ਇੱਛਾ ਉੱਤੇ ਨਿਰਭਰ ਕਰਦਾ ਹੈ।

ਇਸ ਤਰ੍ਹਾਂ ਗੁਰੂ ਗਰੰਥ ਸਾਹਿਬ ਵਿਚ ਗਾਏ ਉਹ ਪਦੇ ਜਿਹਨਾਂ ਵਿਚ 'ਰਹਾਉ' ਦੀ ਤੁਕ ਆਈ ਉਹ ਧਰੁਪਦ ਗਾਇਨ ਸ਼ੈਲੀ ਅਨੁਸਾਰ ਗਾਏ ਜਾ ਸਕਦੇ ਹਨ। ਪਰ ਘਟੋ ਘਟ ਚਾਰ ਬੰਦਾ ਵਾਲੇ ਪਦਿਆਂ ਨੂੰ ਪੂਰਨ ਧਰੁਪਦ ਕਿਹਾ ਜਾ ਸਕਦਾ ਹੈ। ਭਾਈ ਜਵਾਲਾ ਸਿੰਘ ਜੀ ਨੇ ਅਨੇਕਾਂ ਹੀ ਅਜਿਹੇ ਪਦ ਧਰੁਪਦ ਸ਼ੈਲੀ ਵਿਚ ਗਾਏ ਹਨ। ਕੁਝ ਪਦ ਹੇਠ ਲਿਖੇ ਅਨੁਸਾਰ ਹਨ :

ਸ੍ਰੀ ਰਾਗ ਚਾਰ ਚਾਲ ਵਿਚ 'ਅਮਲੁ ਕਰਿ ਧਰਤੀ ਬੀਜ—', ਸ੍ਰੀ ਰਾਗ ਤਿੰਨ ਤਾਲ ਭਗਤ ਕਬੀਰ ਜੀ ਦਾ ਪਦ, 'ਅਚਰਜ ਏਕੁ ਸੁਨਹੁ—' ਸ੍ਰੀ ਰਾਗ ਝਪਤਾਲ ਵਿਚ ਭਗਤ ਰਵਿਦਾਸ ਜੀ ਦਾ ਪਦਾ, 'ਤੋਹੀ ਮੋਹੀ ਮੋਹੀ ਤੋਹੀ—'। ਇਸ ਤਰ੍ਹਾਂ ਉਹਨਾਂ ਨੇ ਰਾਗ ਮਾਝ, ਗਉੜੀ, ਆਸਾ, ਅਸਾਵਰੀ, ਗੂਜਰੀ, ਦੇਵਗੰਧਾਰੀ ਸੋਰਠ, ਧਨਾਸਰੀ, ਜੈਤਸਰੀ, ਟੋਡੀ,

ਬੈਰਾੜੀ, ਤਿਲੰਗ, ਸੂਹੀ, ਕੇਦਾਰਾ, ਭੈਰਉ, ਅਹੀਰ ਭੈਰਉ, ਬੰਗਾਲ ਭੈਰਉ, ਬਸੰਤ, ਸਾਰੰਗ, ਮਲਾਰ, ਕਾਨੜਾ, ਬਗੇਸਰੀ, ਕਲਿਆਣ, ਹਮੀਰ ਕਲਿਆਣ; ਪੂਰੀਆ ਕਲਿਆਲ, ਸਾਵਨੀ ਕਲਿਆਣ, ਬਿਭਾਸ ਆਦਿ ਰਾਗਾਂ ਵਿਚ ਧਰੁਪਦ ਗਾਇਕੀ ਅਨੁਮਾਨ ਅਨੁਸਾਰ ਪਦੇ ਗਾਏ ਹਨ। ਆਪ ਮੁੱਖ ਰੂਪ ਵਿਚ ਚਾਰ ਤਾਲ ਵਿਚ ਹੀ ਧਰੁਪਦ ਗਾਉਂਦੇ ਸਨ। ਪਰ ਕਿਤੇ ਕਿਤੇ ਆਪ ਨੇ ਝਪ ਤਾਲ, ਤਲਵਾੜਾ, ਮੱਤ ਤਾਲ, ਆਦਿ ਦਾ ਵੀ ਪ੍ਰਯੋਗ ਕੀਤਾ ਹੈ।

ਭਾਈ ਜਵਾਲਾ ਸਿੰਘ ਜੀ ਜਿਥੇ ਧਰੁਪਦ ਗਾਉਣ ਵਿਚ ਮਾਹਿਰ ਸਨ ਉਥੇ ਪੜਤਾਲ ਗਾਇਕੀ ਵਿਚ ਵੀ ਉਹਨਾਂ ਦਾ ਨਾਂ ਬੜਾ ਪ੍ਰਸਿੱਧ ਸੀ। ਪੜਤਾਲ ਧਰੁਪਦ ਗਾਇਕੀ ਦਾ ਹੀ ਇਕ ਅੰਗ ਹੈ। ਗੁਰੂ ਗਰੰਥ ਸਾਹਿਬ ਵਿਚ ਪਦਿਆਂ ਉਪਰ ਹੀ ਇਹ ਸਿਰਲੇਖ ਦਿੱਤਾ ਹੋਇਆ ਹੈ। ਪੜਤਾਲ ਪਦੇ ਗੁਰੂ ਗਰੰਥ ਸਾਹਿਬ ਵਿਚ ਆਸਾ, ਧਨਾਸਰੀ, ਸੂਹੀ, ਬਿਲਾਵਲ, ਰਾਮਕਲੀ, ਨਟਨਰਾਇਨ, ਭੈਰਉ,ਸਾਰੰਗ, ਮਲਾਰ, ਕਾਨੜਾ ਅਤੇ ਪ੍ਰਭਾਤੀ ਰਾਗਾਂ ਵਿਚ ਪ੍ਰਯੋਗ ਹੋਏ ਹਨ।

ਪੜਤਾਲ ਸਿਰਲੇਖ ਨਾਲ ਇਹਨਾਂ ਨੂੰ ਇਕ ਵਿਸ਼ੇਸ਼ ਕਾਵਿ ਰੂਪ ਵਜੋਂ ਮਾਨਤਾ ਦਿੱਤੀ ਗਈ ਹੈ। ਭਾਈ ਕਾਹਨ ਸਿੰਘ ਨਾਭਾ ਪੜਤਾਲ ਬਾਰੇ ਲਿਖਦੇ ਹਨ, "ਇਹ ਛੰਦ ਜਾਤੀ ਨਹੀਂ ਕਿੰਤੂ ਚਾਰ ਤਾਲ ਦਾ ਇਕ ਭੇਦ 'ਪਟਤਾਲ' ਹੈ ਇਸ ਤਾਲ ਵਿਖੇ ਗਾਏ ਜਾਣ ਵਾਲੇ ਪਦਾਂ ਦੀ ਗਿਣਤੀ 'ਪੜਤਾਲ' ਹੋ ਗਈ ਹੈ ਭਾਵੇਂ ਉਹ ਕਿਸੇ ਧਾਰਨਾ ਦੇ ਹੋਣ" ਸ਼ਬਦਾਰਥ ਵਿਚ ਵੀ ਪੜਤਾਲ ਨੂੰ ਤਾਲ ਨਾਲ ਸੰਬੰਧਤ ਕੀਤਾ ਗਿਆ ਹੈ "ਅਜੇਹਾ ਤਾਲ ਜਿਸ ਨੂੰ ਮੁੜ ਮੁੜ ਪਰਤਾਇਆ ਜਾਵੇ।"

ਭਾਰਤੀ ਸੰਗੀਤ ਰੋਜ ਵਿਚ ਇੱਕ 'ਪੜਾਲਾ' ਸ਼ਬਦ ਪ੍ਰਯੋਗ ਹੋਇਆ ਹੈ। ਜਿਸ ਬਾਰੇ ਲਿਖਿਆ ਹੈ, ਮਿਰਦੰਗ ਦੇ ਬੋਲ ਵੱਖ ਵੱਖ ਸ਼ਬਦ ਜਾਂ ਸਾਜ਼ਾਂ ਉੱਤੇ ਜਿਸ ਰੂਪ ਵਿਚ ਹੱਥ ਨਾਲ ਕੱਢੇ ਜਾਣ ਉਸੇ ਨੂੰ ਪੜਤਾਲ ਕਹਿੰਦੇ ਹਨ ਹੋਰ ਅਰਥਾਂ ਅਨੁਸਾਰ ਕਿਸੇ ਵੀ ਤੋਲ ਦੀ ਬਾਣੀ ਦੇ ਛੰਦ ਦੇ ਅਨੁਰੂਪ ਚਮੜੇ ਤੇ ਤਾਲ ਸਾਜਾਂ ਉਤੇ ਵਾਦਨ ਉਪਯੋਗੀ ਬੋਲਾਂ ਨੂੰ ਵੀ ਸਲੋਕਬਾਣੀ ਦਾ ਪੜਾਲ ਕਿਹਾ ਜਾਂਦਾ ਹੈ, ਜਿਵੇਂ :

ਸਲੋਕ : ਤਰੋਹ ਭੂਸ਼ਿਤ ਆਹਿਰਿਕ ਗਣਾ।
ਪੜਾਲ : ਧੈਡ ਧੇਗੇ ਤੇਟੇਤਾ ਧੇਗੇ ਧੇਨੇ ਤਾਨਾ।

ਇੰਜ ਲਗਦਾ ਹੈ ਜਿਵੇਂ ਪੜਤਾਲ ਜਾਂ ਪੜਾਲ ਸ਼ਬਦ ਦੋਹਾਂ ਸ਼ਬਦਾਂ ਵਿੱਚੋਂ ਇੱਕ ਦਾ ਰੂਪਾਂਤਰਣ ਹੋ ਗਿਆ ਹੋਵੇ। ਸਿੱਖ ਗਾਇਕੀ ਵਿਚ ਪੜਤਾਲ ਅਨੁਸਾਰ ਗਾਈਆਂ ਜਾਣ ਵਾਲੀਆਂ ਰਚਨਾਵਾਂ ਭਾਰਤੀ ਸੰਗੀਤ ਦੀ ਪੜਾਲ ਸ਼ੈਲੀ ਨਾਲ ਮਿਲਦੀਆਂ ਜੁਲਦੀਆਂ ਹਨ। ਇਹਨਾਂ ਰਚਨਾਵਾਂ ਵਿਚ ਤੁਕਾਂ ਦਾ ਤੋਲ ਤੁਕਾਂਤ ਅਤੇ ਖਾਸ ਸ਼ਬਦਾਂ ਦੇ ਦੁਹਰਾਉ ਨਾਲ ਅੱਜ ਕਲ੍ਹ ਤਬਲੇ ਦੇ ਖੁਲ੍ਹੇ ਬੋਲ ਵਜਾਏ ਜਾਂਦੇ ਹਨ। ਕਿਉਂਕਿ ਹੁਣ ਮਿਰਦੰਗ ਦਾ ਰਿਵਾਜ ਨਹੀਂ ਰਿਹਾ। ਕੁਝ ਸਿੱਖ ਕੀਰਤਨੀਏ ਅਜੇ ਵੀ ਮਿਰਦੰਗ ਦੀ ਘਾਟ ਪੂਰੀ ਕਰਨ ਲਈ ਤਬਲੇ ਦੇ ਵਿਚ ਵਿਸ਼ੇਸ਼ ਰੂਪ ਵਿਚ ਲੰਬੇ ਚੱਟੂ ਉੱਤੇ ਆਟਾ ਲਾ ਕੇ ਵਜਾਉਂਦੇ ਹਨ। ਭਾਈ ਜਵਾਲਾ

ਸਿੰਘ ਜੀ ਨੇ ਜਿਹਨਾਂ ਰਾਗਾਂ ਵਿਚ ਪੜਤਾਲਾਂ ਗਾਈਆਂ ਉਹਨਾਂ ਦੇ ਨਾਮ ਹਨ :-

ਆਸਾ, ਅਸਾਵਰੀ, ਬਿਹਾਗੜਾ, ਸੋਰਠ, ਭੀਮਪਲਾਸੀ, ਮੁਲਤਾਨੀ ਧਨਾਸਰੀ, ਜੈਤਸਰੀ ਟੋਡੀ, ਬਿਲਾਵਲ, ਰਾਮਕਲੀ, ਨਟ ਨਾਰਾਇਨ, ਨਟ, ਭੈਰਉ, ਸਾਰੰਗ, ਸੁਧ ਸਾਰੰਗ, ਮਲਾਰ, ਗੌਂਡ ਮਲਾਰ, ਦੇਸ ਮਲਾਰ, ਕਾਨੜਾ, ਆਦਿ ।

ਉਹਨਾਂ ਨੇ ਪੜਤਾਲਾਂ ਜਿਹੜੇ ਮੁੱਖ ਤਾਲਾਂ ਵਿਚ ਨਿਬੱਧ ਕੀਤੀਆਂ ਉਹਨਾਂ ਦੇ ਨਾਂ ਹੇਠ ਲਿਖੇ ਹਨ :

ਰੂਪਕ, ਆਡਾ ਚੌਤਾਲਾ, ਝਪ ਤਾਲ, ਤਿੰਨ ਤਾਲ, ਧਮਾਰ, ਚਾਰ ਤਾਲ, ਛੋਟੀ ਤਿੰਨ ਤਾਲ, ਨਟ, ਪੰਜ ਤਾਲ, । ਉਹਨਾਂ ਨੇ ਪੜਤਾਲ ਨੂੰ ਲਗਭਗ ਤਿੰਨ ਵੱਖ ਵੱਖ ਤਾਲਾਂ ਵਿਚ ਬੰਨਿਆ ਹੈ । ਪੜਤਾਲ ਵਿਚ ਗੁਰੂ ਗਰੰਥ ਸਾਹਿਬ ਵਿਚ ਦਰਜ ਪੜਤਾਲ ਸਿਰਲੇਖ ਵਾਲੇ ਸ਼ਬਦਾਂ ਦੇ ਨਾਲ ਨਾਲ ਉਹਨਾਂ ਗੁਰੂ ਗਰੰਥ ਸਾਹਿਬ ਅਤੇ ਦਸਮ ਗਰੰਥ ਦੇ ਹੋਰ ਸ਼ਬਦਾਂ ਨੂੰ ਪੜਤਾਲ ਗਾਇਕੀ ਅਧੀਨ ਗਾਉਣ ਦਾ ਉਪਰਾਲਾ ਕੀਤਾ । ਪੜਤਾਲਾਂ ਨੂੰ ਇੰਨੀ ਵੰਨਸੁ-ਵੰਨਤਾ ਨਾਲ ਗਾਉਣਾ ਕਿੰਨਾ ਕਠਿਨ ਹੈ ਇਸ ਨੂੰ ਗਾਇਕ ਹੀ ਜਾਣਦੇ ਹਨ ।

ਗੁਰਮਤਿ ਗਾਇਕੀ ਵਿਚ ਵਾਰ ਗਾਇਨ ਦਾ ਵਿਸ਼ੇਸ਼ ਸਥਾਨ ਹੈ । ਗੁਰੂ ਗਰੰਥ ਸਾਹਿਬ ਵਿਚ 22 ਵਾਰਾਂ ਦਰਜ ਹਨ । ਇਹਨਾਂ ਵਿਚੋਂ 9 ਵਾਰਾਂ ਵਿਸ਼ੇਸ਼ ਹਨ ਇਹਨਾਂ ਉੱਤੇ ਰਾਗ ਦੇ ਨਾਲ ਵਿਸ਼ੇਸ਼ ਪੁਰਾਤਨ ਵਾਰਾਂ ਦੀਆਂ ਧੁਨੀਆਂ ਦਾ ਵੀ ਜ਼ਿਕਰ ਕੀਤਾ ਹੋਇਆ ਹੈ । ਭਾਈ ਜਵਾਲਾ ਸਿੰਘ ਜੀ ਇਹਨਾਂ ਵਾਰਾਂ ਵਿਚੋਂ ਮਾਝ, ਗਉੜੀ, ਆਸਾ, ਗੂਜਰੀ, ਵਡਹੰਸ, ਰਾਮਕਲੀ, ਸਾਰੰਗ, ਮਲਾਰ ਅਤੇ ਕਾਨੜੇ ਦੀ ਵਾਰ ਨੂੰ ਪੁਰਾਤਨ ਤਾਲਾਂ ਦੀਆ ਧੁਨੀਆਂ ਅਨੁਸਾਰ ਗਾਉਂਦੇ ਸਨ ਜਿਹਨਾਂ ਨੂੰ ਭਾਈ ਅਵਤਾਰ ਸਿੰਘ ਭਾਈ ਗੁਰਚਰਨ ਸਿੰਘ ਜੀ ਨੇ ਲਿਪੀ ਬੱਧ ਕੀਤਾ ਹੈ ।

ਭਾਈ ਜਵਾਲਾ ਸਿੰਘ ਜੀ ਵਾਰਾਂ ਤੋਂ ਬਿਨਾਂ ਘੋੜੀਆਂ, ਅਲਾਹੁਣੀਆਂ, ਲਾਵਾਂ, ਅੰਜੁਲੀਆ ਆਦਿ ਲੋਕ ਗੀਤਾਂ ਦੀਆਂ ਤਰਜ਼ਾਂ ਉਤੇ ਅਧਾਰਤ ਸ਼ਬਦਾ ਦਾ ਗਾਇਨ ਵਿਸ਼ੇਸ਼ ਢੰਗ ਨਾਲ ਗਾਇਨ ਕਰਦੇ ਸਨ ।

ਭਾਈ ਜਵਾਲਾ ਸਿੰਘ ਜੀ ਦੇ ਕੀਰਤਨ ਵਿਚ ਸੰਗੀਤ ਭਾਰੂ ਹੁੰਦਾ ਸੀ ਇਸੇ ਕਰਕੇ ਕਈ ਵਾਰ ਸ਼ਬਦ ਦੀ ਤੁਕ ਇਕ ਵਾਰ ਹੀ ਸੁਣਦਿਆਂ ਸਮਝ ਨਹੀਂ ਸੀ ਪੈਂਦੀ । ਇਸ ਲਈ ਭਾਈ ਸਾਹਿਬ ਉਸ ਤੁਕ ਨੂੰ ਘੜੀ ਮੁੜੀ ਵੱਖ ਵੱਖ ਢੰਗ ਨਾਲ ਦੁਹਰਾਉਂਦੇ ਸਨ । ਇਸ ਨਾਲ ਸ਼ਬਦ ਦੀ ਸਮਝ ਵੀ ਆ ਜਾਂਦੀ ਸੀ ਅਤੇ ਰਾਗ ਦਾ ਸਰੂਪ ਵੀ ਨਿੱਖਰਦਾ ਸੀ । ਉਹ ਅਲਾਪ ਆ.........ਆ.........ਕਰਕੇ ਨਹੀਂ ਸੀ ਸਗੋਂ ਬਾਣੀ ਦੇ ਸ਼ਬਦਾਂ ਨੂੰ ਅਲਾਪ ਨਾਲ ਬੋਲਦੇ ਸਨ ਅੱਜ ਕਲ ਇਸ ਢੰਗ ਨੂੰ ਬੋਲ ਅਲਾਪ ਕਿਹਾ ਜਾਂਦਾ ਹੈ । ਇਸ ਨਾਲ ਵੀ ਸ਼ਬਦ ਦੀ ਸਮਝ ਪੈਂਦੀ ਸੀ, ਅਰਥ ਮਨ ਵਿਚ ਘਰ ਕਰ ਜਾਂਦਾ ਸੀ ।

ਪੁਰਾਤਨ ਰਾਗੀਆਂ ਵਾਂਗ ਭਾਈ ਜਵਾਲਾ ਸਿੰਘ ਜੀ ਵੀ ਤਾਲ ਨੂੰ ਵਿਸ਼ੇਸ਼ ਮਹੱਤਤਾ ਦਿੰਦੇ ਸਨ । ਤਾਲ ਪੂਰਤੀ ਲਈ ਕਈ ਵਾਰ ਸ਼ਬਦ ਦੀਆਂ ਤੁਕਾਂ ਨਾਲ ਵਾਧੂ ਸ਼ਬਦ ਵੀ

ਬੋਲਦੇ ਸਨ। ਉਹਨਾਂ ਦਿਨਾਂ ਵਿਚ ਸ਼ਬਦ ਗਾਇਨ ਕਰਦਿਆਂ ਰਾਗੀ ਸਿੰਘ, ਜੀ, ਵਾ, ਪਿਆਰੇ, ਮੇਰੇ ਪਿਆਰੇ, ਮੈਂ ਵਾਰੀ, ਵਾਰੀ, ਪਿਆਰਿਆ, ਨੀ, ਆ, ਭਾਈ, ਮੈਂ ਵਾਹਵਾ, ਧੀਰੇ ਸਚਿਆ, ਜੀ ਰੇ ਆਦਿ ਵਾਧੂ ਸ਼ਬਦ ਨਾਲ ਪੂਰਾ ਕਰਨ ਲਈ ਬੋਲਿਆ ਕਰਦੇ ਸਨ।

ਭਾਈ ਜਵਾਲਾ ਸਿੰਘ ਜੀ ਪਾਸ ਰੀਤਾਂ ਦਾ ਖਜ਼ਾਨਾ ਬਹੁਤ ਵੱਡਾ ਸੀ। ਉਹ ਇਕ ਹੀ ਸ਼ਬਦ ਸਮੇਂ ਅਨੁਸਾਰ ਕਈ ਕਈ ਰੀਤਾਂ ਜੋ ਵੱਖ ਵੱਖ ਰਾਗਾਂ ਅਤੇ ਤਾਲਾਂ ਵਿਚ ਹੁੰਦੀਆਂ ਸਨ ਗਾ ਸਕਦੇ ਸਨ। ਅਤੇ ਕਈ ਵਾਰ ਇਕ ਹੀ ਰੀਤ ਵਿਚ ਵੱਖ ਵੱਖ ਸ਼ਬਦਾਂ ਨੂੰ ਗਾਉਂਦੇ ਸਨ। ਇਸ ਤਰ੍ਹਾਂ ਉਹਨਾਂ ਗਾਇਨ ਪ੍ਰਤਿਭਾ ਬੜੀ ਵਿਸ਼ਾਲ ਦ੍ਰਿਸ਼ਟੀ ਦੀ ਮਾਲਕ ਸੀ।

ਅੱਜ ਕਲ੍ਹ ਭਾਈ ਸਾਹਿਬ ਰਾਹੀਂ ਬਣਾਈਆਂ ਰੀਤਾਂ ਦੀ ਬੜੀ ਮਹੱਤਤਾ ਹੈ। ਭਾਵੇਂ ਇਸ ਪ੍ਰਤੀ ਭਿੰਨ ਭਿੰਨ ਪ੍ਰਚਲਤ ਕਰਨੀ ਮੁਸ਼ਕਲ ਹੈ ਪਰ ਇਸ ਪਧੱਤੀ ਦੇ ਆਧਾਰ ਤੇ ਆਧੁਨਿਕ ਪਦਤੀ ਜ਼ਰੂਰ ਸਿਰਜੀ ਜਾ ਸਕਦੀ ਹੈ। ਕੋਈ ਵੀ ਪਰੰਪਰਾ ਉਦੋਂ ਤਕ ਕਾਇਮ ਨਹੀਂ ਰਹਿ ਸਕਦੀ ਜਦੋਂ ਤਕ ਉਸ ਦਾ ਆਧਾਰ ਕਾਇਮ ਨਾ ਹੋਵੇ। ਪਰੰਪਰਾ ਪੁਰਾਤਨਤਾ ਅਤੇ ਆਧੁਨਿਕਤਾ ਦਾ ਸੁਮੇਲ ਹੁੰਦੀ ਹੈ। ਬਿਲਕੁਲ ਹੀ ਪੁਰਾਤਨਤਾ ਅਨੁਸਾਰ ਸੰਗੀਤ ਰੂੜੀ ਬੱਧ ਹੋ ਜਾਵੇਗਾ ਜੋ ਅਜੋਕੇ ਸਰੋਤੇ ਨੂੰ ਪਸੰਦ ਨਹੀਂ ਆਵੇਗਾ ਅਤੇ ਬਿਲਕੁਲ ਨਵੀਨਤਾ ਆਪਣੇ ਵਿਰਸੇ ਨਾਲੋਂ ਟੁੱਟ ਜਾਵੇਗੀ ਅਤੇ ਇਹ ਵੀ ਬਹੁਤੀ ਦੇਰ ਜ਼ਿੰਦਾ ਨਹੀਂ ਰਹਿ ਸਕੇਗੀ ਕਿਉਂਕਿ ਇਸ ਦੀਆਂ ਜੜ੍ਹਾਂ ਆਪਣੀ ਧਰਤੀ ਵਿਚ ਡੂੰਘੀਆਂ ਨਹੀਂ ਹੋਣਗੀਆਂ।

ਭਾਈ ਜਵਾਲਾ ਸਿੰਘ ਦੀਆਂ ਰੀਤਾਂ ਨੂੰ ਸੰਭਾਲਣ ਦਾ ਉਪਰਾਲਾ ਪੰਜਾਬੀ ਯੂਨੀ-ਵਰਸਿਟੀ ਪਟਿਆਲਾ ਨੇ ਭਾਈ ਅਵਤਾਰ ਸਿੰਘ ਭਾਈ ਗੁਰਚਰਨ ਸਿੰਘ ਹੋਰਾਂ ਦੀ ਸਹਾਇਤਾ ਨਾਲ ਕੀਤਾ ਹੈ। ਹੁਣ ਲੋੜ ਇਸ ਨੂੰ ਪ੍ਰਚਾਰਨ ਦੀ ਹੈ। ਇਸ ਲਈ ਯੂਨੀਵਰਸਿਟੀ ਨੇ ਜਿਥੇ ਪੁਸਤਕਾਂ ਛਾਪ ਕੇ ਉਹਨਾਂ ਦੀਆਂ ਰੀਤਾਂ ਨੂੰ ਵਿਦਵਾਨਾਂ ਤਕ ਪੁਚਾਇਆ ਉਥੇ ਇਸ ਨੂੰ ਸਰੋਤਿਆਂ ਤਕ ਪੁਚਾਉਣ ਲਈ ਇਹਨਾਂ ਰੀਤਾਂ ਦੀਆਂ ਕੈਸੱਟ ਟੇਪਾਂ ਜਾਂ ਰਿਕਾਰਡ (ਤਵੇ) ਬਣਵਾ ਇਸ ਨੂੰ ਸਰੋਤਿਆਂ ਤਕ ਵੀ ਪੁਚਾਉਣਾ ਚਾਹੀਦਾ ਹੈ। ਸੰਗੀਤ ਦਾ ਸਹੀ ਮੁੱਲ ਉਸ ਦੀ ਪੇਸ਼ਕਾਰੀ ਵਿਚ ਹੈ। ਇਸ ਤਰ੍ਹਾਂ ਇਹ ਰੀਤਾਂ ਸਰੋਤਿਆਂ ਵਿਚ ਪ੍ਰਚਲਤ ਹੋਣਗੀਆਂ ਅਤੇ ਨਵੇਂ ਕੀਰਤਨੀਆਂ ਨੂੰ ਨਵੀਆਂ ਰੀਤਾਂ ਸਿਰਜਣ ਵਿਚ ਬੜੀ ਮਦਦ ਕਰਨਗੀਆਂ। ਇਹ ਹੀ ਭਾਈ ਜਵਾਲਾ ਸਿੰਘ ਜੀ ਨੂੰ ਸੱਚੀ ਸ਼ਰਧਾਂਜਲੀ ਹੋਵੇਗੀ।



# ਵਾਰਸਿਕ ਸਾਹਿਤ ਪੁਰਸਕਾਰ

## ਭਾਈ ਅਵਤਾਰ ਸਿੰਘ ਤੇ ਭਾਈ ਗੁਰਚਰਨ ਸਿੰਘ ਰਾਗ਼ੀ

**ਪੰਜਾਬੀ ਸਾਹਿਤ ਸਮੀਖਿਆ ਬੋਰਡ : ਜਲੰਧਰ**

**ਕਰਤਾ : ਗੁਰਬਾਣੀ ਸੰਗੀਤ ਪ੍ਰਾਚੀਨ ਰੀਤ ਰਤਨਾਵਲੀ (ਦੋ ਭਾਗ)**

ਇਸ ਪੁਸਤਕ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚੋਂ ਸ਼ਬਦਾਂ ਨੂੰ ਗਾਉਣ ਦੇ ਪੁਰਾਣੇ ਰਾਗੀਆਂ-ਰਬਾਬੀਆਂ ਦੇ ਢੰਗਾਂ ਦੀਆਂ 492 ਰੀਤਾਂ ਦੀਆਂ ਸੁਰਲਿਪੀਆਂ ਦਰਜ ਕੀਤੀਆਂ ਗਈਆਂ ਹਨ। ਸੁਰ-ਲਿਪੀਕਾਰਾਂ ਨੇ ਇਹ ਸ਼ਬਦ ਪਹਿਲਾਂ ਆਪ ਗਾ ਕੇ ਟੇਪ-ਰੀਕਾਰਡ ਕਰਵਾਏ, ਫੇਰ ਉਨ੍ਹਾਂ ਦੀ ਸੁਰ-ਲਿਪੀ ਤਿਆਰ ਕੀਤੀ।

ਇਸ ਤਜਰਬੇ ਦੀ ਪ੍ਰੇਰਣਾ ਪੁਰਾਤਨ-ਗੁਰਬਾਣੀ-ਗਾਇਣ ਦੇ ਸੁਘੜ ਜਾਣਕਾਰ ਭਾਈ ਸਾਹਿਬ ਭਾਈ ਅਰਦੁਮਨ ਸਿੰਘ (ਸੁਰਗਵਾਸੀ), ਰਈਸ ਬਾਗੜੀਆਂ ਵਲੋਂ ਥਾਪੀ ਗਈ ਇਕ ਪੰਚਸੰਮਿਤੀ ਦੁਆਰਾ ਹੋਈ, ਜਿਸ ਵਿਚ ਭਾਈ ਸਾਹਿਬ ਦੇ ਨਾਲ ਪ੍ਰੋ: ਸੋਹਨ ਸਿੰਘ (ਹਦੀਆ-ਬਾਦੀ), ਡਾ. ਅਜੀਤ ਸਿੰਘ ਪੈਂਟਲ (ਦਿੱਲੀ) ਭਾਈ ਜੋਧ ਸਿੰਘ ਅਤੇ ਡਾ: ਤਾਰਨ ਸਿੰਘ ਸ਼ਾਮਿਲ ਸਨ।

ਇਸ ਸੰਕਲਪ ਦੀ ਪੂਰਤੀ 'ਗੁਰਬਾਣੀ ਸੰਗੀਤ ਪ੍ਰਾਚੀਨ ਰੀਤ ਰਤਨਾਵਲੀ' ਦੇ ਰੂਪ ਵਿਚ ਸਾਡੇ ਸਾਮ੍ਹਣੇ ਹੈ। ਡਾ: ਤਾਰਨ ਸਿੰਘ ਜੀ ਦੇ ਕਥਨ ਅਨੁਸਾਰ ਉਕਤ ਕਮੇਟੀ ਨੇ "ਇਨਾਂ ਹੀ ਰੀਤਾਂ ਨੂੰ ਪੁਰਾਤਨ ਮੰਨਿਆ ਹੈ ਤੇ ਸਾਖ ਭਰੀ ਹੈ ਕਿ ਗੁਰੂ ਸਾਹਿਬਾਨ ਦੇ ਦਰਬਾਰ ਵਿਚ ਇਨ੍ਹਾਂ ਹੀ ਰੀਤਾਂ ਵਿਚ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਦਾ ਗਾਇਨ ਹੁੰਦਾ ਸੀ" ਗ੍ਰੰਥਕਾਰਾਂ ਦਾ ਕਥਨ ਹੈ ਕਿ "ਪਿਤਾ ਜੀ ਦੱਸਿਆ ਕਰਦੇ ਸਨ ਕਿ ਸਾਡੀ ਬੰਸ ਵਿਚ ਕਈ ਪੁਸ਼ਤਾਂ ਤੋਂ ਲਗਪਗ ਦਸਮ ਪਾਤਸ਼ਾਹ ਜੀ ਦੇ ਸਮੇਂ ਤੋਂ ਹੀ ਕੀਰਤਨ ਦੀ ਬਖਸ਼ਿਸ਼ ਰਹੀ ਹੈ", ਫੇਰ ਦਸਿਆ ਹੈ ਕਿ "ਪਹਿਲਾਂ ਆਪਣੇ ਬੰਸ ਵਿਚੋਂ ਫਿਰ ਬਾਬਾ ਸਰਧਾ ਸਿੰਘ ਜੀ ਪਾਸੋਂ ਤਿੰਨਾਂ ਘਰਾਣਿਆਂ ਦੀ ਵਿਦਿਆ ਪ੍ਰਾਪਤ ਹੋਈ ਅਤੇ ਪਿਤਾ ਜੀ ਨੇ ਸਾਡੇ ਤੇ ਬਖਸ਼ਿਸ਼ ਕੀਤੀ।

ਗੁਰਬਾਣੀ ਸੰਗੀਤ ਪ੍ਰਾਚੀਨ ਰੀਤ ਰਤਨਾਵਲੀ ਵਿਚ ਜੋ ਸੁਰ ਲਿਪੀਆਂ ਇਕੱਤਰ ਕੀਤੀਆਂ ਗਈਆਂ ਹਨ, ਉਹ ਸੰਗੀਤ ਦੀ ਸਾਧਾਰਣ ਜਾਣਕਾਰੀ ਰੱਖਣ ਵਾਲੇ ਪਾਠਕ ਨੂੰ ਵੀ ਨਿਸ਼ਚਾ ਕਰਵਾ ਦੇਣਗੀਆਂ ਕਿ ਇਹ ਰੀਤਾਂ ਚੋਖੀਆਂ ਪੁਰਾਣੀਆਂ ਹਨ, ਪਰ ਇਹ ਨਿਰਣਾ ਕਰਨਾ ਕਠਿਨ ਹੈ ਕਿ ਉਨ੍ਹਾਂ ਵਿਚੋਂ ਕਿਹੜੀ ਰੀਤ ਕਦੋਂ ਸਿਰਜੀ ਗਈ ਅਤੇ ਉਸ ਦਾ ਸਮ-ਕਾਲੀ ਸੰਗੀਤ-ਵਾਤਾਵਰਣ ਵਿਚ ਕੀ ਸਥਾਨ ਸੀ ਜਾਂ ਹੋ ਸਕਦਾ ਸੀ ? ਇਨ੍ਹਾਂ ਰੀਤਾਂ ਵਿਚੋਂ

ਕਾਫ਼ੀ ਅਜੇਹੀਆਂ ਹੋਣਗੀਆਂ ਜਿਨ੍ਹਾਂ ਦੀ ਵਰਤੋਂ ਗੁਰੂ ਸਾਹਿਬਾਨ ਦੇ ਦਰਬਾਰੀ ਸਾਹਿੱਤ ਦਾ ਇਤਿਹਾਸ ਘੋਖਣ ਲਈ ਸਹਿਜੇ ਵਰਤੋਂ ਕੀਤੀ ਜਾ ਸਕਦੀ ਹੋਵੇਗੀ। ਪਰੰਤੂ, ਇਸ ਇਤਿਹਾਸ ਦੀ ਸਥਾਪਨਾ ਲਈ ਅਜੇ ਬਹੁਤ ਲੰਮੇ ਅਤੇ ਗੁੰਝਲਦਾਰ ਪੰਧ ਝਾਗਣੇ ਪੈਣਗੇ, ਹਰ ਅਜੇਹੀ ਰੀਤ ਦੇ ਸਿਰਜਣਹਾਰ ਦੀ ਨਿਸ਼ਾਨਦੇਹੀ ਕਰਨੀ ਪਵੇਗੀ, ਉਸ ਦੇ ਕਾਲ ਦਾ ਅਤੇ ਉਸ ਦੀ ਸੰਗੀਤ-ਸ਼ਾਸਤ੍ਰੀ ਸੰਪਰਦਾਇ ਦਾ ਨਿਰਣਾ ਕਰਨਾ ਹੋਵੇਗਾ।

ਗੁਰਬਾਣੀ ਸੰਗੀਤ ਪ੍ਰਾਚੀਨ ਰੀਤ ਰਤਨਾਵਲੀ ਦੀ ਸਾਮਗਰੀ ਤੋਂ ਇਹ ਗੱਲ ਤਾਂ ਸਿੱਧ ਹੋ ਜਾਂਦੀ ਹੈ ਕਿ ਪੁਰਾਣੇ ਸਿੱਖਾਂ ਦੀ ਗਾਇਕੀ ਵਿਚਲੇ ਰਾਗ ਸ੍ਰੀ ਰਾਗ, ਭੈਰਉ ਰਾਗ ਅਤੇ ਬਸੰਤ ਰਾਗ ਜਿਹੇ ਮਾਰਗੀ ਸਦਾਉਣ ਵਾਲੇ ਰਾਗਾਂ ਦੇ ਵੀ ਉਤਰ-ਭਾਰਤੀ ਸੰਗੀਤ ਦੀ ਵਿਆਪਕ ਪਰੰਪਰਾ ਨਾਲੋਂ ਵੱਖਰੇ ਰੂਪ ਵੀ ਪ੍ਰਚਲਿਤ ਸਨ। ਇਵੇਂ ਹੀ ਗਉੜੀ ਦੇ ਅਨੇਕ ਰੂਪਾਂਤਰਾਂ, ਆਸਾ, ਸੂਹੀ ਅਤੇ ਬਿਹਾਗੜਾ ਆਦਿ ਦੇ ਰੂਪਾਂਤਰਾਂ ਬਾਰੇ ਵੀ ਕਿਹਾ ਜਾ ਸਕਦਾ ਹੈ। ਮਾਝ, ਦੇਵਗੰਧਾਰੀ, ਧਨਾਸਰੀ ਤੇ ਜੈਤਸਰੀ ਦੇ ਰੂਪ ਵੀ ਪ੍ਰਚਲਿਤ ਰੂਪਾਂ ਨਾਲੋਂ ਅੱਡਰੇ ਹਨ। ਤਿਲੰਗ, ਸੋਰਠਿ, ਰਾਮਕਲੀ ਅਤੇ ਜੈਜਾਵੰਤੀ ਦੇ ਗੁਰੂ-ਘਰ ਵਿਚ ਪ੍ਰਚਲਿਤ ਸਰੂਪ ਵੀ ਨਿੱਖੜਵੇਂ ਹਨ। ਇਸ ਤੋਂ ਗੁਰਬਾਣੀ ਸੰਗੀਤ ਜਾਂ ਸਿੱਖ-ਸੰਗੀਤ ਦੀ ਨਿੱਖੜਵੀਂ ਹੋਂਦ ਦਾ ਨਿਰਣਾ ਜ਼ਰੂਰ ਹੋ ਜਾਂਦਾ ਹੈ।

ਇਸ ਗ੍ਰੰਥ ਵਿਚ ਸ੍ਰੀ ਗੁਰੂ ਗ੍ਰੰਥ ਵਿਚ ਆਏ ਸਾਰੇ ਰਾਗਾਂ ਅਤੇ ਉਨ੍ਹਾਂ ਦੇ ਭੇਦਾਂ-ਪ੍ਰਭੇਦਾਂ ਦੀਆਂ ਕਈ ਕਈ ਰੀਤਾਂ ਦੀ ਸੁਰ-ਲਿਪੀ ਲਿਖੀ ਹੈ, ਕੇਵਲ ਗਉੜੀ-ਦੀਪਕੀ ਦਾ ਸਰੂਪ ਜਾਂ ਉਸਦੀ ਕੋਈ ਰੀਤ ਦਰਜ ਨਹੀਂ ਹੋਈ ਜਿਸ ਤੋਂ ਇਹ ਅਨੁਮਾਨ ਲਗਾਇਆ ਜਾ ਸਕਦਾ ਹੈ ਕਿ ਇਹ ਰਾਗ ਗੁਰ-ਸਿੱਖਾ ਤੇ ਰਾਗੀਆਂ-ਰਬਾਬੀਆਂ ਵਿਚ ਵੀ ਪ੍ਰਚਲਿਤ ਨਹੀਂ ਰਿਹਾ ਹੋਵੇ-ਗਾ। ਇਸ ਦੇ ਵਿਰੁਧ ਗੁਰ ਗ੍ਰੰਥ ਸਾਹਿਬ ਤੋਂ ਬਾਹਰਲੇ ਕਈ ਰਾਗਾਂ ਦੀਆਂ ਰੀਤਾਂ ਵੀ ਦਰਜ ਹੋਈਆਂ ਹਨ। ਅਜਿਹੇ ਬਾਹਰਲੇ ਰਾਗਾਂ ਵਿਚ ਗਉੜੀ-ਪੂਰੀਆ, ਦੇਸੀ ਗੁੱਜਰੀ ਟੋਡੀ, ਖਟ ਗੂਜਰੀ, ਦੇਵ-ਗੰਧਾਰ, ਬਿਹਾਗ, ਭੀਮ-ਧਨਾਸਰੀ, ਸੂਹੀ-ਪ੍ਰਭਾਤੀ, ਸੂਹੀ-ਆਸਾ, ਸ਼ੁਕਲ-ਬਿਲਾਵਲ, ਏਮਨੀ-ਬਿਲਾਵਲ, ਨਟ-ਬਿਲਾਵਲ, ਨਟ ਮਾਰੂ-ਬਿਹਾਗ, ਅਹੀਰ-ਭੈਰਉ, ਬੈਰਾਗੀ-ਭੈਰਾਉ, ਅਨੰਦ-ਭੈਰਉ, ਬੰਗਾਲ-ਭੈਰਉ, ਕਾਲੰਗੜਾ-ਭੈਰਉ, ਸੋਹਣੀ-ਬਸੰਤ, ਬਸੰਤ (ਪੂਰਵੀ ਅੰਗ), ਬਸੰਤ-ਬਹਾਰ, ਬਸੰਤ-ਬਹਾਰ (ਕਾਫ਼ੀ ਅੰਗ) ਬੁੱਢਾ-ਬਸੰਤ ਹੋਲੀ (ਕਾਫ਼ੀ ਅੰਗ), ਸੁੱਧ-ਸਾਰੰਗ, ਮੀਆਂ ਕੀ ਸਾਰੰਗ, ਗੋਂਡ-ਮਲ੍ਹਾਰ, ਨਟ-ਮਲ੍ਹਾਰ, ਮੀਆਂ ਕੀ ਮਲ੍ਹਾਰ, ਮੇਘ-ਮਲ੍ਹਾਰ, ਮੇਘ ਦੇਸ-ਮਲ੍ਹਾਰ, ਸੂਰ-ਦਾਸੀ-ਮਲ੍ਹਾਰ, ਰਾਗ ਕਾਨ੍ਹੜਾ, ਦਰਬਾਰੀ-ਕਾਨ੍ਹੜਾ, ਬਾਗੇਸਰੀ ਏਮਨ-ਕਲਿਆਨ, ਸੁ-ਕਲਿਆਣ, ਹਮੀਰ ਕਲਿਆਨ, ਪੂਰੀਆ-ਕਲਿਆਨ, ਪ੍ਰਭਾਤੀ (ਭੈਰਉ ਅੰਗ), ਬਿਭਾਸ, ਬਿਭਾਸ (ਭੈਰਉ ਅੰਗ), ਜੈਜਾਵੰਤੀ (ਖਮਾਜ ਅੰਗ) ਗਿਣਾਈ ਜਾ ਸਕਦੇ ਸਨ।

ਇਵੇਂ ਹੀ, ਗੁਰੂ ਗ੍ਰੰਥ ਸਾਹਿਬ ਜੀ ਵਿਚ ਆਏ ਰਾਗਾਂ ਦੇ ਭੀ ਇਕ ਤੋਂ ਵੱਧ ਪ੍ਰਕਾਰ ਦਰਜ ਕੀਤੇ ਹਨ ਜਿਵੇਂ ਸ੍ਰੀ ਦੇ ਦੋ ਪ੍ਰਕਾਰ, ਗਉੜੀ ਦੇ ਦੋ ਪ੍ਰਕਾਰ, ਦੇਵਗੰਧਾਰੀ ਦੇ ਦੋ ਪ੍ਰਕਾਰ, ਧਨਾਸਰੀ ਦੇ ਚਾਰ ਰੂਪ, ਜੈਤਸਰੀ ਦੇ ਦੋ ਰੂਪ, ਬਸੰਤ ਦੇ ਤਿੰਨ ਰੂਪ ਜ਼ਿਕਰ ਯੋਗ

ਹਨ। ਮੋਟੇ ਤੌਰ ਤੇ ਇਹ ਸੰਗ੍ਰਹਿ ਲਗਪਗ ਇਕ ਸੌ ਵਰ੍ਹਾਂ ਤੋਂ ਪੌਣੇ ਦੋ ਸੌ ਵਰ੍ਹਾ ਪਹਿਲਾਂ ਦੀ ਸਿੱਖ ਗਾਇਕੀ ਦਾ ਉੱਤਮ ਨਮੂਨਾ ਪੇਸ਼ ਕਰਦਾ ਹੈ ਜਿਸ ਵਿਚ ਚੋਖੀ ਬਹੁ-ਰੰਗੀ ਸਮੋਹ ਹੈ। ਭਾਈ ਅਵਤਾਰ ਸਿੰਘ ਤੇ ਭਾਈ ਗੁਰਚਰਨ ਸਿੰਘ ਇਸ ਸਫ਼ਲ ਜਤਨ ਉਤੇ ਵਧਾਈ ਦੇ ਪਾਤ੍ਰ ਹਨ। ਪੰਜਾਬੀ ਯੂਨੀਵਰਸਿਟੀ ਖ਼ਾਸ ਕਰਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ ਦੇ ਅਧਿਕਾਰੀ ਗੁਰਬਾਣੀ ਸੰਗੀਤ ਦੇ ਅਧਿਐਨ ਨੂੰ ਅਕਾਦਮਿਕ-ਪੱਧਰ ਤੱਕ ਉਸਾਰਨ ਲਈ ਧੰਨਵਾਦ ਦੇ ਹੱਕਦਾਰ ਹਨ। ਇਸ ਗ੍ਰੰਥ ਵਿਚ ਦਰਜ ਰੀਤਾਂ ਤੇ ਟੇਪ-ਰੀਕਾਰਡ ਖੋਜੀਆਂ ਅਤੇ ਰਾਗੀਆਂ ਦੇ ਲਾਭ ਲਈ ਪੰਜਾਬੀ ਯੂਨੀਵਰਸਿਟੀ ਲਾਇਬ੍ਰੇਰੀ ਵਿਚ ਰੱਖੇ ਹੋਏ ਹਨ। ਵੇਖੀਏ ਕਿੰਨੇ ਖੋਜਾਰਥੀ ਇਸ ਪੂੰਜੀ ਦਾ ਲਾਭ ਲੈਂਦੇ ਅਤੇ ਆਪਣੀਆਂ ਲੱਭਤਾਂ ਦਾ ਲਾਭ ਹੋਰਨਾ ਨਾਲ ਸਾਂਝਾ ਕਰਦੇ ਹਨ।

ਡ: ਦੇਵਿੰਦਰ ਸਿੰਘ ਵਿਦਿਆਰਥੀ,

ਭਾਈ ਅਵਤਾਰ ਸਿੰਘ ਤੇ ਭਾਈ ਗੁਰਚਰਨ ਸਿੰਘ ਦੋਵੇਂ ਮਾਂ ਪਿਉ ਜਾਏ ਵੀਰ ਹਨ। ਇਹਨਾਂ ਦੇ ਪਿਤਾ ਭਾਈ ਜਵਾਲਾ ਸਿੰਘ ਅਤੇ ਮਾਤਾ ਰਣਜੋਧ ਕੌਰ ਜੀ ਪਿੰਡ ਸੈਦਪੁਰ ਜ਼ਿਲਾ ਕਪੂਰਥਲਾ ਵਿਚ ਰਹਿੰਦੇ ਸਨ। ਭਾਈ ਜਵਾਲਾ ਸਿੰਘ ਆਪਣੇ ਸਮੇਂ ਦੇ ਪ੍ਰਸਿਧ ਕੀਰਤਨੀਏ ਤੇ ਪ੍ਰਚਾਰਕ ਸਨ। ਉਨ੍ਹਾਂ ਨੇ ਗੁਰਦੁਆਰਾ ਸੁਧਾਰ ਲਹਿਰ ਤੇ ਸਿੰਘ ਸਭਾ ਲਹਿਰ ਵਿਚ ਭਾਰੀ ਸੇਵਾ ਤੇ ਕੁਰਬਾਨੀ ਕੀਤੀ। ਕੀਰਤਨ ਦੀ ਵਿਦਿਆ ਆਪ ਦੋਹਾਂ ਨੇ ਆਪਣੇ ਪਿਤਾ ਪਾਸੋਂ ਪ੍ਰਾਪਤ ਕੀਤੀ ਅਤੇ ਪੰਜਾਬੀ, ਉਰਦੂ, ਫਾਰਸੀ ਅਤੇ ਕਾਫ਼ੀ ਹੱਦ ਤੱਕ ਅੰਗਰੇਜ਼ੀ ਤੇ ਅਰਬੀ ਦੀ ਵਿਦਿਆ ਵਖ ਵਖ ਸਕੂਲਾਂ ਤੋਂ। ਡਾ: ਭਾਈ ਜੋਧ ਸਿੰਘ ਤੇ ਪ੍ਰੋ: ਮੋਹਨ ਸਿੰਘ (ਦੋਵੇਂ ਸਵਰਗੀ) ਇਨ੍ਹਾਂ ਦੇ ਅਧਿਆਪਕਾਂ ਵਿਚ ਵਰਨਣਯੋਗ ਹਨ। ਭਾਈ ਗੁਰਚਰਨ ਸਿੰਘ ਕਵੀ ਵੀ ਹਨ ਤੇ ਉਨ੍ਹਾਂ ਨੇ ਬਹੁਤ ਸਾਰੀਆਂ ਧਾਰਮਿਕ ਕਵਿਤਾਵਾਂ ਲਿਖੀਆਂ ਹਨ ਜੋ ਛਪਣ ਯੋਗ ਹਨ।

ਆਪ ਨੇ ਗੁਰਬਾਣੀ ਸੰਗੀਤ ਦੇ ਭਿੰਨ ਭਿੰਨ ਪੱਖਾਂ ਉਤੇ ਖੋਜ ਪੂਰਣ ਕੁਝ ਲੇਖ ਲਿਖੇ। ਇਕ ਲੇਖ ਉਤੇ ਆਪਨੂੰ ਸਿੰਘ ਸਭਾ ਸ਼ਤਾਬਦੀ ਵਲੋਂ ਗਿਆਰਾਂ ਸੌ ਰੁਪੈ ਪ੍ਰਥਮ ਇਨਾਮ ਦਿੱਤਾ ਗਿਆ ਅਤੇ ਸਾਲ 1980 ਵਿਚ ਇਸੇ ਸ਼ਤਾਬਦੀ ਕਮੇਟੀ ਵਿਚੋਂ ਦਿੱਲੀ ਵਿਚ ਕਰਵਾਏ ਕੀਰਤਨ ਮੁਕਾਬਲੇ ਵਿਚ ਆਪਦੇ ਜਥੇ ਨੂੰ ਇਕੀ ਸੌਂ ਰੁਪਏ ਦਾ ਪਹਿਲਾ ਇਨਾਮ ਦਿੱਤਾ ਗਿਆ ਸੀ।

ਦੋਵੇਂ ਵੀਰ ਪਿਛਲੇ ਤੀਹਾਂ ਸਾਲਾਂ ਤੋਂ ਗੁਰਦੁਆਰਾ ਸੀਸ ਗੰਜ, ਚਾਂਦਨੀ ਚੌਕ, ਦਿੱਲੀ ਵਿਚ ਕੀਰਤਨ ਦੀ ਸੇਵਾ ਕਰ ਰਹੇ ਹਨ।



# ਪੰਜਾਬ ਦੇ ਕੀਰਤਨਕਾਰ
# ਭਾਈ ਜਵਾਲਾ ਸਿੰਘ

**ਬਲਬੀਰ ਸਿੰਘ ਕੰਵਲ**

ਭਾਈ ਸਾਹਿਬ ਭਾਈ ਜਵਾਲਾ ਸਿੰਘ ਦੇ ਖਾਨਦਾਨ ਵਿਚ ਕਈ ਪੀੜੀਆਂ ਤੋਂ ਸਿੱਖੀ ਜੀਵਨ ਤੇ ਕੀਰਤਨ ਦੀ ਮਰਯਾਦਾ ਚਲੀ ਆਉਂਦੀ ਸੀ। ਇਨ੍ਹਾਂ ਦੇ ਪਿਤਾ ਭਾਈ ਦੇਵਾ ਸਿੰਘ ਕਿਰਤ ਦੇ ਨਾਲ ਕੀਰਤਨ ਵੀ ਕਰਿਆ ਕਰਦੇ ਸਨ। ਭਾਈ ਦੇਵਾ ਸਿੰਘ ਦੇ ਘਰ ਭਾਈ ਜਵਾਲਾ ਸਿੰਘ ਦਾ ਜਨਮ 1872 ਵਿਚ ਪਿੰਡ ਸੈਦਪੁਰ (ਠੱਠਾ ਟਿੱਬਾ) ਜ਼ਿਲਾ ਕਪੂਰ-ਥਲਾ ਵਿਖੇ ਹੋਇਆ। ਪਿੰਡ ਸੈਦਪੁਰ ਤਕਰੀਬਨ ਉਸ ਰਸਤੇ ਤੇ ਹੈ ਜਿਸ ਰਸਤੇ ਕਦੇ ਮਾਲਵੇ ਦੀਆਂ ਸੰਗਤਾਂ ਅੰਮ੍ਰਿਤਸਰ ਦੇ ਦਰਸ਼ਨ ਕਰਨ ਲਈ ਪੈਦਲ ਜਾਇਆ ਕਰਦੀਆਂ ਸਨ ਤੇ ਬਹੁਤ ਸਾਰੇ ਉਘੇ ਮਹਾਤਮਾ ਤੇ ਕਥਾ ਕੀਰਤਨ ਕਰਨ ਵਾਲੇ ਵਿਦਵਾਨ ਸਜਣ ਵੀ ਗੁਰਧਾਮਾਂ ਦੀ ਯਾਤਰਾ ਲਈ ਇਸੇ ਰਸਤੇ ਆਇਆ-ਜਾਇਆ ਕਰਦੇ ਸਨ। ਭਾਈ ਦੇਵਾ ਸਿੰਘ ਆਪ ਕੀਰਤਨੀਏ ਤੇ ਸੇਵਾ ਭਾਵ ਵਾਲੇ ਹੋਣ ਕਰਕੇ ਆਏ ਗਏ ਗੁਣੀ ਸਜਣਾਂ ਅਥਵਾ ਸਾਧੂਆਂ ਦੀ ਸੇਵਾ ਕਰਿਆ ਕਰਦੇ ਸਨ। ਇਸਤਰ੍ਹਾਂ ਉਨ੍ਹਾਂ ਦਾ ਇਕ ਵਿਦਵਾਨ ਰਾਗੀ ਸਿੰਘ ਬਾਬਾ ਸਰਧਾ ਸਿੰਘ ਨਾਲ ਸਕੇ ਭਰਾਵਾਂ ਵਰਗਾ ਪ੍ਰੇਮ ਹੋ ਗਿਆ। ਬਾਬਾ ਸਰਧਾ ਸਿੰਘ ਜ਼ਿਲਾ ਫਿਰੋਜ਼ਪੁਰ ਵਿਚ ਸੇਖਵਾ ਨਗਰ ਮਹਾਂਪੁਰਖਾਂ ਦੇ ਅਸਥਾਨ ਵਿਚ ਰਹਿੰਦੇ ਸਨ। ਭਾਈ ਦੇਵਾ ਸਿੰਘ ਚੰਗੇ ਗੁਣੀ ਸਨ ਤੇ ਉਹਨਾਂ ਦੀ ਤੀਬਰ ਇੱਛਾ ਸੀ ਕਿ ਭਾਈ ਜਵਾਲਾ ਸਿੰਘ ਨੂੰ ਇਕ ਵਿਦਵਾਨ ਕੀਰਤਨੀਆਂ ਬਣਾਇਆ ਜਾਵੇ। ਇਸ ਲਈ ਉਹਨਾਂ ਨੇ ਭਾਈ ਸਾਹਿਬ ਨੂੰ ਬਾਬਾ ਸਰਧਾ ਸਿੰਘ ਦਾ ਸ਼ਗਿਰਦ ਬਣਾਇਆ। ਭਾਈ ਦੇਵਾ ਸਿੰਘ ਜਲਦੀ ਹੀ ਅਕਾਲ ਚਲਾਣਾ ਕਰ ਗਏ ਤੇ ਬਾਬਾ ਸਰਧਾ ਸਿੰਘ ਨੇ ਆਪਣੇ ਧਰਮ ਭਰਾ ਦੀ ਇਛਾ ਨੂੰ ਪੂਰਾ ਕੀਤਾ। ਆਪਣੀ ਸਾਰੀ ਵਿਦਿਆ ਭਾਈ ਜਵਾਲਾ ਸਿੰਘ ਨੂੰ ਸਿਖਾ ਕੇ ਫਿਰ ਇਕ ਹੋਰ ਮਹਾਨ ਵਿਦ-ਵਾਨ ਬਾਬਾ ਵਸਾਵਾ ਸਿੰਘ ਅੰਮ੍ਰਿਤਸਰ ਵਾਲਿਆਂ ਪਾਸ ਵਿਦਿਆ ਸਿਖਣ ਲਈ ਛਡਿਆ। ਬਾਬਾ ਵਸਾਵਾ ਸਿੰਘ ਨੂੰ ਅੰਮ੍ਰਿਤਸਰ ਵਿਖੇ 'ਬਾਬਾ ਰੰਗੀ ਰਾਮ' ਵੀ ਕਿਹਾ ਕਰਦੇ ਸਨ। ਭਾਈ ਸਾਹਿਬ ਉਹਨਾਂ ਦਿਨਾ ਵਿਚ ਬਹੁਤ ਰਿਆਜ਼ ਕਰਦੇ ਸਨ। ਇਨ੍ਹਾਂ ਦੀ ਮੇਹਨਤ, ਲਗਨ ਤੇ ਤੀਖਸ਼ਣ ਬੁਧੀ ਵੇਖਕੇ ਬਾਬਾ ਵਸਾਵਾ ਸਿੰਘ (ਰੰਗੀ ਰਾਮ ਸਿੰਘ) ਨੇ ਅਤੀ ਪ੍ਰਸੰਨ ਚਿਤ ਨਾਲ ਆਪਣੀ ਸਾਰੀ ਵਿਦਿਆ ਭਾਈ ਸਾਹਿਬ ਨੂੰ ਸਿਖਾਈ। ਇਸ ਤਰ੍ਹਾਂ ਭਾਈ ਸਾਹਿਬ ਪਾਸ ਤਿੰਨ ਵਿਦਵਾਨਾਂ ਦੀ ਕੀਰਤਨ ਵਿਦਿਆ ਦਾ ਭਾਰੀ ਖ਼ਜ਼ਾਨਾ ਜਮ੍ਹਾ ਹੋ ਗਿਆ। ਪਹਿਲਾਂ ਭਾਈ ਸਾਹਿਬ ਨੂੰ ਬਜ਼ੁਰਗਾਂ ਦੇ ਵਿਰਸੇ ਵਿਚੋਂ ਮਿਲੀ ਵਿਦਿਆ, ਦੂਜਾ ਬਾਬਾ ਸਰਧਾ ਸਿੰਘ

ਪਾਸੋਂ ਤੇ ਤੀਜੇ ਬਾਬਾ ਵਸਾਵਾ ਸਿੰਘ ਪਾਸੋਂ। ਇਜ ਤਰ੍ਹਾਂ ਭਾਈ ਸਾਹਿਬ ਨੇ ਸਾਰੇ ਸ੍ਰੀ ਗੁਰੂ ਗ੍ਰੰਥ ਸਾਹਿਬ ਚ ਲਿਖੇ ਰਾਗਾਂ ਦੀਆਂ ਪੜਤਾਲਾਂ ਧਰੁਪਦਾਂ ਤੇ ਧੁੰਨੀਆਂ ਤੇ ਹੋਰ ਬੇਅੰਤ ਪੁਰਾਤਨ ਰੀਤਾਂ ਸਿਖੀਆਂ। ਇਸ ਤੋਂ ਇਲਾਵਾ ਰਾਗਮਾਲਾ ਦੇ ਰਾਗਾਂ ਤੇ ਹੋਰ ਸ਼ਾਸਤਰੀ ਸੰਗੀਤ ਵਿਚ ਗੁਣੀ ਜਨਾਂ ਦੀਆਂ ਬੰਨੀਆਂ ਰੀਤਾਂ ਦਾ ਬੇਅੰਤ ਭੰਡਾਰ ਜਮ੍ਹਾਂ ਹੋ ਗਿਆ। ਬਹੁਤ ਸਾਰੀਆਂ ਰੀਤਾਂ ਤਾਂ ਗੁਰੂ ਸਾਹਿਬਾਨ ਦੇ ਵਕਤ ਤੋਂ ਹਜ਼ੂਰ ਦੀਆਂ ਖੁਦ ਸਰੰਦਾ ਵਜਾ ਕੇ ਗਾਈਆ ਹੋਈਆਂ ਵੀ ਸਨ। ਭਾਈ ਸਾਹਿਬ ਦੇ ਬਹੁਤ ਰਿਆਜ਼, ਕੁਦਰਤ ਦੀ ਬਖਸ਼ਿਸ਼ ਸੁਰੀਲੀ ਅਵਾਜ, ਕੀਰਤਨ ਵਿਚ ਅੰਤਰ ਆਤਮੇ ਲੀਨ ਹੋ ਜਾਣ ਦੇ ਕਾਰਨ ਕੀਰਤਨ ਅਤੀ ਅਨੰਦਮਈ ਹੋਇਆ ਕਰਦਾ ਸੀ। ਦਸਮ ਬਾਣੀ ਦਾ ਕੀਰਤਨ ਕਰਨ ਵਿਚ ਤਾਂ ਸਾਰੇ ਸਿੱਖ ਰਾਗੀ ਸਿੰਘ ਤੇ ਰਬਾਬੀ ਸੱਜਣਾ ਵਿਚੋਂ ਭਾਈ ਜਵਾਲਾ ਸਿੰਘ ਹੀ ਲਾਸਾਨੀ ਸਨ। ਕੀਰਤਨ ਦੇ ਨਾਲ ਨਾਲ ਭਾਈ ਸਾਹਿਬ ਸ਼ਬਦ ਦੀ ਵਿਆਖਿਆ ਤੇ ਸਾਖੀ ਪ੍ਰਸੰਗ ਵੀ ਬਹੁਤ ਵਿਦਵਤਾ ਭਰਭੂਰ ਤਰੀਕੇ ਨਾਲ ਕਰਿਆ ਕਰਦੇ ਸਨ। ਬੜੇ ਬੜੇ ਆਲਮ ਫਾਜ਼ਲ ਤੇ ਵਿਦਵਾਨ ਬੁਲਾਰੇ ਵੀ ਭਾਈ ਸਾਹਿਬ ਦੀ ਵਿਆਖਿਆ ਸਰਵਨ ਕਰਕੇ ਅਤੀ ਅਨੰਦ ਮਾਣਦੇ ਸਨ। ਕਿਉਂਕਿ ਭਾਈ ਸਾਹਿਬ ਨੇ ਸੰਗੀਤ ਤੋਂ ਇਲਾਵਾ ਇਤਿਹਾਸ ਤੇ ਸ਼ਬਦਾਰਥ ਤੇ ਹੋਰ ਮਤਾਂ ਦੇ ਇਤਿਹਾਸ ਦੀ ਵੀ ਕਾਫ਼ੀ ਮੇਹਨਤ ਕੀਤੀ ਸੀ। ਵਿਦਵਤਾ ਭਰਪੂਰ ਕੀਰਤਨ ਤੇ ਵਿਆਖਿਆ ਦੋਨੋਂ ਚੀਜ਼ਾਂ ਵਿਚ ਹੀ ਭਾਈ ਸਾਹਿਬ ਲਾਸਾਨੀ ਸਨ। ਉਨ੍ਹਾਂ ਦੀ ਮਹਾਨ ਘਾਲਣਾ ਸਦਕਾ ਹੀ ਉਨ੍ਹਾਂ ਦੇ ਸਪੁੱਤਰਾਂ ਭਾਈ ਗੁਰਚਰਨ ਸਿੰਘ ਰਾਗੀ ਤੇ ਭਾਈ ਅਵਤਾਰ ਸਿੰਘ ਰਾਗੀ ਪਾਸੋਂ ਪੰਜਾਬੀ ਯੂਨੀਵਰਸਿਟੀ ਪਟਿਆਲਾ ਨੇ ਸਾਰੀਆਂ ਪੁਰਾਤਨ ਰੀਤਾਂ ਦੀ ਰੀਕਾਰਡਿੰਗ ਤੇ ਨੁਟੇ-ਸ਼ਨ ਦਾ ਕਾਰਜ ਕਰਵਾ ਕੇ ਇਕ ਗੁਰਮਤ ਸੰਗੀਤ ਛਾਪਣ ਦਾ ਉਦਮ ਕੀਤਾ। ਹਰਮੋਨੀਅਮ ਤੋਂ ਇਲਾਵਾ ਭਾਈ ਸਾਹਿਬ ਤੰਤੀ ਸਾਜ਼ ਤਾਊਸ ਵਜਾਉਣ ਵਿਚ ਵੀ ਬੜੇ ਮਾਹਿਰ ਸਨ। ਤਾਊਸ ਦੀਆਂ ਤਾਰਾਂ ਸਵਰ ਕਰਨ ਸਮੇਂ ਹੀ ਸਰੋਤੇ ਬਹੁਤ ਅਨੰਦ ਮਾਣਦੇ ਸਨ ਤੇ ਜਿਸ ਵਕਤ ਤਾਊਸ ਵਜਾਉਂਦੇ ਉਸ ਵੇਲੇ ਤਾਂ ਅਤੀ ਅਨੰਦਮਈ ਸਮਾਂ ਬੱਝ ਜਾਂਦਾ ਸੀ। ਵਿਦਿਆ ਤੋਂ ਇਲਾਵਾ ਭਾਈ ਜਵਾਲਾ ਸਿੰਘ ਪੂਰਨ ਰਹਿਤ ਮਰਯਾਦਾ ਵਾਲੇ ਤਿਆਰ ਬਰਤਿਆਰ ਗੁਰਸਿਖ ਸਨ। ਕੀਰਤਨ ਤੋਂ ਇਲਾਵਾ ਉਨ੍ਹਾਂ ਦਾ ਰੋਜ਼ਾਨਾ ਭਜਨ ਸਿਮਰਨ ਬਾਣੀ ਦਾ ਨਿਤਨੇਮ ਅਭਿਆਸ ਵੀ ਕਾਫ਼ੀ ਸੀ।

ਆਪਣੀ ਕਮਾਈ ਵਿਚੋਂ ਦਸਵੰਧ ਕਢ ਕੇ ਸੇਵਾ ਤੇ ਪਰਉਪਕਾਰ ਦੇ ਕਾਰਜਾਂ ਲਈ ਮਾਇਕ ਖਰਚ ਕਰਿਆ ਕਰਦੇ ਸਨ। ਸਿੰਘ ਸਭਾ ਦੀ ਲਹਿਰ ਵਿਚ ਭਾਈ ਸਾਹਿਬ ਨੇ ਬਹੁਤ ਕਠਨਾਈਆਂ ਸਹਾਰ ਕੇ ਗੁਰਸਿਖੀ ਦਾ ਪ੍ਰਚਾਰ ਕੀਤਾ ਸੀ। ਆਵਾਜਾਈ ਦੇ ਸਾਧਨ ਬਹੁਤ ਘਟ ਹੋਣ ਕਰਕੇ ਕਈ ਵਾਰ 20-25 ਕੋਹ ਆਪਣੇ ਸਾਜ਼ ਆਪ ਚੁਕ ਕੇ ਸਿੰਘ ਸਭਾ ਦੇ ਦੀਵਾਨਾਂ ਵਿਚ ਪਿੰਡਾਂ ਵਿਚ ਕੀਰਤਨ ਦੇ ਪ੍ਰਚਾਰ ਦੀ ਸੇਵਾ ਵਾਸਤੇ ਜਾਂਦੇ ਰਹੇ ਅਤੇ ਪ੍ਰਚਾਰ ਦੇ ਨਿਸ਼ਾਨੇ ਨੂੰ ਹੀ ਮੁਖ ਰਖਦੇ ਹੋਏ ਮਾਇਆ ਦੀ ਕਦੇ ਆਪਣੇ ਮੂੰਹੋਂ ਮੰਗ ਨਹੀਂ ਸੀ ਕਰਦੇ। ਜੋ ਸੁਤੇ ਸੁਭਾਵ ਉਸ ਵਕਤ ਦੇ ਪ੍ਰਬੰਧਕਾਂ ਤੇ ਸੰਗਤਾਂ ਵਲੋਂ ਸੇਵਾ ਹੁੰਦੀ ਸੀ, ਉਸੇ ਤੇ ਸੰਤੁਸ਼ਟ ਰਹਿੰਦੇ ਸਨ। ਹਜ਼ਾਰਾਂ ਲੋਕਾਂ ਨੂੰ ਗੁਰਸਿਖ ਸਜਾਇਆ ਤੇ ਅੰਮ੍ਰਿਤ ਛਕਾਇਆ ਅਤੇ ਲੱਖਾਂ ਲੋਕਾਂ ਵਿਚੋਂ ਜਾਦੂ ਟੂਣੇ, ਜੰਤਰਾਂ ਮੰਤਰਾਂ ਅਤੇ ਛੂਤ ਛਾਤ ਦਾ ਭਰਮ ਦੂਰ ਕੀਤਾ।

ਪਖੰਡ ਦਾ ਤਾਂ ਬਹੁਤ ਜ਼ੋਰਦਾਰ ਸ਼ਬਦਾਂ ਵਿਚ ਖੰਡਨ ਕਰਦੇ ਸਨ। ਪੰਥ ਦੀਆਂ ਮਹਾਨ ਹਸਤੀਆਂ ਜਥੇਦਾਰ ਊਧਮ ਸਿੰਘ ਨਾਗੋਕੇ ਅਤੇ ਜਥੇਦਾਰ ਮੋਹਨ ਸਿੰਘ ਸਿੰਘ ਇਤਿਆਦ ਨੇ ਭਾਈ ਸਾਹਿਬ ਦੇ ਕੀਰਤਨ ਤੇ ਵਿਆਖਿਆ ਤੋਂ ਹੀ ਪ੍ਰਭਾਵਤ ਹੋ ਕੇ ਅੰਮ੍ਰਿਤ ਛਕਿਆ ਸੀ।

ਗੁਰਮਤਿ ਦੇ ਸਿਧਾਂਤ ਦੀ ਸੱਚੀ ਗਲ ਬੜੀ ਦਲੇਰੀ ਨਾਲ ਆਖ ਦਿਆ ਕਰਦੇ ਸੀ। ਸਿੱਖ ਰਿਆਸਤਾਂ ਵਿਚ ਭਾਈ ਸਾਹਿਬ ਦਾ ਬਹੁਤ ਸਤਿਕਾਰ ਸੀ। ਕਪੂਰਥਲਾ, ਪਟਿਆਲਾ, ਫਰੀਦਕੋਟ ਦੇ ਘਰਾਣੇ ਸਭ ਅਹਿਲਕਾਰ ਭਾਈ ਸਾਹਿਬ ਦਾ ਬਹੁਤ ਸਤਿਕਾਰ ਕਰਦੇ ਸੀ ਤੇ ਹਰ ਸ਼ਾਦੀ ਗਮੀ ਸਮੇਂ ਇਨ੍ਹਾਂ ਪਾਸੋਂ ਹੀ ਕੀਰਤਨ ਦੀ ਸੇਵਾ ਲੈਂਦੇ ਹੁੰਦੇ ਸਨ। ਸਿੰਘ ਸਭਾ ਦੀ ਲਹਿਰ ਤੋਂ ਬਾਅਦ ਅਕਾਲੀ ਤਹਿਰੀਕ ਤੇ ਗੁਰਦੁਵਾਰਾ ਸੁਧਾਰ ਲਹਿਰ ਸਮੇਂ ਕੁਰਬਾਨੀ ਤੋਂ ਵੀ ਭਾਈ ਸਾਹਿਬ ਪਿਛੇਂ ਨਹੀਂ ਰਹੇ। ਬਬਰ ਲਹਿਰ ਵਿਚ ਬਬਰਾਂ ਦੀ ਮਾਇਕ ਤੌਰ ਤੇ ਸਹਾਇਤਾ ਕਰਦੇ ਰਹੇ। ਸ੍ਰੀ ਨਨਕਾਣੇ ਸਾਹਿਬ ਦੇ ਸ਼ਹੀਦਾਂ ਦੇ ਸਾਕੇ ਸਮੇਂ ਉਥੇ ਪਹੁੰਚ ਕੇ ਉਸ ਸਮੇਂ ਕੀਰਤਨ ਕੀਤਾ ਤੇ ਸ਼ਬਦ ਗਾਇਆ ਸੀ "ਖੂਨ ਕੇ ਸੋਹਲੇ ਗਾਵੀਅਹਿ ਨਾਨਕ ਰੱਤ ਕਾ ਕੁੰਗੂ ਪਾਇ ਵੇ ਲਾਲੋ" ਕੁੰਜੀਆਂ ਦੇ ਮੋਰਚੇ ਗੁਰੂ ਕੇ ਬਾਗ ਦੇ ਮੋਰਚੇ ਤੋਂ ਇਲਾਵਾ ਜੈਤੋ ਦੇ ਮੋਰਚੇ ਦੇ ਪਹਿਲੇ ਸ਼ਹੀਦੀ ਜਥੇ ਵਿਚ ਕੀਰਤਨ ਦੀ ਸੇਵਾ ਕਰਦੇ ਗਏ ਤੇ ਗੋਲੀ ਚਲਣ ਦਾ ਸਾਰਾ ਨਜ਼ਾਰਾ ਅਖੀਂ ਡਿੱਠਾ। ਉਸ ਸਮੇਂ ਸਤਿਗੁਰੂ ਜੀ ਨੇ ਜਿਥੇ ਹੋਰ ਸੈਂਕੜੇ ਸਿੰਘਾਂ ਨੂੰ ਸ਼ਹਾਦਤ ਦੇ ਜਾਮ ਬਖਸ਼ੇ ਉਥੇ ਭਾਈ ਸਾਹਿਬ ਨੂੰ ਕੀਰਤਨ ਦੀ ਸੇਵਾ ਲਈ ਹੋਰ ਜੀਵਨ ਬਖਸਿਆ। ਇਨ੍ਹਾਂ ਉਥੇ ਗਿਰਫ਼ਤਾਰ ਹੋਕੇ ਕਾਫ਼ੀ ਸਮਾਂ ਜੇਲ੍ਹ ਯਾਤਰਾ ਕੀਤੀ। ਪੰਥਕ ਜਜ਼ਬਾ ਉਨ੍ਹਾਂ ਦੇ ਰੋਮ ਰੋਮ ਵਿਚ ਠਾਠਾਂ ਮਾਰਦਾ ਸੀ। ਸਾਰਾ ਜੀਵਨ ਸਤਿਗੁਰੂ ਦੇ ਸਚੇ ਸਿੰਘਾਂ ਵਾਂਗੂੰ ਰਹਿਤ ਵਿਚ ਪ੍ਰਪੱਕ ਰਹਿ ਕੇ ਬਤੀਤ ਕੀਤਾ। ਉਹ ਕੀਰਤਨ ਨੂੰ ਆਪਣਾ ਇਸ਼ਟ ਸਮਝਦੇ ਸਨ ਤੇ ਬਿਰਧ ਉਮਰ ਵਿਚ ਵੀ ਸੰਗਤਾਂ ਦੀ ਸੇਵਾ ਕੀਰਤਨ ਦਵਾਰਾ ਕਰਦੇ ਰਹੇ। ਜਦੋਂ ਘਰ ਅਟਕਦੇ ਉਸ ਸਮੇਂ ਘਰ ਵਿਚ ਹੀ ਰੋਜ਼ਾਨਾ ਕੀਰਤਨ ਦਾ ਅਨੰਦ ਆਪ ਮਾਣਦੇ ਰਹਿੰਦੇ। ਇਸ ਤਰ੍ਹਾਂ ਤਕਰੀਬਨ 60-62 ਸਾਲ ਕੀਰਤਨ ਦੀ ਸੇਵਾ ਕਰਕੇ 'ਗੁਰਮੁਖ ਜਨਮ ਸਵਾਰ ਦਰਗਹਿ ਚਲਿਆ ਸਚੀ ਦ੍ਰਗਾਹ ਜਾਇ ਸਚਾ ਪਿੜ ਮਲਿਆ' ਦੇ ਵਾਕ ਅਨੁਸਾਰ 80 ਸਾਲ ਦੀ ਉਮਰ ਵਿਚ 29 ਜੂਨ 1952 ਵਿਚ ਅਕਾਲ ਚਲਾਣਾ ਕਰ ਗਏ। ਭਾਈ ਸਾਹਿਬ ਨੇ ਆਪਣੇ ਦੋਵੇਂ ਵੱਡੇ ਸਪੁੱਤਰਾਂ ਭਾਈ ਗੁਰਚਰਨ ਸਿੰਘ ਤੇ ਭਾਈ ਅਵਤਾਰ ਸਿੰਘ ਨੂੰ ਕੀਰਤਨ ਵਿਦਿਆ ਬਖਸ਼ ਕੇ ਕੀਰਤਨ ਦੀ ਸੇਵਾ ਵਿਚ ਹੀ ਲਾਇਆ ਜਿਹੜੇ ਪਿਛਲੇ 31 ਸਾਲਾਂ ਤੋਂ ਦਿੱਲੀ ਗੁਰਦੁਆਰਾ ਪ੍ਰਬੰਧ ਵਿਚ ਗੁਰਦੁਆਰਾ ਸੀਸ ਗੰਜ ਸਾਹਿਬ ਤੇ ਗੁਰਦੁਆਰਾ ਸ੍ਰੀ ਬੰਗਲਾ ਸਾਹਿਬ ਗੁਰਦੁਆਰਿਆਂ ਵਿਚ ਕੀਰਤਨ ਦੀ ਸੇਵਾ ਨਿਭਾਅ ਰਹੇ ਹਨ।



# ਭਾਈ ਸਾਹਿਬ ਭਾਈ ਜਵਾਲਾ ਸਿੰਘ ਜੀ ਰਾਗੀ

## ਜੀਵਨ ਉਤੇ ਸਰਸਰੀ ਨਜ਼ਰ

**ਸ੍ਰ: ਸਰਮੁਖ ਸਿੰਘ ਜੀ ਚਮਕ**

ਸਾਬਕ ਸੀਨੀਅਰ ਮੀਤ ਪ੍ਰਧਾਨ-ਸ਼੍ਰੋਮਣੀ ਗੁਰਦੁਵਾਰਾ ਪ੍ਰਬੰਧਕ ਕਮੇਟੀ।

ਬਜ਼ੁਰਗਾਂ ਮਹਾਂਪੁਰਖਾਂ ਤੇ ਪਰਉਪਕਾਰੀਆਂ ਦੇ ਜੀਵਨ ਆਉਣ ਵਾਲੀਆਂ ਨਸਲਾਂ ਲਈ ਉਨ੍ਹਾਂ ਦੇ ਜੀਵਨ ਵਾਸਤੇ ਰੌਸ਼ਨੀ ਤੇ ਅਗਵਾਈ ਦਾ ਕੰਮ ਦੇਂਦੇ ਹਨ। ਸਿੱਖ ਜਗਤ ਵਿਚ ਐਸੇ ਜੀਵਨ ਵਾਲੇ ਗੁਰਸਿਖਾਂ ਤੇ ਪਰਉਪਕਾਰੀਆਂ ਦੇ ਜੀਵਨਾ ਦੀ ਗਿਣਤੀ ਬਹੁਤ ਲੰਬੀ ਹੈ ਜਿਨ੍ਹਾਂ ਦੇ ਜੀਵਨ ਦੀਆਂ ਯਾਂਦਾਂ ਨੂੰ ਯਾਦ ਕਰਨ ਨਾਲ ਸਾਨੂੰ ਆਪਣੀ ਜੀਵਨ ਯਾਤਰਾ ਸੰਪੂਰਨ ਕਰਨ ਲਈ ਬੜਾ ਸਾਫ ਸੁਥਰਾ ਤੇ ਸੁਚੱਜਾ ਰਸਤਾ ਮਿਲ ਸਕਦਾ ਹੈ।

ਇਸ ਸਬੰਧ ਵਿਚ ਮੈਂ ਅਜ ਇਕ ਉਸ ਗੁਰਸਿਖ ਬਜ਼ੁਰਗ ਤੇ ਗੁਰੂ ਘਰ ਦੇ ਮਹਾਨ ਕੀਰਤਨੀਏ ਭਾਈ ਸਾਹਿਬ ਭਾਈ ਜਵਾਲਾ ਸਿੰਘ ਜੀ ਪਿੰਡ ਸੈਦਪੁਰ (ਨੇੜੇ ਠੱਠਾ ਟਿੱਬਾ) ਜ਼ਿਲਾ ਕਪੂਰਥਲਾ ਜੋ ਪਹਿਲਾਂ ਰਿਆਸਤ ਕਪੂਰਥਲਾ ਨਾਮ ਤੇ ਪ੍ਰਸਿਧ ਸੀ, ਦੇ ਜੀਵਨ ਦੀਆਂ ਕੁਝ ਗਲਾਂ ਲਿਖਣੀਆਂ ਚਾਹੁੰਦਾ ਹਾਂ ਜਿਨ੍ਹਾਂ ਦਾ ਮੈਨੂੰ ਜ਼ਾਤੀ ਤੌਰ ਤੇ ਪਤਾ ਹੈ।

ਮੇਰੀ ਭਾਈ ਸਾਹਿਬ ਜੀ ਨਾਲ ਜਾਣ ਪਛਾਣ ਪਹਿਲੇ ਉਸ ਵਕਤ ਹੋਈ ਜਦੋਂ ਜ਼ਿਲਾ ਅੰਮ੍ਰਿਤਸਰ ਦੇ ਪ੍ਰਸਿੱਧ ਇਤਿਹਾਸਕ ਨਗਰ ਬਾਬਾ ਬਕਾਲਾ ਦੇ ਸਾਲਾਨਾ ਮੇਲੇ ਸਮੇਂ ਕੀਰਤਨ ਕਰਨ ਵਾਸਤੇ ਜਾਇਆ ਕਰਦੇ ਸਨ, ਇਹ ਸਲਾਨਾ ਸਮਾਗਮ ਰਖੜ-ਪੂਰਨਮਾਸ਼ੀ ਦੇ ਦਿਨ ਗੁਰਦੁਆਰਾ ਕਮੇਟੀ ਬਾਬਾ ਬਕਾਲਾ ਵਲੋਂ ਸ੍ਰੀ ਗੁਰੂ ਤੇਗ ਬਹਾਦਰ ਖਾਲਸਾ ਹਾਈ ਸਕੂਲ ਵਿਚ ਮਨਾਇਆ ਜਾਂਦਾ ਸੀ। ਮੈਂ ਉਸ ਸਮੇਂ ਇਸ ਸਕੂਲ ਵਿਚ ਇਕ ਵਿਦਿਆਰਥੀ ਸਾਂ, ਇਹ ਗਲ ਤਕਰੀਬਨ 1917-18 ਦੀ ਹੈ। ਜਿਸ ਵਕਤ ਦੀਵਾਨ ਵਿਚ ਕੀਰਤਨ ਕਰਨ ਸਮੇਂ ਸਕੂਲ ਦੀ ਇਮਾਰਤ ਲਈ ਭਾਈ ਸਾਹਿਬ ਅਪੀਲ ਕਰਦੇ ਤਾਂ ਆਪਣੇ ਪਾਸੋਂ ਵੀ ਮਾਇਕ ਸੇਵਾ ਕਰਦੇ ਸਨ। ਰਾਏ ਬਹਾਦਰ ਸ੍ਰ: ਵਸਾਖਾ ਸਿੰਘ ਜੀ ਨਾਲ ਭਾਈ ਸਾਹਿਬ ਜੀ ਦਾ ਬਹੁਤ ਪ੍ਰੇਮ ਸੀ। ਇਕ ਵਾਰੀ ਭਾਈ ਸਾਹਿਬ ਜਥੇ ਸਮੇਤ ਦਿੱਲੀ ਗਏ ਹੋਏ ਸਨ। ਰਾਏ ਬਹਾਦਰ ਜੀ ਨੇ ਆਪਣੀ ਕੋਠੀ ਨੰਬਰ 5, ਜੰਤਰ ਮੰਤਰ ਰੋਡ ਤੇ ਭਾਈ ਸਾਹਿਬ ਪਾਸੋਂ ਕੀਰਤਨ ਕਰਵਾਇਆ ਤੇ ਇਕ ਬਹੁਤ ਵੱਡੇ ਕੰਮ ਦੀ ਸਫਲਤਾ ਲਈ ਭਾਈ ਸਾਹਿਬ ਪਾਸੋਂ ਅਰਦਾਸ ਕਰਵਾਈ ਸੀ। ਰਾਏ ਬਹਾਦਰ ਸ੍ਰ: ਵਿਸਾਖਾ ਸਿੰਘ ਦਾ ਜਨਮ ਨਗਰ ਇਸ ਇਲਾਕੇ ਵਿਚ ਨਗਰ ਮੁਛਲਾਂ ਸੀ। ਭਾਈ ਸਾਹਿਬ ਜੀ ਨੇ ਰਾਏ ਬਹਾਦਰ ਜੀ ਨੂੰ ਬਾਬੇ ਬਕਾਲੇ ਦੇ ਸਕੂਲ ਦੀ ਇਮਾਰਤ ਦੀ ਸੇਵਾ ਲਈ ਪ੍ਰੇਰਨਾ ਕੀਤੀ ਜੋ ਕਿ ਉਨ੍ਹਾਂ ਨੇ ਖੁਸ਼ੀ

ਨਾਲ ਪ੍ਰਵਾਨ ਕੀਤੀ । ਕਾਰੋਬਾਰ ਵਿਚ ਕਾਫੀ ਲਾਭ ਹੋਇਆ ਤੇ ਭਾਈ ਜਵਾਲਾ ਸਿੰਘ ਜੀ ਨਾਲ ਕੀਤੇ ਸੇਵਾ ਦੇ ਇਕਰਾਰ ਨੂੰ ਪੂਰਾ ਕੀਤਾ ਤੇ ਬਹੁਤ ਵੱਡੀ ਰਕਮ ਸਕੂਲ ਦੀ ਇਮਾਰਤ ਲਈ ਦੇ ਕੇ ਗੁਰੂ ਕੀਆਂ ਖੁਸ਼ੀਆਂ ਪ੍ਰਾਪਤ ਕੀਤੀਆਂ ਸਨ ।

ਸਾਲ 1920 ਈਸਵੀ ਦੇ ਮਾਘੀ ਵਾਲੇ ਦਿਨ ਜਦੋਂ ਮੈਂ ਅੰਮ੍ਰਿਤ ਛੱਕ ਕੇ ਅਕਾਲੀ ਬਣਿਆ ਉਸ ਦਿਨ ਤੋਂ ਫਿਰ ਜਦੋਂ ਵੀ ਭਾਈ ਸਾਹਿਬ ਰਖੜ ਪੂਰਨਮਾਸ਼ੀ ਦੇ ਮੇਲੇ ਤੇ ਧਾਰਮਿਕ ਸਮਾਗਮ ਵਿਚ ਕੀਰਤਨ ਕਰਨ ਵਾਸਤੇ ਆਇਆ ਕਰਦੇ ਸਨ ਤਾਂ ਮੈਂ ਪਹਿਲੇ ਨਾਲੋਂ ਵੀ ਵਧੇਰੇ ਪਿਆਰ ਤੇ ਸਤਿਕਾਰ ਨਾਲ ਇਨ੍ਹਾਂ ਨੂੰ ਮਿਲਿਆ ਕਰਦਾ ਸਾਂ ਅਤੇ ਇਨ੍ਹਾਂ ਦੇ ਕੀਰਤਨ ਨੂੰ ਪੂਰਾ ਸਮਾਂ ਦੇ ਕੇ ਸੁਣਿਆ ਕਰਦਾ ਸਾਂ ।

ਇਸ ਤੋਂ ਬਾਦ ਮੈਂ ਭਾਈ ਸਾਹਿਬ ਨੂੰ ਹੋਰ ਵੀ ਕਈ ਸਮਿਆ ਉਤੇ ਮਿਲਦਾ ਰਿਹਾ । ਇਥੇ ਇਹ ਗਲ ਵੀ ਦੱਸ ਦੇਣੀ ਜ਼ਰੂਰੀ ਸਮਝਦਾ ਹਾਂ ਕਿ ਭਾਈ ਸਾਹਿਬ ਜੀ ਦੇ ਕੀਰਤਨ ਦੀ ਜੋ ਲੈਅ ਸੀ ਉਹ ਸ਼ੁਰੂ ਤੋਂ ਲੈ ਕੇ ਅਖੀਰ ਤਕ ਉਨ੍ਹਾਂ ਨੇ ਨਿਭਾਈ ਹੈ, ਉਹ ਗੁਰਬਾਣੀ ਦਾ ਕੀਰਤਨ ਉਨ੍ਹਾਂ ਹੀ ਰਾਗਾਂ ਤੇ ਸੁਰਾਂ ਵਿਚ ਕਰਦੇ ਸਨ ਜਿਨ੍ਹਾ ਰਾਗਾਂ ਵਿਚ ਬਾਣੀ ਉਚਾ-ਰਨ ਕੀਤੀ ਹੋਈ ਹੈ। ਉਹ ਬਾਹਰਲੀਆਂ ਧਾਰਨਾਂ ਤੇ ਸੁਰਾਂ ਵਿਚ ਗੁਰਬਾਣੀ ਦਾ ਕੀਰਤਨ ਕਰਨਾ ਯੋਗ ਨਹੀਂ ਸਨ ਸਮਝਦੇ, ਇਸ ਲਈ ਗੁਰਬਾਣੀ ਦੇ ਰਸੀਆਂ ਨੂੰ ਉਨ੍ਹਾਂ ਦਾ ਕੀਰਤਨ ਸੁਣ ਕੇ ਮਹਾਨ ਅਨੰਦ ਪ੍ਰਾਪਤ ਹੁੰਦਾ ਸੀ ।

ਭਾਈ ਸਾਹਿਬ ਜਿਥੇ ਗੁਰੂ ਘਰ ਦੇ ਮਹਾਨ ਕੀਰਤਨੀਏ ਸਨ ਉਥੇ ਉਹ ਨਾਲ ਹੀ ਸਿਖੀ ਦੇ ਇਕ ਵੱਡੇ ਦਰਦੀ ਸਨ । ਸਾਲ 1921 ਵਿਚ ਜਦੋਂ ਅਕਾਲੀ ਲਹਿਰ ਦਾ ਜ਼ੋਰ ਸਿੱਖ ਜਗਤ ਵਿਚ ਉਭਰ ਕੇ ਸਾਹਮਣੇ ਆਇਆ ਤਾਂ ਆਪਵੀ ਇਸ ਲਹਿਰ ਦੇ ਇਕ ਹਮੈਤੀ ਹੋਣ ਦੇ ਨਾਤੇ ਆਪ ਜਿਥੇ ਕਿਤੇ ਵੀ ਕੀਰਤਨ ਵਡੇ ਵਡੇ ਸਮਾਗਮਾਂ ਵਿਚ ਕਰਦੇ ਸਨ ਉਥੇ ਸਿਖ ਸੰਗਤਾਂ ਨੂੰ ਅਕਾਲੀ ਲਹਿਰ ਵਿਚ ਸ਼ਾਮਲ ਹੋਣ ਲਈ ਪ੍ਰੇਰਨਾ ਕਰਦੇ ਸਨ ਅਤੇ ਉਨ੍ਹਾਂ ਵਲੋਂ ਕੀਤੀ ਗਈ ਪ੍ਰੇਰਨਾ ਦੇ ਅਸਰ ਨਾਲ ਹਰ ਸਮਾਗਮ ਦੇ ਮੌਕਿਆ ਉਤੇ ਹੀ ਸੈਂਕੜੇ ਮਾਈ ਭਾਈ ਅੰਮ੍ਰਿਤ ਛੱਕ ਕੇ ਅਕਾਲੀ ਬਾਣਾਂ ਧਾਰਨ ਕਰਨ ਲਈ ਤਿਆਰ ਹੋ ਜਾਂਦੇ ਸਨ ।·ਸ੍ਰੀਮਾਨ ਜਥੇਦਾਰ ਊਧਮ ਸਿੰਘ ਜੀ ਨਾਗੋ ਕੇ ਅਤੇ ਜਥੇਦਾਰ ਮੋਹਣ ਸਿੰਘ ਜੀ ਨਾਗੋ ਕੇ ਆਦਿਕ ਬੇਅੰਤ ਸਿੰਘਾਂ ਨੇ ਸਿੰਘ ਸਭਾ ਲਹਿਰ ਵਿਚ ਭਾਈ ਸਾਹਿਬ ਜੀ ਦੀ ਪ੍ਰੇਰਨਾ ਨਾਲ ਹੀ ਅੰਮ੍ਰਿਤ ਛਕਿਆ ਸੀ । ਮੈਂ ਅੰਮ੍ਰਿਤ ਛਕਣ ਤੋਂ ਉਪ੍ਰੰਤ ਸ਼੍ਰੋਮਣੀ ਅਕਾਲੀ ਦਲ ਅਤੇ ਸ਼੍ਰੋਮਣੀ ਕਮੇਟੀ ਵਿਚ ਜ਼ਿੰਮੇਵਾਰ ਔਹਦਿਆਂ ਉਪਰ ਰਹਿ ਕੇ ਸੇਵਾ ਕੀਤੀ ਹੈ ਇਸ ਲਈ ਜੋ ਪਿਆਰ ਤੇ ਸਤਿਕਾਰ ਭਰੇ ਸਬੰਧ ਇਨ੍ਹਾਂ ਪੰਥਕ ਜਥੇਬੰਦੀਆਂ ਨਾਲ ਭਾਈ ਸਾਹਿਬ ਜੀ ਦੇ ਰਹੇ ਸਨ, ਉਨ੍ਹਾਂ ਬਾਰੇ ਦਾਸ ਨੂੰ ਬਹੁਤ ਜਾਣਕਾਰੀ ਹੈ । ਭਾਈ ਸਾਹਿਬ ਜੀ ਪੂਰਨ ਗੁਰਮਤਿ ਦੇ ਖੁਦ ਧਾਰਨੀ ਸਨ, ਪੰਥਕ ਜਜ਼ਬਾ ਇਨ੍ਹਾਂ ਦੇ ਹਿਰਦੇ ਵਿਚ ਬਹੁਤ ਸੀ ਤੇ ਕੀਰਤਨ ਤੇ ਵਿਆਖਿਆ ਕਰਨ ਵਿਚ ਆਪਣੀ ਮਿਸਾਲ ਆਪ ਹੀ ਸਨ ਇਨ੍ਹਾਂ ਕਾਰਨਾਂ ਕਰਕੇ ਜਦੋਂ ਭੀ ਸ਼੍ਰੋਮਣੀ ਕਮੇਟੀ ਅਤੇ ਸ਼੍ਰੋਮਣੀ ਅਕਾਲੀ ਦਲ ਨੂੰ ਆਪਣੇ ਵੱਡੇ ਵੱਡੇ ਸਮਾਗਮਾਂ ਤੇ ਲੋੜ ਪੈਂਦੀ ਉਹ ਭਾਈ ਸਾਹਿਬ ਜੀ ਦੇ ਜਥੇ ਨੂੰ ਹੀ ਬੁਲਾਇਆ

ਕਰਦੇ ਸਨ । 18-12-1922 ਨੂੰ ਗਯਾ ਕਾਗਰਸ ਸੈਸ਼ਨ ਸਮੇਂ ਅਕਾਲੀ ਦਲ ਵਲੋਂ ਹੋ ਰਹੇ ਦੀਵਾਨ ਵਿਚ ਕੀਰਤਨ ਪ੍ਰਚਾਰ ਲਈ ਭਾਈ ਕੁਸ਼ਾਲ ਸਿੰਘ ਨੂੰ ਸੱਦਾ ਪਤਰ ਦੇ ਕੇ ਨੱਗਰ ਸੈਦਪੁਰ ਭੇਜਿਆ ਸੀ ਤੇ ਭਾਈ ਸਾਹਿਬ 25 ਦਸੰਬਰ ਨੂੰ ਕਪੂਰਥਲੇ ਤੋਂ ਰੇਲ ਤੇ ਸਵਾਰ ਹੋ ਕੇ ਗਯਾ ਪੁਜੇ ਸਨ ਤੇ ਤਿੰਨੇ ਦਿਨ ਅਕਾਲੀ ਕਾਨਫ੍ਰੰਸ ਵਿਚ ਕੀਰਤਨ ਕੀਤਾ ਸੀ ਅਤੇ ਵਿਆਖਿਆ ਦੁਆਰਾ ਲੋਕਾਂ ਨੂੰ ਆਜ਼ਾਦੀ ਦੇ ਸੰਗਰਾਮ ਵਿਚ ਤਨ, ਮਨ ਧਨ ਦੀ ਕੁਰਬਾਨੀ ਲਈ ਵੰਗਾਰਿਆ ਸੀ । ਭਾਈ ਸਾਹਿਬ ਜੀ ਗੁਰਬਾਣੀ ਦੀਆਂ ਤੁਕਾਂ ਰਾਹੀਂ ਐਸੇ ਢੰਗ ਨਾਲ ਬਿਦੇਸ਼ੀ ਹਕੂਮਤ ਦੇ ਜ਼ੁਲਮ ਬਿਆਨ ਕਰਕੇ ਲੋਕਾਂ ਵਿਚ ਆਜ਼ਾਦੀ ਦੀ ਸਪਿਰਟ ਪੈਂਦਾ ਕਰਿਆ ਕਰਦੇ ਸਨ ਕਿ ਸਰੋਤਿਆਂ ਦੇ ਮਨਾਂ ਉਪਰ ਇਸ ਦਾ ਬਹੁਤ ਗਹਿਰਾਂ ਅਸਰ ਹੋ ਜਾਂਦਾ ਸੀ । ਬੱਬਰ ਲਹਿਰ ਦੇ ਬਾਨੀ ਸ੍ਰੀਮਾਨ ਮਾਸਟਰ ਮੋਤਾ ਸਿੰਘ ਜੀ ਭੀ ਇਸੇ ਕਾਰਨ ਆਪਣੇ ਵਲੋਂ ਕੀਤੇ ਸਮਾਗਮਾਂ ਵਿਚ ਭਾਈ ਸਾਹਿਬ ਜੀ ਦੇ ਜਥੇ ਨੂੰ ਅਕਸਰ ਬੁਲਾਇਆ ਕਰਦੇ ਸਨ । ਸੰਨ 1927 ਸਮੇਂ ਹਰਦਵਾਰ ਦੇ ਕੁੰਭ ਸਮੇਂ ਭੀ ਸ਼੍ਰੋਮਣੀ ਅਕਾਲੀ ਦਲ ਵਲੋਂ ਰਖੀ ਕਾਨਫ੍ਰੰਸ ਵਿਚ ਧਾਰਮਿਕ ਦੀਵਾਨ ਵਿਚ ਕੀਰਤਨ ਪ੍ਰਚਾਰ ਲਈ ਭਾਈ ਸਾਹਿਬ ਨੂੰ ਹੀ ਬੁਲਾਇਆ ਸੀ । 11 ਦਿਨ ਕਾਨਫ੍ਰੰਸ ਵਿਚ ਕੀਰਤਨ ਕੀਤਾ ਸੀ । ਚੀਫ ਖਾਲਸਾ ਦੀਵਾਨ ਨਾਲ ਭੀ ਬਹੁਤ ਨੇੜ ਰਿਹਾ ਸੀ । ਹਰਦੁਵਾਰ ਕੁੰਭ ਸਮੇਂ ਚੀਫ ਖਾਲਸਾ ਦੀਵਾਨ ਵਿਚ ਭੀ ਕੀਰਤਨ ਦੀ ਸੇਵਾ ਕੀਤੀ ਸੀ । ਚੀਫ ਖਾਲਸਾ ਦੀਵਾਨ ਵਲੋਂ ਸਿੰਧ ਆਦਿਕ ਇਲਾਕਿਆਂ ਵਿਚ ਰਖੇ ਦੀਵਾਨਾਂ ਵਿਚ ਭਾਈ ਸਾਹਿਬ ਜੀ ਨੂੰ ਸਤਿਕਾਰ ਪੂਰਬਕ ਅਕਸਰ ਬੁਲਾਇਆ ਜਾਂਦਾ ਸੀ । ਚੀਫ ਖਾਲਸਾ ਦੀਵਾਨ ਵਲੋਂ ਤਰਨ ਤਾਰਨ ਸਾਹਿਬ ਦੇ ਵਿਦਿਆਲੇ ਲਈ ਬਿਨਾਂ ਕਿਸੇ ਮੁਆਵਜੇ ਦੇ ਟਾਪੂਆਂ ਵਿਚ ਉਗਰਾਹੀ ਲਈ ਗਏ ਸਨ ਤੇ ਕਾਫੀ ਵੱਡੀ ਰਕਮ ਵਿਦਆਲੇ ਲਈ ਲਿਆ ਕੇ ਸੇਵਾ ਕੀਤੀ ਸੀ । ਗੜਗੱਜ ਦੀਵਾਨ ਤੇ ਸੈਂਟਰਲ ਮਾਝਾ ਦੀਵਾਨ ਦਾ ਤਾਂ ਕੋਈ ਭੀ ਐਸਾ ਸਮਾਗਮ ਨਹੀਂ ਸੀ ਜਿਸ ਵਿਚ ਕਿ ਭਾਈ ਸਾਹਿਬ ਨਾ ਗਏ ਹੋਣ ਬਲਕਿ ਇਹਨਾਂ ਦੀਵਾਨਾਂ ਦੇ ਪ੍ਰਬੰਧਕ ਤਾਂ ਭਾਈ ਸਾਹਿਬ ਦੇ ਪ੍ਰੋਗਰਾਮ ਮੁਤਾਬਕ ਦੀਵਾਨ ਰਖਿਆ ਕਰਦੇ ਸਨ । ਇਹ ਜਥੇਬੰਦੀਆਂ ਕਿਰਤੀ ਸਿੰਘਾਂ ਦੀਆਂ ਤੇ ਕੱਟੜ ਸਿੰਘਾਂ ਦੀਆਂ ਸਨ । ਇਨ੍ਹਾਂ ਵਲੋਂ ਜੋ ਭੀ ਤੁਛ ਜਿਹੀ ਮਾਇਆ ਦੀ ਸੇਵਾ ਹੁੰਦੀ ਸੀ ਭਾਈ ਸਾਹਿਬ ਖੁਸ਼ ਹੋ ਕੇ ਪ੍ਰਵਾਨ ਕਰ ਲਿਆ ਕਰਦੇ ਸਨ । ਕਈ ਵਾਰ ਪ੍ਰਚਾਰ ਲਈ ਸਗੋਂ ਆਪਣੇ ਪਾਸੋਂ ਭੀ ਮਾਇਆ ਖਰਚ ਕਰ ਦਿਆ ਕਰਦੇ ਸਨ । ਭਾਈ ਸਾਹਿਬ ਜੇ ਦਸਵੰਧ ਕਢਣ ਦੀ ਪ੍ਰੇਰਨਾਂ ਸੰਗਤਾਂ ਵਿਚ ਕਰਦੇ ਤਾਂ ਖੁਦ ਭੀ ਸਾਰੀ ਜ਼ਿੰਦਗੀ ਦਸਵੰਧ ਕਢਦੇ ਰਹੇ ਤੇ ਕਈ ਥਾਂਈ ਲੋੜ ਮਹਿਸੂਸ ਕਰਕੇ ਖਰਚ ਕਰਦੇ ਰਹੇ ਸਨ ।

ਮੈਨੂੰ ਯਾਦ ਹੈ ਕਿ 21 ਫਰਵਰੀ 1921 ਨੂੰ ਨਨਕਾਣੇ ਸਾਹਿਬ ਵਿਚ ਖੂਨੀ ਸਾਕਾ ਹੋਇਆ ਸੀ ਉਸ ਵੇਲੇ ਵੀ ਇਹ ਆਪਣੇ ਜਥੇ ਸਮੇਤ ਸ਼ਹੀਦ ਹੋਏ ਸਿੰਘਾਂ ਦੇ ਅੰਤਮ ਸੰਸ-ਕਾਰ ਤੋਂ ਪਹਿਲਾਂ ਹੀ ਉਥੇ ਪੁਜ ਗਏ ਸਨ ਅਤੇ ਇਨ੍ਹਾਂ ਨੇ ਜਿਥੇ ਉਨ੍ਹਾਂ ਦੇ ਅੰਗੀਠਿਆਂ ਵਿਚੋਂ ਆਪਣੇ ਹਥਾਂ ਨਾਲ ਉਨ੍ਹਾਂ ਦੀਆਂ ਅਸਤੀਆਂ ਇਕੱਠੀਆਂ ਕਰਨ ਦੀ ਸੇਵਾ ਕੀਤੀ, ਉਥੇ ਇਨ੍ਹਾਂ ਨੇ ਨਾਲ ਹੀ ਉਸ ਸਮੇਂ ਹੋਏ ਦੀਵਾਨ ਵਿਚ ਜੋ ਗੁਰਬਾਣੀ ਦਾ ਵੈਰਾਗ ਮਈ ਕੀਰਤਨ ਕੀਤਾ ਉਸ ਨੇ ਸਰੋਤਿਆਂ ਦੇ ਮਨਾਂ ਨੂੰ ਨਿਰਾ ਪ੍ਰਭਾਵਤ ਹੀ ਨਹੀਂ ਕੀਤਾ ਸਗੋਂ ਉਨ੍ਹਾਂ ਵਲੋਂ

ਗਾਇਨ ਕੀਤੇ ਗਏ ਇਸ ਸ਼ਬਦ ਨੇ ਸਰੋਤਿਆਂ ਦੇ ਦਿਲਾਂ ਨੂੰ ਝੰਜੋੜਿਆਂ ਤੇ ਉਨ੍ਹਾਂ ਦੇ ਨੇਤਰਾਂ ਵਿਚੋਂ ਅਥਰੂਆਂ ਦੀ ਧਾਰਾ ਮੋਹਲੇ ਧਾਰ ਬਾਰਸ਼ ਦੀ ਤਰ੍ਹਾਂ ਵਹਿ ਤੁਰੀ, ਸ਼ਬਦ ਦੀਆਂ ਪੰਗਤੀਆਂ ਇਹ ਸਨ :

ਖੂਨ ਕੇ ਸੋਹਿਲੇ ਗਾਵੀਅਹਿ ਨਾਨਕ
ਰੱਤ ਕਾ ਕੁੰਗੂ ਪਾਇ ਵੇ ਲਾਲੋ

ਇਸ ਤੋਂ ਬਾਦ ਭਾਈ ਸਾਹਿਬ ਜਿਥੇ ਆਪ ਗੁਰਮਤਿ ਸਮਾਗਮਾਂ ਵਿਚ ਗੁਰਬਾਣੀ ਦੇ ਕੀਰਤਨ ਕਰਦੇ ਰਹੇ ਉਥੇ ਨਾਲ ਨਾਲ ਹੀ ਅਕਾਲੀ ਲਹਿਰ ਦੀ ਸਫਲਤਾ ਲਈ ਪੂਰਾ ਧਿਆਨ ਦੇਂਦੇ ਰਹੇ। ਗੁਰਦੁਆਰਾ ਗੰਗਸਰ ਜੈਤੋ ਦੇ ਮੋਰਚੇ ਸਮੇਂ ਵੀ ਇਹ ਪਿਛੇਂ ਨਹੀਂ ਰਹੇ ਸਗੋਂ ਪਹਿਲੇ ਜਥੇ ਦੇ ਨਾਲ ਆਪਣੇ ਸਾਥੀ ਕੀਰਤਨੀਆਂ ਸਮੇਤ ਗੁਰਦੁਆਰਾ ਗੰਗਸਰ ਵਿਖੇ ਜਥੇ ਦੇ ਨਾਲ ਹੀ ਕੀਰਤਨ ਦੀ ਸੇਵਾ ਵਾਸਤੇ ਪੁਜੇ ਅਤੇ ਇਨ੍ਹਾਂ ਨੇ ਜਥੇ ਦੇ ਸਿੰਘਾਂ ਉਤੇ ਗੋਲੀ ਚਲਦੀ ਆਪਣੀ ਅਖੀਂ ਵੇਖੀ ਅਤੇ ਗੋਲੀ ਚਲਣ ਦੇ ਬਾਦ ਜਿਹੜੇ ਸਿੰਘ ਉਥੇ ਗ੍ਰਿਫਤਾਰ ਹੋਏ ਉਨ੍ਹਾਂ ਵਿਚ ਇਹ ਵੀ ਗ੍ਰਿਫਤਾਰ ਹੋ ਗਏ। ਉਸ ਵੇਲੇ ਇਨ੍ਹਾਂ ਦੇ ਨਾਲ ਜੋ ਸਾਥੀ ਸਨ, ਉਨ੍ਹਾਂ ਵਿਚੋਂ ਭਾਈ ਰਾਮ ਸਿੰਘ ਜੀ ਭੁੱਲਰ ਵੀ ਨਾਲ ਹੀ ਗ੍ਰਿਫਤਰ ਹੋ ਗਏ ਅਤੇ ਇਹ ਤਕਰੀਬਨ ਨੌ ਮਹੀਨੇ ਨਾਭੇ ਦੀ ਜੇਹਲ ਵਿਚ ਰਹੇ।

ਇਸੇ ਤਰਾਂ ਹੀ ਗੁਰੂ ਕੇ ਬਾਗ ਦਾ ਮੋਰਚਾ ਜੋ ਇਸ ਤੋਂ ਪਹਿਲਾਂ ਅਰਥਾਤ 1922 ਵਿਚ ਸ਼ੁਰੂ ਹੋਇਆ ਸੀ ਉਸ ਸਮੇਂ ਵੀ ਇਹ ਗੁਰੂ ਕੇ ਬਾਗ ਵਿਖੇ ਪੁਜ ਕੇ ਕਾਫੀ ਦਿਨ ਤਕ ਕੀਰਤਨ ਦੀ ਸੇਵਾ ਕਰਦੇ ਰਹੇ ਸਨ।

ਭਾਈ ਸਾਹਿਬ ਜਦੋਂ ਕਿਸੇ ਪਖੰਡੀ ਸਾਧ ਦਾ ਪਾਖੰਡ ਤੱਕਦੇ ਜਾਂ ਕਿਸੇ ਲੀਡਰ ਦਾ ਰਾਜਨੀਤਕ ਪਾਖੰਡ ਦੇਖਦੇ ਤਾਂ ਬਹੁਤ ਨਿਧੱੜਕ ਹੋ ਕੇ ਸੱਚੀ ਗਲ ਬਿਨਾਂ ਸੰਕੋਚ ਦੇ ਕਹਿ ਦੇਂਦੇ ਸਨ। ਉਹਨਾਂ ਦੇ ਮੂੰਹ ਤੇ ਹੀ ਖਰੀ ਗਲ ਆਖਣ ਦੀ ਦਲੇਰੀ ਭਾਈ ਸਾਹਿਬ ਵਿਚ ਸੀ ਇਕ ਵਾਰੀ ਜੂਨ 1933 ਵਿਚ ਸ਼ੇਰੇ ਪੰਜਾਬ ਮਹਾਰਾਜਾ ਰਣਜੀਤ ਸਿੰਘ ਜੀ ਦੀ ਬਰਸੀ ਤੇ ਭਾਈ ਸਾਹਿਬ ਨੂੰ ਡੇਰਾ ਸਾਹਿਬ ਲਹੌਰ ਬੁਲਾਇਆਂ ਗਿਆ ਸੀ। ਉਸ ਵਕਤ ਪੰਥ ਦੇ ਕਰੀਬਨ ਸਾਰੇ ਹੀ ਆਗੂ ਭੀ ਉਥੇ ਪੁਜੇ ਹੋਏ ਸਨ। ਪਰ ਉਹ ਪੰਥਕ ਲੀਡਰ ਤ੍ਰਿੰਨੇ ਦਿਨ ਹੀ ਧਾਰਮਿਕ ਦੀਵਾਨ ਵਿਚ ਕਦੇ ਨਹੀਂ ਸੀ ਆਏ। ਭਾਈ ਸਾਹਿਬ ਨੂੰ ਗੁਰਦੁਆਰਾ ਡੇਰਾ ਸਾਹਿਬ ਦੇ ਸੇਵਾਦਾਰਾਂ ਪਾਸੋਂ ਪਤਾ ਲਗਿਆ ਕਿ ਲੀਡਰਾਂ ਵਿਚੋਂ ਕੇਵਲ ਇਕ ਦੋ ਹੀ ਮਥਾ ਟੇਕਣ ਗੁਰਦੁਆਰਾ ਸਾਹਿਬ ਆਏ ਸਨ, ਬਹੁਤੇ ਮਥਾ ਟੇਕਣ ਭੀ ਨਹੀਂ ਸੀ ਆਏ। ਬਾਹਰਲੇ ਦੀਵਾਨ ਵਿਚ ਤਕਰੀਰਾਂ ਕਰਨ ਹੀ ਜਾਂਦੇ ਰਹੇ ਸਨ। ਦੀਵਾਨ ਦੇ ਆਖਰੀ ਦਿਨ ਸ੍ਰੀ ਆਸਾ ਦੀ ਵਾਰ ਦਾ ਕੀਰਤਨ ਕਰਕੇ ਆਪਣੇ ਕਮਰੇ ਵਲ ਭਾਈ ਸਾਹਿਬ ਜਾਂਦੇ ਸਨ ਤਾਂ ਰਸਤੇ ਵਿਚ ਹੀ ਇਕ ਵਡੇ ਕਮਰੇ ਵਿਚ ਕਰੀਬਨ ਸਾਰੇ ਆਗੂ ਭੀ ਬੈਠੇ ਸਨ ਤੇ ਮੀਟ ਨੂੰ ਵਧ ਤੋਂ ਵੱਧ ਸੁਆਦਲਾ ਬਨਾਉਣ ਲਈ ਵਿਚਾਰ ਵਟਾਂਦਰਾ ਕਰ ਰਹੇ ਸਨ। ਕੁਝ ਮਿੰਟ ਸੁਣ ਕੇ ਭਾਈ ਸਾਹਬ ਖੰਗੂਰਾ ਮਾਰ ਕੇ ਇਕ ਦਮ ਕਮਰੇ ਵਿਚ ਦਾਖਲ ਹੋਏ ਤੇ ਗੱਜ ਕੇ ਫਤਹਿ ਬੁਲਾਈ ਤੇ ਬੜੇ ਪਿਆਰ ਨਾਲ ਸਾਰਿਆਂ ਨੂੰ ਸੰਬੋਧਨ ਕਰਕੇ ਆਖਿਆ ਕਿ ਗੁਰਮੁਖੋਂ ਸ੍ਰੀ

ਆਸਾ ਦੀ ਵਾਰ ਦੇ ਕੀਰਤਨ ਸਮੇਂ ਭੀ ਗੁਰੂ ਦੀ ਹਾਜ਼ਰੀ ਭਰਿਆ ਕਰੋ ਤੇ ਕੀਰਤਨ ਸੁਣ ਲਿਆ ਕਰੋ। ਆਮ ਲੋਕਾਂ ਨਾਲੋਂ ਤੁਹਾਨੂੰ ਲੀਡਰਾਂ ਵਾਸਤੇ ਧਾਰਮਿਕ ਨਿਯਮਾਂ ਨੂੰ ਨਿਭਾ-ਉਣਾ ਬਹੁਤ ਹੀ ਜ਼ਰੂਰੀ ਹੈ। ਉਹਨਾਂ ਸਭਨਾਂ ਨੇ ਹੀ ਆਪਣੀ ਕਮਜ਼ੋਰੀਨੂੰ ਮਹਿਸੂਸ ਕੀਤਾ ਤੇ ਕੁਝ ਸਜਣਾਂ ਦੇ ਮੂੰਹ ਤੋਂ ਪਸਚਾਤਾਪ ਦੇ ਭੀ ਸ਼ਬਦ ਨਿਕਲੇ। ਮੈਂ ਸ਼੍ਰੋਮਣੀ ਕਮੇਟੀ ਦਾ ਐਕਟਿੰਗ ਪ੍ਰੇਜ਼ੀਡੈਂਟ ਭੀ ਰਿਹਾ ਹਾਂ ਤੇ ਸ੍ਰੀਮਾਨ ਮਾਸਟਰ ਤਾਰਾ ਸਿੰਘ ਜੀ ਦੇ ਗਰੁਪ ਵਿਚ ਕੰਮ ਕਰਨ ਦਾ ਸਮਾਂ ਮੈਨੂੰ ਮਿਲਿਆ ਸੀ। ਕਈ ਵਾਰੀ ਜਦੋਂ ਕਿਤੇ ਮਾਸਟਰ ਤਾਰਾ ਸਿੰਘ ਜੀ ਨਾਲ ਜ਼ਿਕਰ ਹੁੰਦਾ ਸੀ ਉਹ ਭੀ ਬੇਹੱਦ ਸਤਿਕਾਰ ਭਰੇ ਸ਼ਬਦ ਭਾਈ ਸਾਹਿਬ ਲਈ ਵਰਤਦੇ ਸਨ ਤੇ ਤਾਰੀਫ ਕਰਦੇ ਸਨ ਕਿ ਭਾਈ ਸਾਹਿਬ ਦਾ ਆਪਣਾ ਜੀਵਨ ਕਿਉਂਕਿ ਬਹੁਤ ਉਚਾ ਹੈ ਇਸੇ ਲਈ ਉਨ੍ਹਾਂ ਵਿਚ ਸਚਾਈ ਆਖਣ ਦੀ ਦਲੇਰੀ ਹੈ। ਪੰਥ ਦੇ ਬੇਤਾਜ ਬਾਦਸ਼ਾਹ ਸ੍ਰੀਮਾਨ ਬਾਬਾ ਖੜਕ ਸਿੰਘ ਜੀ ਭੀ ਭਾਈ ਸਾਹਿਬ ਜੀ ਦੀ ਬਹੁਤ ਇਜ਼ਤ ਕਰਿਆ ਕਰਦੇ ਸਨ, ਉਨ੍ਹਾਂ ਨੇ ਆਪਣੇ ਸਪੁਤਰ ਤੇ ਭਤੀਜਿਆਂ ਦੇ ਅਨੰਦ ਕਾਰਜਾਂ ਸਮੇਂ ਸਿਆਲਕੋਟ ਭਾਈ ਸਾਹਿਬ ਜੀ ਨੂੰ ਹੀ ਬੁਲਾਇਆ ਸੀ। 29 ਨਵੰਬਰ 1927 ਨੂੰ ਗੁਰੂ ਤੇਗ ਬਹਾਦਰ ਸਾਹਿਬ ਦੇ ਸ਼ਹੀਦੀ ਪੁਰਬ ਸਮੇਂ ਬਾਬੇ ਬਕਾਲੇ ਭਾਈ ਸਾਹਿਬ ਦਾ ਕੀਰਤਨ ਮੈਂ ਸਰਵਣ ਕੀਤਾ ਤੇ ਬਾਬਾ ਖੜਕ ਸਿੰਘ ਦੀ ਤਕਰੀਰ ਭੀ ਸੁਣੀ। ਬਾਬਾ ਜੀ ਨੇ ਖੁਦ ਭੀ ਭਾਈ ਸਾਹਿਬ ਜੀ ਦਾ ਕੀਰਤਨ ਬਹੁਤ ਪਿਆਰ ਨਾਲ ਸੁਣਿਆ ਸੀ ਤੇ ਆਪਣੇ ਲੈਕਚਰ ਵਿਚ ਭੀ ਭਾਈ ਸਾਹਿਬ ਲਈ ਬਹੁਤ ਸਤਿਕਾਰ ਭਰੇ ਸ਼ਬਦ ਵਰਤੇ ਸੀ। ਸਿੰਘ ਸਾਹਿਬ ਜਥੇਦਾਰ ਅਛੱਰ ਸਿੰਘ ਜੀ ਜੋ ਕਿ ਖੁਦ ਬਹੁਤ ਪੱਕੇ ਕਥਨੀ ਕਰਨੀ ਵਿਚ ਪੂਰੇ ਗੁਰਸਿਖ ਸਨ, ਭਾਈ ਸਾਹਿਬ ਜੀ ਲਈ ਜੋ ਸਤਿਕਾਰ ਭਰੇ ਸ਼ਬਦ ਵਰਤਿਆ ਕਰਦੇ ਸਨ ਹੋਰ ਕਿਸੇ ਕੀਰਤਨੀਏ ਬਾਰੇ ਉਨ੍ਹਾਂ ਪਾਸੋਂ ਕਦੇ ਨਹੀਂ ਸੀ ਸੁਣੇ।

ਮੈਨੂੰ ਯਾਦ ਹੈ ਕਿ ਜਨਵਰੀ 1945 ਵਿਚ ਆਸਾਮ ਸਿੱਖ ਐਸੋਸੀਏਸ਼ਨ ਦੇ ਸਦੇ ਉਤੇ ਮੈਂ ਆਸਾਮ ਗਿਆ ਸਾਂ ਤਾਂ ਉਸ ਵੇਲੇ ਅਸਾਮ ਨਿਵਾਸੀ ਸਿਖ ਸੰਗਤਾਂ ਦੀ ਮੰਗ ਉਤੇ ਭਾਈ ਸਾਹਿਬ ਜੀ ਦਾ ਰਾਗੀ ਜਥਾ ਵੀ ਮੇਰੇ ਨਾਲ ਹੀ ਆਸਾਮ ਗਿਆ ਸੀ। ਅਸੀਂ ਸ੍ਰੀ ਅੰਮ੍ਰਿਤਸਰ ਜੀ ਤੋਂ 7 ਜਨਵਰੀ ਨੂੰ ਇਕੱਠੇ ਹੀ ਅਸਾਮ ਲਈ ਰਵਾਨਾ ਹੋਏ ਸਾਂ, ਰਸਤੇ ਵਿਚ ਇਕ ਦਿਨ ਲਈ ਲਖਨਊ ਨਿਵਾਸੀ ਸਿਖ ਸੰਗਤਾਂ ਦੇ ਜ਼ੋਰ ਦੇਣ ਉਤੇ ਉਥੇ ਠਹਿਰਨਾ ਪਿਆ ਤੇ ਸ੍ਰੀ ਗੁਰੂ ਸਿੰਘ ਸਭਾ ਲਖਨਊ ਦੇ ਗੁਰਦੁਆਰੇ ਵਿਖੇ ਭਾਈ ਸਾਹਿਬ ਜੀ ਪਾਸੋਂ ਕੀਰਤਨ ਕਰਵਾਇਆ ਗਿਆ। ਇਥੋਂ ਚਲ ਕੇ ਅਸੀਂ ਸਿਧੇ ਅਸਾਮ ਦੇ ਸ਼ਹਿਰ ਡਿਬਰੂਗੜ ਵਿਖੇ ਪੁਜੇ ਤੇ ਉਥੇ ਅਸੀਂ ਸਰਦਾਰ ਦਲੀਪ ਸਿੰਘ ਜੀ ਵਿਰਦੀ ਠੇਕੇਦਾਰ ਦੇ ਗ੍ਰਹਿ ਵਿਖੇ ਨਿਵਾਸ ਕੀਤਾ। ਸਾਡੇ ਅਸਾਮ ਪੁਜਣ ਤੇ ਇਥੇ ਦੇ ਸਾਰੇ ਵਡੇ ਵਡੇ ਸ਼ਹਿਰਾਂ ਵਿਚ ਰਹਿਣ ਵਾਲੀਆਂ ਸਿੱਖ ਸੰਗਤਾਂ ਵਿਚ ਭਾਈ ਸਾਹਿਬ ਜੀ ਦਾ ਕੀਰਤਨ ਸੁਣਨ ਲਈ ਬਹੁਤ ਉਤਸ਼ਾਹ ਪੈਦਾ ਹੋਇਆ ਹੋਇਆਂ ਸੀ। ਡਿਬਰੂਗੜ੍ਹ ਤੋਂ ਇਲਾਵਾ ਡਿਗਬੋਈ, ਤਿਨ ਸੁਖੀਆ, ਸਦੀਨਾ ਅਤੇ ਜੋਰਹਾਟ ਆਦਿ ਸ਼ਹਿਰਾਂ ਵਿਚ ਸਮਾਗਮ ਹੋਏ, ਇਨ੍ਹਾਂ ਦਿਨਾਂ ਵਿਚ ਹੀ ਅਸਾਮ ਸਿਖ ਐਸੋਸੀਏਸ਼ਨ ਵਲੋਂ ਜੋਰਹਾਟ ਵਿਖੇ ਕਾਨਫ੍ਰੰਸ ਦਾ ਸਮਾਗਮ ਭੀ ਸ੍ਰ: ਸੋਹਣ ਸਿੰਘ ਜੀ ਜੋਰਹਾਟ ਦੀ ਪ੍ਰਧਾਨਗੀ ਹੇਠ ਹੋਇਆ। ਇਸ ਸਮਾਗਮ ਵਿਚ ਵੀ ਭਾਈ

ਸਾਹਿਬ ਜੀ ਦੇ ਕੀਰਤਨੀ ਜਥੇ ਨੇ ਤਿੰਨ ਦਿਨ ਕੀਰਤਨ ਕੀਤਾ, ਇਥੇ ਇਹ ਗਲ ਵੀ ਖਾਸ ਦਸਣ ਯੋਗ ਹੈ ਕਿ ਕੀਰਤਨ ਸਮੇਂ ਜੋ ਇਨ੍ਹਾਂ ਨੂੰ ਸਿੱਖ ਸੰਗਤਾਂ ਵਲੋਂ ਭੇਟਾ ਦਿੱਤੀ ਜਾਂਦੀ ਰਹੀ ਉਸ ਤੋਂ ਇਲਾਵਾ ਸਿੱਖ ਐਸੋਸੀਏਸ਼ਨ ਦੇ ਸੇਵਕਾਂ ਨੇ ਜਿਥੇ ਇਨ੍ਹਾਂ ਸਤਰਾਂ ਦੇ ਲਿਖਾਰੀ ਨੂੰ ਸਨਮਾਨਤ ਕੀਤਾ ਉਥੇ ਨਾਲ ਹੀ ਉਨ੍ਹਾਂ ਨੇ ਭਾਈ ਸਾਹਿਬ ਜੀ ਨੂੰ 1100/- ਗਿਆਰਾਂ ਸੌ ਰੁਪੈ ਦੀ ਥੈਲੀ ਦੇ ਕੇ ਉਨ੍ਹਾਂ ਦਾ ਬੜੀ ਖੁਸ਼ੀ ਤੇ ਉਤਸ਼ਾਹ ਨਾਲ ਆਦਰ ਮਾਣ ਕੀਤਾ ਸੀ।

ਉਸ ਵੇਲੇ ਉਨ੍ਹਾਂ ਦੇ ਨਾਲ ਉਨ੍ਹਾਂ ਦੇ ਕੀਰਤਨੀ ਜਥੇ ਵਿਚ ਉਨ੍ਹਾਂ ਦੇ ਦੋ ਸਾਹਿਬ-ਜ਼ਾਦੇ ਵੀ ਸ਼ਾਮਲ ਸਨ, ਜਿਨ੍ਹਾਂ ਵਿਚੋਂ ਵਡੇ ਗਿਆਨੀ ਗੁਰਚਰਨ ਸਿੰਘ ਅਤੇ ਛੋਟੇ ਭਾਈ ਅਵਤਾਰ ਸਿੰਘ ਜੀ ਸਨ ਜੋ ਅਜ ਕਲ ਸਿਖ ਪੰਥ ਦੇ ਪ੍ਰਸਿਧ ਰਾਗੀ ਜਥਿਆਂ ਦੀ ਗਿਣਤੀ ਵਿਚ ਹਨ ਅਤੇ ਭਾਈ ਸਾਹਿਬ ਜੀ ਦੇ ਅਕਾਲ ਚਲਾਣੇ ਤੋਂ ਬਾਅਦ ਇਨ੍ਹਾਂ ਨੇ ਗੁਰਦੁਆਰਾ ਪ੍ਰਬੰਧਕ ਕਮੇਟੀ ਦਿੱਲੀ ਵਿਚ ਕੀਰਤਨ ਦੀ ਸੇਵਾ ਸੰਭਾਲ ਲਈ ਅਤੇ ਦਿੱਲੀ ਦੇ ਸ਼੍ਰੋਮਣੀ ਸਿੱਖ ਗੁਰਦੁਆਰਾ ਸੀਸ ਗੰਜ ਚਾਂਦਨੀ ਚੌਂਕ ਵਿਚ ਕੀਰਤਨ ਕਰਦੇ ਚਲੇ ਆ ਰਹੇ ਹਨ। ਇਸ ਦੇ ਨਾਲ ਹੀ ਸਮੇਂ ਸਮੇਂ ਦਿੱਲੀ ਦੇ ਸਿੱਖ ਗੁਰਦੁਆਰਿਆਂ ਵਿਚ ਕੀਰਤਨ ਕਰਨ ਦੀ ਸੇਵਾ ਕਰਦੇ ਹਨ ਅਤੇ ਗੁਰੂ ਘਰ ਦੇ ਸ਼ਰਧਾਲੂ ਤੇ ਕੀਰਤਨ ਦੇ ਪ੍ਰੇਮੀਆਂ ਦੇ ਘਰਾਂ ਵਿਖੇ ਵੀ ਸਮਾਗਮਾਂ ਵਿਚ ਜਾ ਕੇ ਕੀਰਤਨ ਕਰਨ ਦੀ ਸੇਵਾ ਕਰਦੇ ਹਨ। ਇਥੇ ਮੈਨੂੰ ਇਹ ਗਲ ਕਹਿਣ ਵਿਚ ਕੋਈ ਸੰਕੋਚ ਨਹੀਂ ਹੈ ਕਿ ਇਨ੍ਹਾਂ ਨੇ ਆਪਣੇ ਸਤਿਕਾਰਯੋਗ ਪਿਤਾ ਭਾਈ ਸਾਹਿਬ ਭਾਈ ਜਵਾਲਾ ਸਿੰਘ ਜੀ ਪਾਸੋਂ ਇਹ ਕੀਰਤਨ ਦੀ ਦਾਤ ਪ੍ਰਾਪਤ ਕੀਤੀ। ਇਨ੍ਹਾਂ ਦਾ ਕੀਰਤਨ ਸੁਣਨ ਵਾਲਿਆਂ ਨੂੰ ਭਾਈ ਸਾਹਿਬ ਜੀ ਦੇ ਕੀਰਤਨ ਵਾਂਗ ਹੀ ਰਸ ਪ੍ਰਾਪਤ ਕਰਨ ਦਾ ਸੁਭਾਗ ਪ੍ਰਾਪਤ ਹੁੰਦਾ ਹੈ।

ਇਥੇ ਇਹ ਗਲ ਦੱਸ ਦੇਣੀ ਵੀ ਜ਼ਰੂਰੀ ਹੈ ਕਿ ਗੁਰਬਾਣੀ ਦੇ ਸੰਪ੍ਰਦਾਈ ਕੀਰਤਨ ਦੀ ਪਰੰਪਰਾ ਇਨ੍ਹਾਂ ਦੇ ਕੁਨਬੇ ਵਿਚ ਪਿਛੇ ਤੋਂ ਚਲੀ ਆ ਰਹੀ ਹੈ। ਇਹ ਗਲ ਇਨ੍ਹਾਂ ਦੇ ਕੁਨਬੇ ਦੀ ਹੀ ਨਹੀਂ ਸਗੋਂ ਭਾਈ ਸਾਹਿਬ ਜੀ ਦੀ ਧਰਮ ਪਤਨੀ ਬੀਬੀ ਰਣਜੋਧ ਕੌਰ ਜਿਨ੍ਹਾਂ ਦੇ ਪੇਕੇ ਫਤਾਹਪੁਰ (ਜੋ ਅੰਮ੍ਰਿਤਸਰ ਤੋਂ ਨਜ਼ਦੀਕ ਹੈ) ਸਨ, ਉਨ੍ਹਾਂ ਦੇ ਪ੍ਰਵਾਰ ਵਿਚ ਕੀਰਤਨ ਦੀ ਲਗਨ ਸੀ ਅਤੇ ਉਨ੍ਹਾਂ ਦੇ ਭਾਈ ਸਾਹਿਬ ਭਾਈ ਜੋਗਿੰਦਰ ਸਿੰਘ ਜੀ ਵੀ ਭਾਈ ਸਾਹਿਬ ਜੀ ਦੇ ਨਾਲ ਕੀਰਤਨ ਲਈ ਬੈਠ ਜਾਇਆ ਕਰਦੇ ਸਨ। ਭਾਈ ਸਾਹਿਬ ਜੀ ਦੇ ਪ੍ਰਭਾਵ ਦਾ ਸਦਕਾ ਉਨ੍ਹਾਂ ਦੇ ਨਗਰ ਸੈਦਪੁਰ ਵਿਚ ਭਾਈ ਹਰੀ ਸਿੰਘ, ਭਾਈ ਸ਼ੇਰ ਸਿੰਘ ਭਾਈ ਸਾਧੂ ਸਿੰਘ, ਭਾਈ ਭਗਤ ਸਿੰਘ ਅਤੇ ਭਾਈ ਹਰਨਾਮ ਸਿੰਘ ਜੀ ਟਿਬਾ ਨੂੰ ਵੀ ਕੀਰਤਨ ਨਾਲ ਬਹੁਤ ਲਗਾ ਰਿਹਾ ਹੈ ਅਤੇ ਉਹ ਭਾਈ ਸਾਹਿਬ ਦੇ ਨਾਲ ਸ਼ਾਮਲ ਰਹੇ ਹਨ।

ਭਾਈ ਸਾਹਿਬ ਜੀ ਨੇ ਆਪਣਾ ਸਾਰਾ ਜੀਵਨ ਗੁਰਬਾਣੀ ਦੇ ਕੀਰਤਨ ਤੇ ਸਿਖੀ ਪ੍ਰਚਾਰ ਕਰਦਿਆਂ ਹੀ ਗੁਜ਼ਾਰਿਆ ਸੀ। ਆਪ ਜੀ ਨੇ 29 ਮਈ 1952 ਨੂੰ ਆਪਣੇ ਨੱਗਰ ਸੈਦਪੁਰ ਵਿਖੇ ਹੀ ਅਕਾਲ ਚਲਾਣਾ ਕੀਤਾ। ਉਸ ਵੇਲੇ ਉਨ੍ਹਾਂ ਦੀ ਉਮਰ

ਤਕਰੀਬਨ 80 ਸਾਲ ਦੀ ਸੀ। ਉਨ੍ਹਾਂ ਦੀ ਯਾਦ ਵਿਚ ਅੰਤਮ ਅਰਦਾਸ ਲਈ ਰਖੇ ਗਏ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ ਦਾ ਭੋਗ 15 ਜੂਨ 1952 ਨੂੰ ਪਿਆ। ਇਸ ਸਮੇਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵਲੋਂ ਇਨ੍ਹਾਂ ਸਤਰਾਂ ਦਾ ਲਿਖਾਰੀ ਅਤੇ ਸਿੰਘ ਸਾਹਿਬ ਜਥੇਦਾਰ ਅਛਰ ਸਿੰਘ ਜੀ ਜੋ ਉਸ ਵੇਲੇ ਸ੍ਰੀ ਅਕਾਲ ਤਖਤ ਸਾਹਿਬ ਅੰਮ੍ਰਿਤਸਰ ਜੀ ਦੇ ਜਥੇਦਾਰ ਸਨ, ਉਨ੍ਹਾਂ ਦੇ ਵਡੇ ਸਪੁਤਰ ਭਾਈ ਗੁਰਚਰਨ ਸਿੰਘ ਲਈ ਇਕ ਦਸਤਾਰ ਤੇ 101/- ਰੁਪੈ ਇਕ ਸੌ ਇਕ ਰੁਪਿਆ ਸਿਰੋਪਾਓ ਵਜੋਂ ਲੈਕੇ ਪੁਜੇ ਤੇ ਇਹ ਸਿਰੋਪਾਓ ਉਨ੍ਹਾਂ ਨੂੰ ਭੋਗ ਸਮੇਂ ਹੋਏ ਸਮਾਗਮ ਵਿਚ ਦਿਤਾ ਗਿਆ। ਇਹ ਭਾਈ ਸਾਹਿਬ ਜੀ ਦੇ ਗੁਰਬਾਣੀ ਦੇ ਪ੍ਰਸਿਧ ਕੀਰਤਨੀਏ ਤੇ ਪੂਰਨ ਗੁਰਸਿਖ ਹੋਣ ਦੇ ਨਾਤੇ ਦਿਤਾ ਗਿਆ ਸੀ।

ਇਸ ਸਮਾਗਮ ਵਿਚ ਜਿਥੇ ਪੰਜਾਬ ਦੇ ਪਿੰਡਾਂ ਦੀਆਂ ਸਿੱਖ ਸੰਗਤਾਂ ਬਹੁਤ ਵਡੀ ਗਿਣਤੀ ਵਿਚ ਪੁਜੀਆਂ ਹੋਈਆਂ ਸਨ ਉਥੇ ਬਾਬਾ ਵੀਰ ਸਿੰਘ ਜੀ ਦੇ ਡੇਰਾ ਦਮਦਮਾ ਸਾਹਿਬ ਠੱਟਾ ਦੇ ਮਹੰਤ ਜਗਤ ਸਿੰਘ ਜੀ ਭੀ ਆਪਣੇ ਸਾਥੀਆਂ ਸਮੇਤ ਪੁਜੇ ਹੋਏ ਸਨ, ਅਤੇ ਸਾਧੂ ਸਮਾਜ ਦੇ ਕਰੀਬਨ ਸਾਰੇ ਹੀ ਮੁਖੀ ਮਹਾਂਪੁਰਸ਼ ਭੀ ਪੁਜੇ ਹੋਏ ਸਨ, ਉਨ੍ਹਾਂ ਸਾਰਿਆਂ ਨੇ ਹੀ ਭਾਈ ਸਾਹਿਬ ਜੀ ਨੂੰ ਪਿਆਰ ਪੂਰਬਕ ਸ਼ਰਧਾਂਜਲੀਆਂ ਭੇਟ ਕੀਤੀਆਂ ਸਨ। ਅਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵਲੋਂ ਇਨ੍ਹਾਂ ਸਤਰਾਂ ਦੇ ਲਿਖਾਰੀ ਨੇ ਸੀਨੀਅਰ ਮੀਤ ਪ੍ਰਧਾਨ ਤੇ ਕਾਇਮ ਮੁਕਾਮ ਪ੍ਰਧਾਨ ਹੋਣ ਦੇ ਨਾਤੇ ਸ਼ਰਧਾਂਜਲੀ ਭੇਟ ਕੀਤੀ ਸੀ।



# ਭਾਈ ਸਾਹਿਬ ਭਾਈ ਜਵਾਲਾ ਸਿੰਘ ਜੀ ਰਾਗੀ

**ਸਰਦਾਰ ਮਹਿੰਦਰ ਸਿੰਘ ਗਿਆਨੀ,**
ਸਕੱਤਰ, ਸ਼੍ਰੋਮਣੀ ਗੁ: ਪ੍ਰ: ਕਮੇਟੀ (ਰੀਟਾ:)

ਭਾਈ ਸਾਹਿਬ ਜੁਆਲਾ ਸਿੰਘ ਜੀ ਦੀ ਸਿੱਖ ਕੀਰਤਨੀਆਂ ਵਿਚ ਇਕ ਵਿਸ਼ੇਸ਼ ਪ੍ਰਸਿੱਧੀ ਰਹੀ ਹੈ। ਉਹ ਕੇਵਲ ਉਚ ਪਾਏ ਦੇ ਕੀਰਤਨੀਏ ਹੀ ਨਹੀਂ ਸਨ ਸਗੋਂ ਇਕ ਦ੍ਰਿੜ ਇਰਾਦੇ ਵਾਲੇ ਸੱਚੇ ਸਿੱਖ ਅਤੇ ਉੱਤਮ ਪ੍ਰਚਾਰਕ ਵੀ ਸਨ। ਸਿੰਘ ਸਭਾ ਲਹਿਰ ਨਾਲ ਜੁੜੇ ਰਹਿ ਕੇ ਉਨ੍ਹਾਂ ਪੰਥ ਦੀ ਵਡਮੁੱਲੀ ਸੇਵਾ ਕੀਤੀ ਸੀ। ਇਹ ਪਰਿਵਾਰ ਕਈ ਪੁਸ਼ਤਾਂ ਤੋਂ ਗੁਰਬਾਣੀ ਕੀਰਤਨ ਦੀ ਪਰੰਪਰਾ ਨਾਲ ਜੁੜਿਆ ਹੋਇਆ ਸੀ। ਇਨ੍ਹਾਂ ਦੇ ਪਰਿਵਾਰ ਨਾਲ ਸਾਡੇ ਪਰਿਵਾਰ ਦੀ, ਗੁਰਸਿੱਖੀ ਦੇ ਨਾਤੇ ਪੁਰਾਣੀ ਸਾਂਝ ਸੀ। ਭਾਈ ਸਾਹਿਬ ਦੇ ਪਿਤਾ ਭਾਈ ਦੇਵਾ ਸਿੰਘ ਜੀ ਮੇਰੇ ਮਾਨਯੋਗ ਪਿਤਾ ਗਿਆਨੀ ਮੰਗਲ ਸਿੰਘ ਜੀ ਦੇ ਗੂੜ੍ਹੇ ਮਿੱਤਰ ਸਨ ਅਤੇ ਭਾਈ ਜੁਆਲਾ ਸਿੰਘ ਜੀ ਦਾ ਸਾਡੇ ਆਉਣਾ ਜਾਣਾ ਅਕਸਰ ਰਹਿੰਦਾ ਸੀ, ਜਿਸ ਕਾਰਨ ਮੈਨੂੰ ਵੀ ਭਾਈ ਜੁਆਲਾ ਸਿੰਘ ਜੀ ਦਾ ਅਨੰਦਮਈ, ਮਨੋਹਰ ਅਤੇ ਨਿੱਘਾ ਕੀਰਤਨ ਸੁਣਨ ਦਾ ਸੁਭਾਗ ਪ੍ਰਾਪਤ ਹੁੰਦਾ ਰਿਹਾ। ਉਸ ਸਮੇਂ ਭਾਵੇਂ ਰਾਗਦਾਰੀ ਦੀ ਸੂਝ ਤਾਂ ਬਹੁਤੀ ਨਹੀਂ ਸੀ, ਪਰ ਜਦ ਕਦੇ ਵੀ ਉਨ੍ਹਾਂ ਪਾਸੋਂ ਕੋਈ ਸ਼ਬਦ ਸੁਣਨ ਦਾ ਅਵਸਰ ਬਣ ਜਾਂਦਾ ਤਾਂ ਇਕ ਤਾਰ ਜਿਹੀ ਸਰੀਰ ਵਿਚ ਫਿਰ ਜਾਂਦੀ, ਇਕ ਅਮੋੜ ਜਿਹੀ ਧੂਹ ਅੰਦਰਲੇ ਵਿਚ ਪੈਂਦੀ, ਸਰੀਰ ਦੀ ਗਤੀ ਕੁਝ ਹੋਰ ਦੀ ਹੋਰ ਹੋ ਜਾਂਦੀ, ਇਕ ਜਾਗ੍ਰਿਤ-ਸੁਪਨੇ ਜਿਹੀ ਅਵਸਥਾ ਮਨ ਉਤੇ ਛਾ ਜਾਂਦੀ ਅਤੇ ਜੀਅ ਚਾਹੁੰਦਾ ਕਿ ਇਹ ਅਲਮਸਤੀ ਜਿਹੀ ਦੀ ਇਹ ਦਸ਼ਾ ਅਨੰਤ ਤੀਕ ਇਸੇ ਤਰ੍ਹਾਂ ਬਣੀ ਰਹੇ, ਕਦੇ ਮੁਕੇ ਨਾ। ਇਹੋ ਕਾਰਨ ਹੈ ਕਿ ਇਸ ਲੇਖਕ ਨਾਲ ਪਰਿਵਾਰਕ ਸਨੇਹ ਨੂੰ ਮੁੱਖ ਰਖਦਿਆਂ ਆਪ ਪਹਿਲਾਂ ਜਿਥੇ ਸਿੰਘ ਸਭਾ ਦੇ ਸਮਾਗਮਾਂ ਵਿਖੇ ਸ੍ਰੀ ਤਰਨ ਤਾਰਨ ਦਰਸ਼ਨ ਦਿੰਦੇ ਰਹੇ, ਉਥੇ ਸਾਲ 1935-36 ਵਿਚ ਮੇਰੇ ਗੁਰਦੁਆਰਾ ਪ੍ਰਬੰਧਕ ਕਮੇਟੀ, ਲਾਹੌਰ ਦੇ ਸਕੱਤਰ ਦੀ ਪਦਵੀ ਤੇ ਨਿਯੁਕਤ ਹੋਣ ਉਪ੍ਰੰਤ ਆਪ ਜੀ ਪੰਜਵੇਂ ਪਾਤਿਸ਼ਾਹ, ਸ਼ਾਂਤੀ ਦੇ ਪੁੰਜ, ਸ਼ਹੀਦਾਂ ਦੇ ਸਿਰਤਾਜ ਗੁਰੂ ਅਰਜਨ ਦੇਵ ਜੀ ਦੇ ਸ਼ਹੀਦੀ ਦਰਬਾਰ ਗੁਰਦੁਆਰਾ ਸ੍ਰੀ ਡੇਹਰਾ ਸਾਹਿਬ, ਲਾਹੌਰ ਵਿਖੇ ਅਕਸਰ ਕੀਰਤਨ ਦੁਆਰਾ ਸੰਗਤਾਂ ਨੂੰ ਨਿਹਾਲ ਕਰਨ ਲਈ ਤਸ਼ਰੀਫ਼ ਲਿਆਉਂਦੇ ਰਹੇ। ਭਾਈ ਸਾਹਿਬ ਆਪਣੀ ਫੋਟੋ ਲੁਹਾਉਣ ਦੀ ਆਗਿਆ ਘੱਟ ਹੀ ਦਿੰਦੇ ਸਨ, ਪਰ ਇਸ ਸੇਵਕ ਦੀ ਬੇਨਤੀ ਪਰਵਾਨ ਕਰਕੇ ਗੁਰਦੁਆਰਾ ਸ੍ਰੀ ਡੇਹਰਾ ਸਾਹਿਬ, ਲਾਹੌਰ ਵਿਖੇ ਸਜੇ ਭਾਰੀ ਦੀਵਾਨ ਵਿਚ ਹੋ ਰਹੇ ਕੀਰਤਨ ਸਮੇਂ ਫੋਟੋ

ਉਤਾਰਨ ਦੀ ਆਗਿਆ ਦੇ ਦਿਤੀ, ਜੋ ਮੈਂ ਇਕ ਸਦੀਵੀ ਤੇ ਅਮੋਲਕ ਯਾਦ ਵਜੋਂ ਆਪਣੇ ਪਾਸ ਰਖਦਾ ਰਿਹਾ ਹਾਂ। ਭਾਈ ਸਾਹਿਬ ਦੇ ਪਰਿਵਾਰ ਕੋਲ ਹੋਰ ਕੋਈ ਫੋਟੋਂ ਨਹੀਂ ਸੀ ਅਤੇ ਪਾਕਿਸਤਾਨ ਤੋਂ ਏਧਰ ਆ ਜਾਣ ਉਪਰੰਤ ਉਹਨਾਂ ਨੇ ਮੇਰੇ ਪਾਸੋਂ ਉਹ ਫੋਟੋਂ ਲੈ ਕੇ ਅਤੇ ਉਸ ਦੀ ਕਾਪੀ ਕਰਵਾ ਕੇ ਆਪਨੀ ਪੁਸਤਕ ਵਿਚ ਦਿਤੀ ਅਤੇ ਉਸੇ ਦਾ ਉਤਾਰਾ ਕਰਾਕੇ ਕੇਂਦਰੀ ਸਿੱਖ ਅਜਾਇਬਘਰ, ਸ੍ਰੀ ਅੰਮ੍ਰਿਤਸਰ ਵਿਖੇ ਲਾਉਣ ਦਾ ਸ਼ਰਫ਼ ਪ੍ਰਾਪਤ ਹੋਇਆ। ਇਸ ਤਸਵੀਰ ਨੂੰ ਵੇਖਣ ਤੋਂ ਹੀ ਭਾਈ ਸਾਹਿਬ ਦੇ ਕੀਰਤਨ ਵਿਚ ਲੀਨ ਹੋਇਆਂ ਦਾ ਪ੍ਰਤੱਖ ਸਰੂਪ ਦਿਖਾਈ ਦਿੰਦਾ ਹੈ।

ਪਿਛੇ ਜਿਹੇ ਭਾਈ ਸਾਹਿਬ ਦੇ ਸਯੋਗ ਸਪੁੱਤਰ ਭਾਈ ਅਵਤਾਰ ਸਿੰਘ ਗੁਰਚਰਨ ਸਿੰਘ ਮਿਲਣ ਆਏ ਤਾਂ ਗਲਾਂ ਗਲਾਂ ਵਿਚ ਭਾਈ ਜੁਆਲਾ ਸਿੰਘ ਜੀ ਦੇ ਜੀਵਨ ਨਾਲ ਸਬੰਧਿਤ ਕੁਝ ਘਟਨਾਵਾਂ ਦੀ ਚਰਚਾ ਚਲਦੀ ਰਹੀ। ਭਾਈ ਅਵਤਾਰ ਸਿੰਘ ਜੀ ਨੇ ਦਸਿਆ ਕਿ ਪਿੰਡ ਉਨ੍ਹਾਂ ਦੇ ਘਰ ਭਾਈ ਜੁਆਲਾ ਸਿੰਘ ਜੀ ਦੀਆਂ ਸਵੈ-ਲਿਖਤ ਯਾਦਦਾਸ਼ਤਾਂ ਵਾਲੀਆਂ ਡਾਇਰੀਆਂ ਦੇ ਕੁਝ ਪੰਨੇ ਅਜੇ ਭੀ ਸਾਂਭੇ ਹੋਏ ਮੌਜੂਦ ਹਨ। ਮੈਂ ਉਨ੍ਹਾਂ ਨੂੰ ਉਨ੍ਹਾਂ ਪੱਤਰਿਆਂ ਦੇ ਦਰਸ਼ਨ ਕਰਨ ਦਾ ਮੌਕਾ ਦੇਣ ਲਈ ਬੇਨਤੀ ਕੀਤੀ। ਭਾਈ ਸਾਹਿਬ ਦੇ ਉਹਨਾਂ ਪੱਤਰਿਆਂ ਨੂੰ ਮੈਨੂੰ ਦੇ ਦਿਤਾ, ਪਰ ਉਨ੍ਹਾਂ ਦਿਨਾਂ ਵਿਚ ਮੈਂ ਕੁਝ ਆਪ ਸਹੇੜੀਆਂ ਜ਼ੁਮੇਵਾਰੀਆਂ ਦੇ ਖਲਜਗਨ ਵਿਚ ਬੇਹੱਦ ਰੁੱਝਿਆ ਹੋਣ ਕਾਰਨ, ਧਿਆਨ ਨਾ ਦੇ ਸਕਿਆ ਅਤੇ ਕਾਗਜ਼ਾਂ ਦਾ ਉਹ ਪੈਕਟ, ਹੋਰਨਾਂ ਕਾਗਜ਼ਾਂ ਵਿਚ ਰਲ ਕੇ ਪਿੱਛੇ ਪੈ ਗਿਆ;। ਇਵੇਂ ਹੀ, ਕੁਝ ਦਿਨਾਂ ਲਈ ਤਾਂ ਮੈ ਇਸ ਪੈਕਟ ਦੀ ਹੋਂਦ ਨੂੰ ਹੀ ਵਿੱਸਰ ਬੈਠਾ। ਅਚਾਨਕ, ਕੁਝ ਹੋਰ ਕਾਗਜ਼ਾਂ ਦੀ ਭਾਲ ਕਰਦਿਆਂ, ਇਹ ਪੈਕਟ ਮੁੜ ਹੱਥ ਆ ਗਿਆ। ਫੋਲਾ ਫਾਲੀ ਕਰਨ ਉਤੇ ਪਤਾ ਲਗਾ ਕਿ ਇਨ੍ਹਾਂ ਪੱਤਰਿਆਂ ਵਿਚ ਕੋਈ ਵੀਹ ਵਰ੍ਹਿਆਂ ਦੀਆਂ ਯਾਦਦਾਸ਼ਤਾਂ ਦਰਜ ਹਨ। ਬਹੁਤ ਵੇਰਵਾ ਉਨ੍ਹਾਂ ਤਾਰੀਖ਼ਾਂ ਨਾਲ ਸਬੰਧਿਤ ਸੀ, ਜਿਨ੍ਹਾਂ ਉਤੇ ਭਾਈ ਜੁਆਲਾ ਸਿੰਘ ਜੀ ਦੇਸ਼ ਭਰ ਵਿਚ ਕੀਰਤਨ ਲਈ ਜਾਂਦੇ ਰਹੇ ਸਨ, ਕਿਧਰੇ ਕਿਧਰੇ ਘਟਨਾਵਾਂ ਦੀ ਯਾਦ ਵੀ ਸਾਂਭੀ ਹੋਈ ਸੀ।

ਮੈਨੂੰ ਇਹ ਗਲ ਬੁਰੀ ਤਰ੍ਹਾਂ ਰੜਕਣ ਲੱਗੀ ਕਿ ਪੰਥ ਦੇ ਅਜੇਹੇ ਅਣਥੱਕ ਅਤੇ ਉਦਮੀ ਕਾਰਕੁਨਾਂ ਬਾਰੇ ਅਸੀਂ ਕਿੰਨੀ ਬੇਦਰਦੀ ਨਾਲ ਅਵੇਸਲੇ ਹੋ ਰਹੇ ਹਾਂ ਕਿ ਭਾਈ ਸਾਹਿਬ ਭਾਈ ਜੁਆਲਾ ਸਿੰਘ ਜੀ ਜੇਹੀਆਂ ਉਘੀਆਂ ਹਸਤੀਆਂ ਦੀ ਜੀਵਨੀ ਲਿਖਣ ਵੱਲ ਕਦੇ ਕਿਸੇ ਦਾ ਧਿਆਨ ਨਹੀਂ ਗਿਆ। ਜੇ ਕਿਧਰੇ ਭਾਈ ਜੁਆਲਾ ਸਿੰਘ ਜੀ ਦਾ ਜਨਮ ਕਿਸੇ ਹੋਰ ਘਰਾਨੇ ਵਿਚ ਹੋਇਆ ਹੁੰਦਾ ਅਤੇ ਉਹ ਗੁਰਬਾਣੀ ਦੇ ਕੀਰਤਨੀਏ ਹੋਣ ਦੀ ਥਾਂ ਕਿਸੇ ਹੋਰ ਸੰਪਰਦਾ ਨਾਲ ਜੁੜੇ ਹੁੰਦੇ ਤਾਂ ਅਜ ਉਨ੍ਹਾਂ ਦਾ ਜਸ ਦੇਸ਼ ਦੇ ਕੋਨੇ ਕੋਨੇ ਵਿਚ ਪਸਰਿਆ ਹੁੰਦਾ। ਗੁਰਸਿੱਖਾਂ ਨੂੰ ਆਪਣੇ ਹੁਨਰਮੰਦਾਂ ਅਤੇ ਕਲਾਕਾਰਾਂ ਦਾ ਉਚਿਤ ਮਾਨ-ਸਨਮਾਨ ਕਰ ਸਕਣ ਦਾ ਕਦੇ ਅਵਸਰ ਹੀ ਨਹੀਂ ਮਿਲ ਸਕਿਆ। ਇਥੇ ਤਾਂ ਕਾਬਲ ਦੇ ਜੰਮਿਆਂ ਨੂੰ ਨਿੱਤ ਮੁਹਿੰਮਾਂ ਵਾਲੀ ਗਲ ਹੀ ਫਲੀ-ਭੂਤ ਹੁੰਦੀ ਆਈ ਹੈ। ਆਪਣੀ ਹਸਤੀ ਦੇ ਵਜੂਦ ਦੀ ਚਿੰਤਾ ਤੋਂ ਹੀ ਕਦੇ ਵਿਹਲ ਨਹੀਂ ਮਿਲੀ, ਕਲਾ ਅਤੇ ਆਪਣੇ

ਕਲਾਕਾਰਾਂ ਦੀ ਸੋਝੀ ਕੌਣ ਲਵੇ; ਸਤਿਗੁਰੂ ਦਾ ਏਹੋ ਲੱਖ ਲੱਖ ਸ਼ੁਕਰ ਹੈ ਕਿ ਅਜਿਹੀ ਔਘਟ ਰੁੱਧੀ ਜ਼ਿੰਦਗੀ ਵਿਚ ਵੀ ਸਿੱਖੀ ਦਾ ਵਿਹੜਾ ਕਦੇ ਕਲਾ ਦੇ ਨੂਰ ਤੋਂ ਸੱਖਣਾ ਨਹੀਂ ਰਿਹਾ। ਕਿਸ ਕਿਸ ਉਤੇ ਮਾਣ ਕਰੀਏ, ਕਿਸ ਕਿਸ ਨੂੰ ਮਾਣ ਦਈਏ ? ਸਤਿਗੁਰੂ-ਸੱਚਾ ਪਾਤਿਸ਼ਾਹ ਆਪਣੇ ਸੇਵਕਾਂ ਦੀ ਵਡਿਆਈ ਆਪਣੇ ਦਰੋਂ ਘਰੋਂ ਮਿਹਰਾਂ ਦੀ ਬਖਸ਼ਿਸ਼ ਕਰਕੇ ਸਦਾ ਕਾਇਮ ਰਖੇ। ਕੋਈ ਦਿਨ ਤਾਂ ਆਵੇਗਾ ਹੀ ਜਦੋਂ ਖਾਲਸਾ ਪੂਰੀ ਖੁਲ੍ਹ-ਦਿਲੀ ਨਾਲ ਬੀਤੇ ਦੀਆਂ ਸਾਰੀਆਂ ਮਹਾਨ ਹਸਤੀਆਂ ਦੀ ਕਰਨੀ ਦਾ ਜਸ ਕਰਕੇ ਫਰਜ਼ਾਂ ਦਾ ਕਰਜ਼ ਸਿਰੋਂ ਲਾਹੁਣ ਵਿਚ ਸਮਰਥ ਹੋ ਸਕੇਗਾ। ਤਦੋਂ ਤਕ ਇਹੋਂ ਵਾਜਿਬ ਹੈ ਕਿ ਪੁੱਤਾਂ-ਸਪੁੱਤਰਾਂ ਵਾਂਗ ਅਸੀਂ ਬਾਬਾਣੀਆਂ ਕਹਾਣੀਆਂ ਦੀ ਯਾਦ ਦੇ ਧੂਏਂ ਧੁੱਖਦੇ ਰੱਖੀਏ ਅਤੇ ਸ਼ਾਹ ਹੁਸੈਨ ਦੇ ਕਥਨ ਵਾਂਗ ਸ਼ਰਧਾ ਰੱਖੀਏ ਕਿ—

'ਧੂਏਂ ਧੁਖਣ ਮੁਹੱਬਤਾਂ ਵਾਲੇ ਜਾਂ ਫੋਲਾਂ ਤਾਂ ਲਾਲ ਨੀ'

ਅਤੇ ਭਾਵਨਾ ਰੱਖੀਏ ਕਿ:

"ਤੈ ਸਾਹਿਬ ਕੀ ਬਾਤ ਜਿ ਆਖੈ ਕਹੁ ਨਾਨਕ ਕਯਾ ਦੀਜੈ ॥
ਸੀਸ ਵਢੈ ਕਰਿ ਬੈਸਣਿ ਦੀਜੈ ਬਿਨ ਸਿਰ ਸੇਵ ਕਰੀਜੈ ॥"

ਭਾਈ ਜੁਆਲਾ ਸਿੰਘ ਜੀ ਰਾਗੀ ਦਾ ਜਨਮ ਪਿੰਡ ਸੈਦਪੁਰ (ਠੱਟੇ ਟਿੱਬੇ) ਰਿਆਸਤ ਕਪੂਰਥਲਾ ਦੇ ਇਕ ਅਜਿਹੇ ਗੁਰਜਸ ਦੇ ਗਾਇਕ ਕੀਰਤਨੀਏ ਪਰਿਵਾਰ ਵਿਚ ਹੋਇਆ ਸੀ ਕਿ ਜਿਸ ਦੇ ਵਡੇਰੇ ਕਲਗੀਧਰ ਸ੍ਰੀ ਦਸਮੇਸ਼ ਜੀ ਦੇ ਚਰਨ ਕੰਵਲਾਂ 'ਚੋਂ ਅੰਮ੍ਰਿਤ ਅਤੇ ਕੀਰਤਨ ਦੀ ਦਾਤ ਨਾਲ ਵਰੋਸਾਏ ਸਨ। ਜਨਮ ਦੀ ਤਾਰੀਖ਼ ਦਾ ਤਾਂ ਪਤਾ ਨਹੀਂ ਚਲ ਸਕਿਆ, ਪਰ ਸਾਲ 1872 ਈ: ਦਾ ਪਰਿਵਾਰ ਦੀਆਂ ਯਾਦਦਾਸ਼ਤਾਂ ਵਿਚ ਦਰਜ ਹੈ। ਭਾਈ ਸਾਹਿਬ ਦੇ ਪਿਤਾ ਭਾਈ ਦੇਵਾ ਸਿੰਘ ਜੀ ਅਤੇ ਮਾਤਾ ਮਾਈ ਨੰਦ ਕੌਰ ਜੀ ਸਨ। ਭਾਈ ਅਵਤਾਰ ਸਿੰਘ ਅਤੇ ਭਾਈ ਗੁਰਚਰਨ ਸਿੰਘ, ਜੋ ਭਾਈ ਜੁਆਲਾ ਸਿੰਘ ਜੀ ਦੇ ਸਪੁੱਤਰ ਹਨ ਅਤੇ ਜੋ ਗੁਰਦੁਆਰਾ ਸੀਸ ਗੰਜ ਸਾਹਿਬ, ਦਿੱਲੀ ਵਿਚ ਕੀਰਤਨ ਦੀ ਸੇਵਾ ਕਰਦੇ ਹਨ, ਦਸਦੇ ਹਨ ਕਿ ਉਨ੍ਹਾਂ ਦੇ ਪਿਤਾ ਜੀ, ਤਾਇਆ ਭਾਈ ਨਰੈਣ ਸਿੰਘ ਜੀ ਤੇ ਭਾਈ ਸਾਵਣ ਸਿੰਘ ਜੀ, ਦਾਦਾ ਭਾਈ ਟਹਿਲ ਸਿੰਘ ਜੀ ਸਤਿਗੁਰੂ ਦਸਮੇਸ਼ ਜੀ ਤੋਂ ਪ੍ਰਾਪਤ ਹੋਈ ਕੀਰਤਨ ਦੀ ਵਰਾਸਤ ਨੂੰ ਆਪਣੇ ਕੇਸਾਂ-ਸਵਾਸਾਂ ਨਾਲ ਗੁਰਸਿੱਖੀ ਦੇ ਵਾਂਗ ਹੀ ਨਿਭਾਉਂਦੇ ਆਏ ਹਨ। ਇਹ ਘਰਾਨਾ ਇਲਾਕੇ ਦੇ ਚੰਗੇ ਤੰਤੀ ਸਾਜ਼ਾਂ ਦੁਆਰਾ ਕੀਰਤਨ ਕਰਨ ਵਾਲਾ ਘਰਾਣਾ ਮੰਨਿਆ ਜਾਂਦਾ ਸੀ। ਵਡੇਰੇ ਸਾਰਿੰਦੇ ਨਾਲ ਗਾਉਂਦੇ ਸਨ। ਭਾਈ ਸਾਹਿਬ ਜੁਆਲਾ ਸਿੰਘ ਜੀ ਆਪ ਵੀ ਅੱਛੇ ਤਾਊਸੀਏ ਸਨ ਅਤੇ ਆਮ ਤੌਰ ਤੇ ਤਾਊਸ ਦੀ ਸੰਗਤ ਨਾਲ ਹੀ ਕੀਰਤਨ ਕਰਦੇ ਹੁੰਦੇ ਸਨ।

ਭਾਈ ਜੁਆਲਾ ਸਿੰਘ ਜੀ ਨੇ ਕੀਰਤਨ ਦੀ ਮੁੱਢਲੀ ਸਿਖਿਆ ਆਪਣੇ ਤਾਇਆ ਜੀ ਅਤੇ ਪਿਤਾ ਜੀ ਤੋਂ ਪ੍ਰਾਪਤ ਕੀਤੀ। ਇਹ ਸਾਰੇ ਭਰਾਵਾਂ ਕੋਲੋਂ ਛੋਟੇ ਹੋਣ ਕਾਰਣ ਬਹੁਤਾ ਸਮਾਂ ਪਿਤਾ ਜੀ ਦੀ ਸਰਪ੍ਰਸਤੀ ਦਾ ਸੁਖ ਨਾ ਮਾਣ ਸਕੇ, ਪਰ ਵਿਛੋੜੇ ਤੋਂ ਪਹਿਲਾਂ

ਹੀ ਪਿਤਾ ਭਾਈ ਦੇਵਾ ਸਿੰਘ ਜੀ ਨੇ ਇਨ੍ਹਾਂ ਦੀ ਬਾਂਹ ਆਪਣੇ ਧਰਮ ਮਿੱਤਰ ਅਤੇ ਪ੍ਰਚੰਡ ਵਿਦਵਾਨ ਭਾਈ ਸ਼ਰਧਾ ਸਿੰਘ ਤਾਊਸੀਏ ਦੇ ਹੱਥ ਦੇ ਦਿੱਤੀ ਸੀ। ਭਾਈ ਸਰਧਾ ਸਿੰਘ ਸੂਰਮਾ ਸਿੰਘ ਸਨ, ਪਰ ਬਾਣੀ ਅਤੇ ਪੁਰਾਤਨ ਸਿੱਖੀ ਢੰਗ ਦੀਆਂ ਰਾਗ ਰੀਤਾਂ ਉਨ੍ਹਾਂ ਨੂੰ ਵਾਹਵਾ ਕੰਠ ਸਨ। ਉਹ ਗਿੜਵੜੀ ਦੇ ਨਿਰਮਲੇ ਸੰਤਾਂ ਦੇ ਡੇਰੇ ਵਿਚ ਰਹਿ ਕੇ ਕੀਰਤਨ ਸਿੱਖੇ ਸਨ ਅਤੇ ਭਾਈ ਦੇਵਾ ਸਿੰਘ ਨਾਲ ਉਨ੍ਹਾਂ ਦਾ ਡੂੰਘਾ ਮਿਤ੍ਰਾਚਾਰ ਅਤੇ ਅਤੇ ਕਲਾਤਮਕ ਸਹਿਯੋਗ ਬਣਿਆ ਰਿਹਾ ਸੀ। ਜਿਸ ਕਾਰਨ ਉਹ ਹੁੰਦੜ-ਹੇਲ ਨੌਜਵਾਨ ਜੁਆਲਾ ਸਿੰਘ ਜੀ ਦੀ ਗਾਇਨ ਵਿਦਿਆ ਦੀ ਪੂੰਜੀ ਵਿਚ ਮੁਨਾਸਿਬ ਵਾਧਾ ਕਰਨ ਵਿਚ ਬਹੁਤ ਸਹਾਇਕ ਸਿੱਧ ਹੋਏ। ਆਪਣੀ ਕਲਚਰ ਦੀ ਵਰਾਸਤ ਜੁਆਲਾ ਸਿੰਘ ਨਾਲ ਸਾਂਝੀ ਕਰ ਲੈਣ ਤੋਂ ਪਿਛੋਂ ਆਪ ਨੇ ਸ੍ਰੀ ਅੰਮ੍ਰਿਤਸਰ ਦੇ ਹਜ਼ੂਰੀ ਰਾਗੀ ਬਾਬਾ ਵਸਾਵਾ ਸਿੰਘ ਜੀ. ਜੋ ਰੰਗੀ ਰਾਮ ਜੀ ਕਰਕੇ ਪ੍ਰਸਿਧ ਸਨ, ਦੇ ਚਰਨਾਂ ਵਿਚ ਆਪਣੇ ਸ਼ਾਗਿਰਦ ਜੁਆਲਾ ਸਿੰਘ ਨੂੰ ਅਰਪਣ ਕਰ ਦਿਤਾ। ਇਥੇ ਕਈ ਵਰ੍ਹੇ ਭਾਈ ਵਸਾਵਾ ਸਿੰਘ ਜੀ ਦੇ ਵਿਰਸੇ ਵਿਚੋਂ ਵਡਮੁੱਲੇ ਰਤਨ ਪ੍ਰਾਪਤ ਕਰਕੇ ਆਪਣੇ ਕਲਾ ਬੋਧ ਦਾ ਸਗਵਾਂ ਵਿਸਤਾਰ ਕੀਤਾ। ਫੇਰ ਜਦੋਂ ਚੋਖੇ ਉਡਾਰੂ ਹੋ ਗਏ ਤਾਂ ਆਪ ਨੂੰ ਰੋੜ੍ਹੀ ਸੱਖਰ ਦੇ ਪ੍ਰਸਿੱਧ ਗੁਣੀ ਅਤੇ ਗੁਣਪਾਰਖੀ ਬਜ਼ੁਰਗ ਭਾਈ ਊਧੋ ਦਾਸ ਮਸੰਦ ਦੀ ਨਿਗਰਾਨੀ ਵਿਚ ਰਹਿ ਕੇ ਕੀਰਤਨ ਦਾ ਅਭਿਆਸ ਕੀਤਾ। ਸਿੰਧ ਦੀਆਂ ਸੰਗਤਾਂ ਦੀ ਪ੍ਰਵਾਨਗੀ ਅਤੇ ਹੱਲਾਸ਼ੇਰੀ ਪ੍ਰਾਪਤ ਕਰਕੇ ਵਾਪਿਸ ਘਰ ਪਰਤੇ ਅਤੇ ਸੁਤੰਤਰ ਜਥਾ ਬਣਾ ਕੇ ਕੀਰਤਨ ਕਰਨਾ ਅਰੰਭ ਕਰ ਦਿੱਤਾ।

ਉਨ੍ਹਾਂ ਦਿਨਾਂ ਵਿਚ ਆਪ ਦੇ ਜਥੇ ਵਿਚ ਚਾਰ ਤਾਊਸੀਏ ਅਤੇ ਦੋ ਜੋੜੀ ਵਜਾਉਣ ਵਾਲੇ ਸਿੰਘ ਹੁੰਦੇ ਸਨ। ਤਾਊਸ ਭਾਈ ਜੁਆਲਾ ਸਿੰਘ ਜੀ, ਉਸਤਾਦ ਸ਼ਰਧਾ ਸਿੰਘ ਜੀ, ਬਾਬਾ ਰਾਮ ਸਿੰਘ ਜੀ ਅਤੇ ਭਾਈ ਹੀਰਾ ਸਿੰਘ ਜੀ ਵਜਾਉਂਦੇ ਸਨ। ਜੋੜੀਆਂ ਦੀ ਸੇਵਾ ਭਾਈ ਹਰਨਾਮ ਸਿੰਘ ਜੀ ਟਿੱਬੇ ਤੇ ਭਾਈ ਟਹਿਲ ਸਿੰਘ ਜੀ ਬਾਣੀਆਂ ਵਾਲੇ ਕੀਤਾ ਕਰਦੇ ਸਨ। ਭਾਈ ਜੁਆਲਾ ਸਿੰਘ ਜੀ ਦਾ ਝੁਕਾਓ ਕੀਰਤਨ ਨੂੰ ਆਪਣੀ ਵਡਿਆਈ ਜਾਂ ਸੰਗਤਾਂ ਦੀ ਪਸੰਦ ਅਤੇ ਪ੍ਰਸੰਸਾ ਤੋਂ ਨਿਖੇੜ ਕੇ ਧਰਮ-ਪ੍ਰਚਾਰ ਨਾਲ ਜੋੜਨ ਵੱਲ ਵਧੇਰੇ ਸੀ। ਇਸ ਲਈ ਉਹ ਬਹੁਤ ਸਮਾਂ ਸਿੰਘ ਸਭਾ ਦੇ ਸਮਾਗਮਾਂ ਅਤੇ ਪੰਥਕ ਅੰਦੋਲਨਾਂ ਦੇ ਇਕੱਠਾਂ ਵਿਚ ਆਪਣੀ ਵਾਕ ਸ਼ਕਤੀ ਅਤੇ ਰਾਗ ਦੀ ਕੀਲਣੀ-ਸਮਰੱਥਾਂ ਨੂੰ ਲੋਕ-ਹਿਤ ਦੀ ਭਾਵਨਾਂ ਨਾਲ ਵਰਤਣਾ ਚੰਗੇਰਾ ਸਮਝਦੇ। ਆਦਰਸ਼ ਲਾਭ ਦੇ ਮੁਕਾਬਲੇ ਉਤੇ ਆਰਥਕ ਲਾਭ ਦੀ ਖਿੱਚ ਆਪ ਨੂੰ ਵਧੇਰੇ ਨਹੀਂ ਟੁੰਬਦੀ ਸੀ। ਉਹ ਪੂਜਾ ਦੇ ਧਾਨ ਨੂੰ ਆਪਣੀਆਂ ਘਟ ਤੋਂ ਘਟ ਅਤੇ ਸੀਮਿਤ ਲੋੜਾਂ ਤੋਂ ਜ਼ਿਆਦਾ ਨਿੱਜੀ ਵਰਤੋਂ ਵਿਚ ਲਿਆ-ਉਣਾ ਚੰਗਾ ਨਹੀਂ ਸਨ ਸਮਝਦੇ। ਜੇ ਕਦੇ ਕਿਧਰੇ ਕੁਝ ਬਚ ਰਹਿੰਦਾ ਤਾਂ ਉਸ ਨੂੰ ਤਤਕਾਲ ਪੰਥਕ ਕਾਰਜਾਂ ਲਈ ਕਿਸੇ ਨਾ ਕਿਸੇ ਸੰਸਥਾ ਦੇ ਹਵਾਲੇ ਕਰ ਦਿੰਦੇ ਅਤੇ ਉਹਨਾਂ ਦੀਆਂ ਨਿੱਜੀ ਲੋੜਾਂਬਹੁਤ ਸੀਮਿਤ ਸਨ। ਦਸਵੰਧ ਕੱਢਣ ਅਤੇ ਗੁਰੂ ਕੀ ਗੋਲਕ ਵਿਚ ਪਾਉਣ ਦਾ ਕੰਮ ਸਦਾ ਦ੍ਰਿੜਤਾ ਨਾਲ ਕਰਦੇ ਸਨ।

ਆਪਣੇ ਜੀਵਨ ਕਾਲ ਵਿਚ ਸ਼ਾਇਦ ਹੀ ਕੋਈ ਪੰਥਕ ਮੋਰਚਾ, ਕੋਈ ਸਾਕਾ, ਕੋਈ ਸਮਾਗਮ ਅਜਿਹਾ ਹੋਇਆ ਹੋਵੇਗਾ ਜਿਸ ਵਿਚ ਪੂਰੇ ਜੋਸ਼ ਅਤੇ ਪੂਰੀ ਤਨਦੇਹੀ ਨਾਲ ਔਖੀ ਤੋਂ ਔਖੀ ਘੜੀ ਵਿਚ ਪਿਛੇ ਰਹੇ ਹੋਣ। ਸ੍ਰੀ ਨਨਕਾਣਾ ਸਾਹਿਬ ਦੇ ਸਾਕੇ ਪਿਛੋਂ ਜਦੋਂ ਸ਼ਹੀਦਾਂ ਦੇ ਅੰਗ ਇਕੱਤਰ ਕਰਕੇ ਅੰਗੀਠਾ ਤਿਆਰ ਕੀਤਾ ਗਿਆ ਤਾਂ ਅੰਗੀਠੇ ਸਮੇਂ ਦਾ ਕੀਰਤਨ ਭਾਈ ਜੁਆਲਾ ਸਿੰਘ ਜੀ ਨੇ ਹੀ ਕੀਤਾ ਸੀ। ਆਪ ਨੇ ਉਸ ਸਮੇਂ "ਖੂਨ ਕੇ ਸੋਹਿਲੇ ਗਾਵੀਐ ਨਾਨਕ ਰਤੁ ਕਾ ਕੁੰਗੂ ਪਾਇ ਵੇ ਲਾਲੋ" ਵਾਲਾ ਸ਼ਬਦ ਗਾਂਵਿਆ ਸੀ ਅਤੇ ਅਜਿਹੇ ਭਾਵਕਤਾ ਨਾਲ ਗਾਂਵਿਆ ਸੀ ਕਿ ਸੰਗਤਾਂ ਦਾ ਵੈਰਾਗ ਠਲ੍ਹਿਆ ਨਹੀਂ ਸੀ ਜਾਂਦਾ। ਇਵੇਂ 12 ਸਤੰਬਰ ਤੋਂ 16 ਸਤੰਬਰ, 1922 ਨੂੰ ਗੁਰੂ ਕੇ ਬਾਗ ਦੇ ਮੋਰਚੇ ਸਮੇਂ ਵੀ ਆਪਨੇ ਸਰਕਾਰ ਦੇ ਜ਼ੁਲਮ ਵਿਰੁੱਧ ਵਿਆਖਿਆ ਸਹਿਤ ਬੀਰ ਰਸੀ ਸ਼ਬਦਾਂ ਦਾ ਕੀਰਤਨ ਕੀਤਾ। ਆਪ ਨੇ ਜਥੇਦਾਰ ਜੀ ਨੂੰ ਅੱਗੇ ਜਥੇ ਨਾਲ ਭੇਜਣ ਲਈ ਬੇਨਤੀ ਕੀਤੀ। ਜਥੇਦਾਰ ਜੀ ਨੇ ਆਗਿਆ ਕੀਤੀ ਕਿ ਆਪ ਇਸੇ ਤਰ੍ਹਾਂ ਕੀਰਤਨ ਪਰਚਾਰ ਰਾਹੀਂ ਸਿੰਘਾਂ ਵਿਚ ਜੋਸ਼ ਭਰਦੇ ਰਹੋ, ਤੁਹਾਡੀ ਪੰਥ ਨੂੰ ਇਸੇ ਪ੍ਰਕਾਰ ਦੀ ਸੇਵਾ ਲੋੜੀਂਦੀ ਹੈ। ਆਪਨੇ ਆਗਿਆ ਦਾ ਪਾਲਣ ਕਰਦੇ ਹੋਏ ਸ੍ਰੀ ਅੰਮ੍ਰਿਤਸਰ ਆ ਕੇ ਜ਼ੁਲਮ ਦੇ ਅੱਖੀਂ ਵੇਖੇ ਨਜ਼ਾਰੇ ਦਸ ਕੇ ਅਤੇ ਇਹੋ ਜਿਹੇ ਬੀਤੇ ਸਮਿਆਂ ਦੇ ਇਤਿਹਾਸ ਆਦਿ ਆਪਣੇ ਕੀਰਤਨ ਵਿਚ ਸਮੋ ਕੇ ਆਪਣਾ ਫਰਜ਼ ਨਿਭਾਇਆ।

ਜੈਤੋ ਦੇ ਮੋਰਚੇ ਸਮੇਂ ਪੰਥਕ ਆਗੂਆਂ ਨੇ ਇਕ ਸਿੰਘ ਪਿੰਡ ਸੈਦਪੁਰ ਘਲ ਕੇ ਆਪ ਨੂੰ ਜਥੇ ਨਾਲ ਕਥਾ ਕੀਰਤਨ ਦੀ ਸੇਵਾ ਨਿਭਾਉਣ ਲਈ ਸੱਦਿਆ। ਆਪ ਉਸ ਸਮੇਂ ਸਿੰਧ ਵਿਚ ਗੁਰਮਤਿ ਦੇ ਪਰਚਾਰ ਹਿਤ ਗਏ ਹੋਏ ਸਨ। ਪੰਥਕ ਆਗੂਆਂ ਵਲੋਂ ਅਖੰਬਾਰ ਵਿਚ ਸੰਦੇਸ਼ ਛਾਪਿਆ ਕਿ ਭਾਈ ਜੁਆਲਾ ਸਿੰਘ ਜੀ ਰਾਗੀ ਜਿਥੇ ਵੀ ਹੋਣ ਸ੍ਰੀ ਅੰਮ੍ਰਿਤਸਰ ਆ ਜਾਣ। ਰੋੜੀ ਸੱਖਰ ਵਿਚ ਕੁਝ ਦਿਨਾਂ ਦਾ ਪ੍ਰੋਗਰਾਮ ਸੀ। ਪਹਿਲੇ ਹੀ ਦਿਨ ਗ੍ਰੰਥੀ ਸਿੰਘ ਨੇ ਅਖ਼ਬਾਰ ਦਿਖਾਇਆ ਤਾਂ ਸਾਰੇ ਪ੍ਰੋਗਰਾਮ ਤਿਆਗ ਕੇ ਸ੍ਰੀ ਅਕਾਲ ਤਖਤ ਸਾਹਿਬ ਆ ਹਾਜ਼ਰ ਹੋਏ। ਜਥੇ ਨਾਲ ਸ਼ਾਮਿਲ ਹੋ ਕੇ ਜੈਤੋ ਲਈ ਚਾਲੇ ਪਾ ਦਿਤੇ। ਬਰਗਾੜੀ ਪਹੁੰਚ ਕੇ ਗੁਰੂ ਜੀ ਕਾ ਹੁਕਮ ਮਿਲਿਆ "ਕਬੀਰ ਕਸਉਟੀ ਰਾਮ ਕੀ ਝੂਠਾ ਟਿਕੈ ਨ ਕੋਇ" ਜੈਤੋ ਪਹੁੰਚਣ ਉਤੇ ਸਰਕਾਰ ਵਲੋਂ ਜਥੇ ਦਾ ਸਤਿਕਾਰ ਗੋਲੀ ਚਲਾ ਕੇ ਕੀਤਾ ਗਿਆ। ਪਾਲਕੀ ਵਿਚ ਮਹਾਰਾਜ ਦੀ ਸਵਾਰੀ ਲਈ ਜਾਂਦੇ ਸਿੰਘਾਂ ਵਿਚੋਂ ਇਕ ਸਿੰਘ ਜ਼ਖਮੀ ਵੀ ਹੋਇਆ। ਪਰ ਪਾਲਕੀ ਨਹੀਂ ਰੁਕੀ। ਉਸ ਸਿੰਘ ਨੂੰ ਜਿਸ ਸਮੇਂ ਗੋਲੀ ਲੱਗੀ ਸੀ, ਉਹ ਸਤਿਗੁਰੂ ਜੀ ਦੀ ਪਾਲਕੀ ਦੇ ਸੇਵਾ ਕਰ ਰਿਹਾ ਸੀ। ਭਾਈ ਸਾਹਿਬ ਦਾ ਭਤੀਜਾ ਸ਼ੇਰ ਸਿੰਘ ਉਸ ਦੇ ਲਾਗੇ ਚਲ ਰਿਹਾ ਸੀ। ਉਸ ਨੇ ਨਿਧੜਕ ਜ਼ਖਮੀ ਹੋਏ ਸਿੰਘ ਦੀ ਥਾਂ ਪਾਲਕੀ ਆਪਣੇ ਕੰਨੇ ਤੇ ਲੈ ਲਈ। ਭਾਈ ਜੁਆਲਾ ਸਿੰਘ ਜੀ ਇਸ ਪਹਿਲੇ ਸ਼ਹੀਦੀ ਜਥੇ ਨਾਲ ਹੀ ਕੈਦ ਹੋਏ। ਜੇਲ੍ਹ ਵਿਚ ਪੁਲਿਸ ਦੀ ਸਖਤੀ ਅਤੇ ਗੰਦੀ, ਖੁਰਾਕ ਕਾਰਨ ਆਪ ਨੂੰ ਦਮੇ ਅਤੇ ਗੰਠੀਏ ਜਿਹੀਆਂ ਜੋੜਾਂ ਦੀਆਂ ਦਰਦਾਂ ਨੇ ਘੇਰ ਲਿਆ। ਇਹ ਤਕਲੀਫਾਂ ਆਪ ਨੂੰ ਸਾਰਾ ਜੀਵਨ ਬਣੀਆਂ ਰਹੀਆਂ। ਉਨ੍ਹਾਂ ਕੋਈ ਨੌਂ ਮਹੀਨੇ ਕੈਦ ਵਿਚ ਕਟੇ ਸਨ ਅਤੇ ਤੀਹ ਵਰ੍ਹੇ ਇਸ ਕੈਦ ਦੀਆਂ ਸਖਤੀਆਂ ਦਾ ਦੁੱਖ ਖਿੜੇ ਮੱਥੇ ਭੋਗਿਆ।

ਸਿੰਘ ਸਭਾ ਦੀ ਲਹਿਰ ਨਾਲ ਆਪ ਦੇ ਸਬੰਧ ਗ਼ਹਿਰੇ ਬਣੇ ਰਹੇ ਸਨ। ਬਹੁਤ ਸਾਰੀਆਂ ਸੰਗਤਾਂ ਤਾਂ ਆਪ ਨੂੰ ਸਿੰਘ ਸਭਾ ਦਾ ਪ੍ਰਤੀਨਿਧ ਰਾਗੀ ਜਥਾ ਕਰਕੇ ਹੀ ਜਾਣਦੀਆਂ ਸਨ। ਆਪ ਵੀ ਜਿਥੋਂ ਕਿਤੋਂ ਸੱਦਾ ਆਉਂਦਾ ਤਤਕਾਲ ਅੱਪੜਦੇ, ਖ਼ਾਸ ਕਰਕੇ ਪਿੰਡਾਂ ਦੇ ਸੱਦਿਆਂ ਉਤੇ ਜ਼ਰੂਰ ਪਹੁੰਚਦੇ। ਉਨ੍ਹਾਂ ਦਿਨਾਂ ਵਿਚ ਆਵਾਜਾਈ ਦੇ ਸਾਧਨ ਅਜ ਵਾਂਗ ਸੁਖੈਨ ਅਤੇ ਸਹਿਜੇ ਹੱਥ ਨਹੀਂ ਆਉਂਦੇ ਸਨ। ਜਥੇ ਨੂੰ ਸਾਜ਼ ਚੁੱਕ ਕੇ ਕਈ ਵਾਰੀ 20-20 ਕੋਹ ਪੈਂਡਾ ਪੈਦਲ ਤੈਅ ਕਰਕੇ ਟਿਕਾਣੇ ਉਤੇ ਅਪੜਨਾ ਪੈਂਦਾ ਸੀ। ਕਈ ਥਾਈਂ ਗੱਡੇ ਆਦਿ ਦੀ ਸਵਾਰੀ ਵੀ ਮਿਲ ਜਾਂਦੀ ਸੀ, ਪਰ ਬੜੀ ਘੱਟ।

ਅਨੰਦ ਕਾਰਜਾਂ ਦੀ ਰੀਤ ਨਵੀਂ ਨਵੀਂ ਚੱਲੀ ਸੀ। ਅਕਸਰ ਥਾਵਾਂ ਉਤੇ ਪੁਰਾਤਨ ਪੰਥੀ-ਫੇਰਿਆ ਅਤੇ ਵੇਦੀ ਗੱਡ ਕੇ ਬ੍ਰਾਹਮਣਾਂ ਰਾਹੀਂ ਹਵਨ ਯੱਗ ਦੁਆਰਾ ਵਿਆਹ ਕਰਨ ਕਰਾਉਣ ਦੇ ਪੱਖਪਾਤੀਆਂ ਨਾਲ ਖਹਿਬੜਾਂ ਵੀ ਹੋ ਜਾਂਦੀਆਂ ਸਨ। ਭਾਈ ਜੁਆਲਾ ਸਿੰਘ ਜੀ 1912 ਤੋਂ ਹੀ ਅਨੰਦ ਕਾਰਜਾਂ ਵਾਲੇ ਘਰਾਂ ਵਿਚ ਖਾਸ ਤੌਰ ਉਤੇ ਆਪਣਾ ਜਥਾ ਸੇਵਾ-ਭਾਵ ਨਾਲ ਲੈ ਕੇ ਅਪੜਦੇ। ਆਪਣੇ ਕਥਾ ਕੀਰਤਨ ਅਤੇ ਵਿਆਖਿਆਨ ਆਦਿ ਵਿਚ ਅਨੰਦ ਕਾਰਜ ਦੀ ਉਤਮਤਾ ਵੀ ਪ੍ਰਚਾਰਦੇ। ਜਿਥੇ ਕਿਧਰੇ ਕੋਈ ਬਹਿਸ ਲਈ ਅੜ ਜਾਂਦਾ, ਆਪ ਉਸ ਦੀ ਬੜੀ ਧੀਰਜ ਨਾਲ ਤਸੱਲੀ ਕਰਾਉਂਦੇ ਅਤੇ ਲਗਭਗ ਹਰ ਥਾਂ ਜਿੱਤ ਆਪ ਦੀ ਹੀ ਹੁੰਦੀ, ਪਰ, ਕਿਧਰੇ ਕਿਧਰੇ ਗਲ ਜਜ਼ਬਾਤੀ ਪੱਧਰ ਉਤੇ ਉਲਝ ਜਾਂਦੀ ਅਤੇ ਵਿਰੋਧੀ ਹੋਛੇ ਹਥਿਆਰਾਂ ਦੀ ਵਰਤੋਂ ਉਤੇ ਉੱਤਰ ਆਉਣ ਤੋਂ ਵੀ ਨਾ ਸੰਗਦੇ। ਅਜਿਹੇ ਮੌਕਿਆਂ ਉਤੇ ਆਪ ਦਾ ਧੀਰਜ ਅਤੇ ਦਲੀਲ ਦਾ ਹੁਨਰ ਦੇਖਣ ਵਾਲਾ ਹੁੰਦਾ ਸੀ। ਆਪ ਕਦੀ ਵੀ ਨਿਰਾਸ ਹੋ ਕੇ ਮੈਦਾਨ ਛੱਡ ਕੇ ਨਹੀਂ ਪਰਤੇ ਸਨ। ਹਰ ਮੁਸ਼ਕਲ ਵਿਚ, ਖਿੜੇ ਮੱਥੇ, ਸਾਬਤ ਕਦਮ ਰਹਿਣਾ ਉਨ੍ਹਾਂ ਦੀ ਆਦਤ ਸੀ।

ਕੁਝ ਅਜਿਹੇ ਅਨੰਦ ਕਾਰਜਾਂ ਦਾ ਜ਼ਿਕਰ ਭਾਈ ਜੁਆਲਾ ਸਿੰਘ ਜੀ ਦੀਆਂ ਡਾਇਰੀਆਂ ਵਿਚੋਂ ਮਿਲ ਜਾਂਦਾ ਹੈ, ਜਿਨ੍ਹਾਂ ਵਿਚ ਆਪ ਨੂੰ ਸਥਾਨਕ ਵਿਰੋਧ ਦਾ ਸਾਹਮਣਾ ਕਰਨਾ ਪਿਆ। ਇਹ ਵਿਰੋਧ ਚੋਖਾ ਪੁਰਾਤਨ-ਪੰਥੀ-ਸਿਖਾਂ ਅਤੇ ਹਿੰਦੂਆਂ ਵਿਚੋਂ ਹੁੰਦਾ ਸੀ ਅਤੇ ਚਲਦਾ ਵੀ ਚੋਖਾ ਅਰਸਾ ਰਿਹਾ ਹੈ। ਅਨੰਦ ਮੈਰਿਜ ਐਕਟ ਦੇ ਪਾਸ ਹੋਣ ਨਾਲ ਹੀ ਠੱਲ੍ਹ ਪਈ। ਨਮੂਨੇ ਵਜੋਂ ਦੋ ਘਟਨਾਵਾਂ ਦੇ ਉਲੇਖ ਕਰਨਾ ਉਚਿਤ ਹੋਵੇਗਾ :—

(ੳ 15 ਜੂਨ 1912 ਨੂੰ ਪਿੰਡ ਨੱਲ ਇਕ ਅਨੰਦ ਕਾਰਜ ਸਮੇਂ ਲੜਕੀ ਦੇ ਮਾਮੇ ਅਤੇ 10-12 ਬ੍ਰਾਹਮਣਾਂ ਨੇ ਡੱਟ ਕੇ ਵਿਰੋਧ ਕੀਤਾ। ਭਾਈ ਸਾਹਿਬ ਨੇ ਕੀਰਤਨ ਸਮੇਂ ਅਨੰਦ-ਕਾਰਜ ਦੀ ਵਿਧੀ ਅਤੇ ਉਸ ਦੇ ਗੁਣ ਲਾਭ ਆਦਿ ਦੀ ਭਰਵੀਂ ਵਿਆਖਿਆ ਕੀਤੀ। ਸੰਗਤਾਂ ਉਤੇ ਚੰਗਾ ਪ੍ਰਭਾਵ ਪਿਆ ਅਤੇ ਕਾਰਜ, ਸਤਿਗੁਰੂ ਦੀ ਮਿਹਰ ਨਾਲ ਨਿਰਵਿਘਨ ਸਫ਼ਲਤਾ ਸਹਿਤ ਸੰਪੂਰਨ ਹੋਇਆ।

(ਅ) ਜ਼ਿਲਾ ਜਲੰਧਰ ਦੇ ਪਿੰਡ ਉਦੇਸਿਰ ਵਿਚ ਸ੍ਰ: ਮਿਲਖਾ ਸਿੰਘ ਦੀ ਲੜਕੀ ਦੇ ਅਨੰਦ ਕਾਰਜ ਸਮੇਂ ਪਿੰਡ ਦੇ ਲੋਕਾਂ ਅਤੇ ਰਿਸ਼ਤੇਦਾਰਾਂ ਨੇ ਗੁਰਮਤਿ ਅਨੁਸਾਰ ਵਿਆਹ

ਕਰਨ ਦੀ ਰੱਜ ਕੇ ਵਿਰੋਧਤਾ ਕੀਤੀ। ਪਰੰਪਰਾ ਅਨੁਸਾਰ ਵੇਦੀ ਗੱਡ ਕੇ ਹਵਨ ਕੁੰਡ ਬਣਾ ਕੇ ਪਾਂਧੇ ਰਾਹੀਂ ਫੇਰੇ ਦੇਣ ਉਤੇ ਜ਼ੋਰ ਦਿੱਤਾ। ਪਹਿਲਾਂ ਭਾਈ ਸਾਹਿਬ ਨੇ ਸਭਨਾਂ ਨੂੰ ਕੀਰਤਨ ਸੁਣਨ ਲਈ ਪਰਚਾਅ ਲਿਆ ਅਤੇ ਫੇਰ ਅਜਿਹੀ ਸੁੰਦਰ ਵਿਆਖਿਆ ਕੀਤੀ ਕਿ ਸਾਰਾ ਵਿਰੋਧ ਛਾਈਂ ਮਾਈਂ ਹੋ ਗਿਆ। ਇਹ ਵਿਆਹ ਉਪਰ ਕਥੇ ਗਏ ਵਿਆਹ ਨਾਲੋਂ ਲਗ-ਭਗ 14-15 ਵਰ੍ਹੇ ਪਿਛੋਂ ਹੋਇਆ ਸੀ।

ਭਾਈ ਜੁਆਲਾ ਸਿੰਘ ਜੀ ਦੀ ਸਿੰਘ ਸਭਾ ਨਾਲ ਆਤਮਕ-ਸਾਂਝ ਦੀ ਗਲ ਅਗੇ ਕਹੀ ਜਾ ਚੁੱਕੀ ਹੈ। ਸਿੰਘ ਸਭਾ ਦੇ ਦੀਵਾਨ ਭੀ ਅਨੰਦ ਕਾਰਜਾਂ ਵਾਂਗ ਹੀ ਕਈ ਥਾਂਈਂ ਬਹਿਸ-ਮੁਬਾਹਸਿਆਂ ਕਾਰਨ ਖਹਿਬੜ ਦਾ ਕਾਰਨ ਬਣ ਜਾਇਆ ਕਰਦੇ ਸਨ। ਅਜਿਹੇ ਮੌਕਿਆਂ ਉਤੇ ਹੋਰਨਾਂ ਧਰਮਾਂ ਵਾਲੇ ਅਕਸਰ ਸ਼ਾਸਤ੍ਰਾਰਥ ਦੀ ਓਟ ਲੈ ਕੇ ਚਿੰਗਾੜੀਆਂ ਛੇੜਦੇ ਰਹਿੰਦੇ ਸਨ। ਕੁਝ ਇਕ ਯਾਦਦਾਸ਼ਤਾਂ 'ਚ ਲਏ ਸੰਖੇਪ ਨੋਟ ਗੱਲ ਨੂੰ ਸਪਸ਼ਟ ਕਰਨ ਵਿਚ ਸਹਾਇਕ ਸਿੱਧ ਹੋਣਗੇ:-

(ੳ) 17 ਜੂਨ, 1912 ਨੂੰ ਰੂੜੀ ਵਾਲੇ ਪਿੰਡ ਇਕ ਬ੍ਰਾਹਮਣ ਬਹਿਸ ਕਰਨ ਆਇਆ, ਪਰ ਭਾਈ ਸਾਹਿਬ ਦੀ ਮਿਠਤ ਅਤੇ ਦਲੀਲ ਭਰੀ ਚਰਚਾ ਅਗੇ ਸਫਲ ਨਾ ਹੋ ਸਕਿਆ।

(ਅ) 21 ਅਕਤੂਬਰ, 1912 ਨੂੰ ਚੱਕ ਨੰ: 72 ਵਿਚ ਚਾਰ ਦਿਨ ਦੀਵਾਨ ਹੋਇਆ। ਨਾਮਧਾਰੀ ਅਤੇ ਰਾਧਾਸੁਆਮੀਆਂ ਦੇ ਵਿਚਾਰਕਾਂ ਨੇ ਗੁਰੂ ਗ੍ਰੰਥ ਸਾਹਿਬ ਨੂੰ ਗੁਰੂ ਪਦਵੀ ਦਾ ਖੰਡਨ ਕਰਨ ਦੇ ਯਤਨ ਕੀਤੇ। ਭਾਈ ਸਾਹਿਬ ਨੇ ਗੁਰਬਾਣੀ ਦੀ ਓਟ ਲੈ ਕੇ ਸ਼ਬਦ ਗੁਰੂ ਦੀ ਮਹਾਨਤਾ ਸਿੱਧ ਕੀਤੀ ਅਤੇ ਸੰਗਤਾਂ ਨੂੰ ਵਾਹਵਾ ਪ੍ਰਭਾਵਿਤ ਕੀਤਾ। ਇਸ ਨਾਲ ਵਿਰੋਧੀਆਂ ਦੇ ਮੂੰਹ ਆਪ ਤੋਂ ਆਪ ਬੰਦ ਹੋ ਗਏ।

(ੲ) 22-23 ਫਰਵਰੀ, 1922 ਨੂੰ ਪਿੰਡ ਨਿਡਾਲਾ (ਕਪੂਰਥਲਾ) ਵਿਚ ਸਿੰਘ ਸਭਾ ਦਾ ਦੀਵਾਨ ਸਜਿਆ, ਡਾਢੀ ਵਿਰੋਤ੍ਤਾ ਹੋਈ। ਪੁਲਿਸ ਵੀ ਵਿਰੋਧੀਆਂ ਨੂੰ ਸ਼ਹਿ ਦਿੰਦੀ ਸੀ ਅਤੇ ਫਸਾਦ ਦਾ ਖਤਰਾ ਸੀ। ਭਾਈ ਸਾਹਿਬ ਨੇ ਖਤਰੇ ਵਿਚ ਪੈ ਕੇ ਮੁਸ਼ਕਲ ਨਾਲ ਗੱਲ ਨਜਿੱਠੀ।

ਨਡਾਲੇ ਵਾਲੇ ਮਾਮਲੇ ਨੂੰ ਸੁਲਝਾਣ ਨੂੰ ਪੁਲਿਸ ਨੇ ਆਪਣੀ ਹੇਠੀ ਸਮਝਿਆ ਅਤੇ ਹਾਕਮਾਂ ਕੋਲੋਂ ਝੂਠੀਆਂ ਸੱਚੀਆਂ ਲਾ ਕੇ ਗੱਲ ਉਲਝਾਣ ਦਾ ਜਤਨ ਅਰੰਭ ਦਿਤਾ। ਫਲ ਸਰੂਪ 20 ਮਾਰਚ, 1922 ਨੂੰ ਰਿਆਸਤ ਕਪੂਰਥਲਾ ਨੇ ਰਿਆਸਤ ਭਰ ਵਿਚ ਕੋਈ ਵੀ ਧਾਰਮਿਕ ਦੀਵਾਨ ਕਰਨ ਦੀ ਮਨਾਹੀ ਕਰ ਦਿਤੀ। ਅਗਲੇ ਦਿਨ ਰਿਆਸਤ ਅਤੇ ਜ਼ਿਲਾ ਜਲੰਧਰ ਦੀ ਪੁਲਿਸ ਕਾਫ਼ੀ ਗਿਣਤੀ ਵਿਚ ਪਿੰਡ ਸੈਦਪੁਰ ਆਈ। ਭਾਈ ਜੁਆਲਾ ਸਿੰਘ ਜੀ ਦੇ ਘਰ ਦੀ ਤਲਾਸ਼ੀ ਲਈ। ਕੋਈ ਇਤਰਾਜ਼ ਯੋਗ ਸ਼ੈਅ ਹੱਥ ਨਹੀਂ ਆਈ। ਫੇਰ ਵੀ ਪੁਲਿਸ ਨੇ ਕੁਝ ਫੁਟਕਲ ਕਾਗਜ਼ਾਤ ਅਤੇ ਕੁਝ ਡਾਇਰੀਆਂ ਆਪਣੇ ਕਬਜ਼ੇ ਵਿਚ ਲੈ ਲਈਆਂ। ਭਾਈ ਸਾਹਬ ਨੂੰ ਹਥਕੜੀ ਲਗਾ ਕੇ ਕਪੂਰਥਲੇ ਲਿਜਾਇਆ ਗਿਆ, ਪਰੰਤੂ

ਕੋਈ ਕੇਸ ਨਾ ਬਣਦਾ ਦੇਖ ਕੇ ਆਪ ਨੂੰ ਉਸੇ ਸਮੇਂ ਛੱਡ ਦਿਤਾ ਗਿਆ।

1 ਅਪ੍ਰੈਲ 1922 ਨੂੰ ਮੁੜ ਤਲਾਸ਼ੀ ਕਰਕੇ ਕੁਝ ਹੋਰ ਕਾਗਜ਼ ਅਤੇ ਡਾਇਰੀਆਂ ਕਬਜ਼ੇ ਕੀਤੀਆਂ। ਭਾਈ ਸਾਹਿਬ ਮੁੜ ਗ੍ਰਿਫਤਾਰ ਕਰਕੇ ਸੁਲਤਾਨਪੁਰ ਪੁਚਾਏ ਗਏ। ਮੈਜਿਸਟ੍ਰੇਟ ਨੇ 7 ਅਪ੍ਰੈਲ 1922 ਨੂੰ 15 ਦਿਨ ਘਰ ਵਿਚ ਹੀ ਕੈਦ ਰਖੇ ਜਾਣ ਦਾ ਹੁਕਮ ਦਿੱਤਾ। ਆਪ ਨੂੰ ਘਰ ਪਹੁੰਚਾ ਕੇ ਪੁਲਿਸ ਨੇ ਘਰ ਉਤੇ ਗਾਰਦ ਬਿਠਾ ਦਿਤੀ। ਇਸ ਸਾਲ ਵਿਸਾਖੀ ਦੇ ਗੁਰਪੁਰਬ ਤੇ ਕਿਧਰੇ ਨਾ ਜਾਇਆ ਜਾ ਸਕਿਆ। ਫੇਰ 17 ਅਪ੍ਰੈਲ 1922 ਨੂੰ ਕਪੂਰਥਲੇ ਲੈ ਜਾਇਆ ਗਿਆ। ਕੰਵਰ ਸਾਹਿਬ ਤੇ ਬਖਸ਼ੀ ਪੂਰਨ ਸਿੰਘ ਦੇ ਦਖ਼ਲ ਦੇਣ ਉਤੇ ਨਜ਼ਰ-ਬੰਦੀ ਹਟਾ ਦਿੱਤੀ। ਪ੍ਰੰਤੂ 24 ਅਪ੍ਰੈਲ, 1922 ਨੂੰ ਮੁੜ ਕਪੂਰਥਲੇ ਬੁਲਾਇਆ ਗਿਆ। ਸੀ. ਆਈ. ਡੀ. ਦੀਆਂ ਰਿਪੋਰਟਾਂ ਸਦਕੇ ਇਸ ਵਾਰੀ ਰਾਜਕੁਮਾਰ ਅਤੇ ਕੌਰ ਸਾਹਿਬ ਦਾ ਵਿਉਹਾਰ ਕੁਝ ਰੁਖਾ ਸੀ। ਮੁੜ 21 ਅਗਸਤ, 1922 ਨੂੰ ਸੁਲਤਾਨਪੁਰ ਤਹਿਸੀਲ ਵਿਚ ਬੁਲਾ ਕੇ ਕਾਫੀ ਪ੍ਰੇਸ਼ਾਨ ਕੀਤਾ ਗਿਆ। ਫੇਰ ਕੌਰ ਸਾਹਿਬ ਦੇ ਰਸੂਖ਼ ਸਦਕਾ ਕਾਫੀ ਕੁਝ ਠੰਡ ਵਰਤ ਗਈ। ਕੌਰ ਭਾਈ ਸਾਹਿਬ ਦਾ ਚੰਗਾ ਆਦਰ ਕਰਦੇ ਸਨ। ਕੌਰ ਸਾਹਿਬ ਦੇ ਅਨੰਦ-ਕਾਰਜ ਦੀ ਰਸਮ ਭਾਈ ਸਾਹਿਬ ਨੇ ਹੀ ਕਰਵਾਈ ਸੀ।

ਸਿੰਘ ਸਭਾ ਦੇ ਦੀਵਾਨ ਕਰਨਾ ਕਰਵਾਉਣਾ ਅਤੇ ਉਨ੍ਹਾਂ ਵਿਚ ਕੀਰਤਨ ਕਰਨ ਜਾਣਾ ਭਾਈ ਜੁਆਲਾ ਸਿੰਘ ਜੀ ਦੀ ਵਿਸ਼ੇਸ਼ ਰੁਚੀ ਦਾ ਮਸਲਾ ਸੀ। ਉਹ ਮੁਢੋਂ ਹੀ ਇਹ ਅਲੂਣਾ ਸਿੱਲਾ ਚੱਟਦੇ ਆਏ ਸਨ। ਸਤੰਬਰ 1912 ਦੀ 18-19 ਤਾਰੀਖ਼ ਨੂੰ ਆਪ ਨੇ ਆਪ ਦੇ ਪਿੰਡ ਸੈਦਪੁਰ ਵਿਖੇ ਪਹਿਲੀ ਵਾਰ ਸਿੰਘ ਸਭਾ ਦਾ ਦੀਵਾਨ ਕੀਤਾ। ਇਸ ਦੀਵਾਨ ਵਿਚ ਸਮੇਂ ਦੇ ਉਘੇ ਰਾਗੀਆਂ ਨੇ ਕੀਰਤਨ ਦੀ ਸੇਵਾ ਨਿਭਾਈ। ਅਨੇਕਾਂ ਪ੍ਰਸਿਧ ਗੁਣੀ ਗਿਆਨੀ ਵਿਆਖਿਆਨ ਵਿਚਾਰ ਲਈ ਪਧਾਰੇ। ਅੰਮ੍ਰਿਤ-ਪ੍ਰਚਾਰ ਵੀ ਕੀਤਾ ਗਿਆ। ਸਾਰਾ ਖਰਚਾ ਭਾਈ ਜੁਆਲਾ ਸਿੰਘ ਜੀ ਨੇ ਆਪਣੇ ਪਾਸੋਂ ਕੀਤਾ। ਅਗਲੇ ਵਰੇ ਫੇਰ ਦੀਵਾਨ ਦੀ ਸਕੀਮ ਬਣਾਈ, ਪ੍ਰੰਤੂ ਕੁਝ ਲੋਕਾਂ ਦੇ ਵਿਰੋਧ ਅਧੀਨ ਪਿੰਡ ਵਾਲਿਆਂ, ਇਕ ਦੋ ਸਜਣਾਂ ਤੋਂ ਬਿਨਾਂ, ਕਿਸੇ ਪ੍ਰਕਾਰ ਦੀ ਸਹਾਇਤਾ ਕਰਨੋ ਸੰਕੋਚ ਹੀ ਕੀਤਾ, ਸਗੋਂ ਲਗਦੀ ਵਾਹ ਅੜਿਕੇ ਹੀ ਡਾਹੇ। ਇਸ ਵਾਰੀ ਸਾਰੀ ਨੱਸ-ਭੱਜ ਅਤੇ ਖ਼ਰਚ-ਖੇਚਲ ਦੀ ਛੱਟ ਭਾਈ ਸਾਹਿਬ ਦੇ ਸਿਰ ਹੀ ਪਈ। ਦੀਵਾਨ ਉਤੇ ਗੁਣੀ ਗਿਆਨੀ ਜ਼ਰੂਰ ਹੁੰਮ ਹੁਮਾ ਕੇ ਆਏ। ਇਲਾਕੇ ਦੇ ਸਾਰੇ ਪਤਵੰਤੇ, ਰਿਆਸਤ ਦੇ ਕਈ ਪ੍ਰਮੁੱਖ ਸਿੱਖ ਅਹਿਲਕਾਰ ਅਤੇ ਮਾਝੇ ਦੇ ਚੋਣਵੇਂ ਸਰਦਾਰ ਦੀਵਾਨ ਵਿਚ ਬੜੀ ਸ਼ਰਧਾ ਅਤੇ ਭਾਵਨਾ ਨਾਲ ਹਾਜ਼ਰ ਹੁੰਦੇ ਰਹੇ। ਇਹਨਾਂ ਵਿਚੋਂ ਬਖਸ਼ੀ ਪੂਰਨ ਸਿੰਘ ਜੇਹੇ ਭਾਈ ਸਾਹਿਬ ਦੀ ਗ੍ਰਿਫਤਾਰੀ ਸਮੇਂ ਕੰਮ ਆਏ।

ਭਾਵੇਂ ਭਾਈ ਜੁਆਲਾ ਸਿੰਘ ਜੀ ਦੀ ਰੁਚੀ ਵਿਸ਼ੇਸ਼ ਤੌਰ ਤੇ ਸਿੰਘ ਸਭਾ ਦੀ ਸੋਚਣੀ ਦੀ ਹਮਦਰਦ ਰਹੀ ਤਾਂ ਭੀ ਸਿੱਖੀ ਚੇਤਨਾ ਵਾਲੀਆਂ ਹੋਰਨਾਂ ਸੰਸਥਾਵਾਂ ਜਿਹਾ ਕਿ ਅਕਾਲੀ ਦਲ ਜਾਂ ਚੀਫ ਖਾਲਸਾ ਦੀਵਾਨ ਦੀ ਵਿਦਿਆ ਪ੍ਰਚਾਰ ਦੀ ਹਰ ਸਕੀਮ ਨੂੰ ਸਦਾ ਭਾਈ ਸਾਹਿਬ ਦਾ ਸਹਿਯੋਗ ਪ੍ਰਾਪਤ ਹੁੰਦਾ ਰਹਿੰਦਾ ਸੀ। ਇਸ ਕੰਮ ਵਿਚ ਆਪ ਨੇ ਕਦੇ ਵੀ ਆਰਥਿਕ ਲਾਭਕਾਰੀ ਦੀ ਚੇਤਨਾ ਨੂੰ ਸਾਹਮਣੇ ਨਹੀਂ ਲਿਆਂਦਾ ਸੀ।

20 ਜਨਵਰੀ, 1912 ਨੂੰ ਆਪ ਨੇ ਕੈਰੋਂ ਵਿਚ ਯਤੀਮ ਲੜਕੀਆਂ ਲਈ ਪਹਿਲੋਂ ਸਕੂਲ ਲਈ ਆਰਥਿਕ ਸਹਾਇਤਾ ਅਰਪਣ ਕੀਤੀ। 25 ਅਕਤੂਬਰ ਨੂੰ ਫੇਰ ਮਾਇਆ ਭੇਜੀ ਗਈ।

ਤਰਨਤਾਰਨ ਦੇ ਵਿਦਿਆਲੇ ਲਈ ਬਿਨਾ ਕੋਈ ਮੁਆਵਜ਼ਾ ਲਏ, ਟਾਪੂਆਂ ਦਾ ਦੌਰਾ ਕਰਕੇ, ਉਗਰਾਹੀ ਕੀਤੀ। ਇਸੇ ਰਕਮ ਨਾਲ ਵਿਦਿਆਲੇ ਦੀ ਇਮਾਰਤ ਉਸਾਰੀ ਗਈ। ਕੈਰੋਂ ਵਿਚ ਬੀਬੀਆਂ ਦੇ ਵਿਦਿਆਲੇ ਦੀ ਇਮਾਰਤ ਦੀ ਨੀਂਹ ਪੱਥਰ ਰਖਣ ਲਈ ਜਦੋਂ ਮਹਾਰਾਜਾ ਪਟਿਆਲਾ ਆਇਆ ਤਾਂ ਆਸਾ ਦੀ ਵਾਰ ਦਾ ਕੀਰਤਨ ਆਪ ਨੇ ਕੀਤਾ।

1922 ਦਸੰਬਰ ਵਿਚ ਗਯਾ ਕਾਂਗਰਸ ਦੇ ਇਜਲਾਸ ਸਮੇਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਭਾਈ ਕੁਸ਼ਾਲ ਸਿੰਘ ਹੱਥੀਂ ਭਾਈ ਜਵਾਲਾ ਸਿੰਘ ਜੀ ਨੂੰ ਸੱਦਾ ਭੇਜ ਕੇ ਬੁਲਾਇਆ ਅਤੇ ਭੇਜਿਆ ਗਯਾ ਵਿਚ ਇਸ ਮੌਕੇ ਉਤੇ ਅਕਾਲੀ ਦਲ ਦਾ ਸਮਾਗਮ ਵੀ ਜੁੜਿਆ ਹੋਇਆ ਸੀ ਅਤੇ ਭਾਈ ਸਾਹਿਬ ਦੇ ਕਥਨ ਅਨੁਸਾਰ ਉਨ੍ਹਾਂ ਦਿਨਾਂ ਵਿਚ ਸਿੰਧੀ ਲੋਕ ਅਕਾ-ਲੀਆਂ ਨੂੰ ਬੜੀ ਸ਼ਰਧਾ ਦੀ ਨਜ਼ਰ ਨਾਲ ਦੇਖਦੇ ਸਨ। ਕਿਹਾ ਗਿਆ ਹੈ ਕਿ ਉਹ ਅਕਾਲੀ-ਆਂ ਦੀ ਕਾਲੀ ਦਸਤਾਰ ਦੇਖ ਕੇ ਨਮਸਕਾਰਾਂ ਕਰਦੇ ਸਨ ਅਤੇ ਕਹਿੰਦੇ ਸਨ ਕਿ "ਧੰਨ ਭਾਗ! ਅਜ ਅਕਾਲੀ ਦੇਵਤਾ ਦੇ ਦਰਸ਼ਨ ਹੂਏ।" ਅਕਾਲੀਆਂ ਦੀ ਵਡਿਆਈ ਉਨ੍ਹਾਂ ਵਲੋਂ ਅਨੇਕਾਂ ਮੋਰਚਿਆਂ ਵਿਚ ਵਿਖਾਈ ਗਈ ਵਰਿਆਮਤਾ ਕਾਰਨ ਸੀ। ਭਾਈ ਜੁਆਲਾ ਸਿੰਘ ਜੀ ਨੇ ਗਯਾ ਵਿਚ ਚਾਰ ਦਿਨ ਰਹਿ ਕੇ ਕੀਰਤਨ ਅਤੇ ਬਾਣੀ ਦੀ ਵਿਆਖਿਆ ਦਾਂ ਪ੍ਰਵਾਹ ਚਲਾਇਆ ਸੀ।

ਫੇਰ 1927 ਦੇ ਮਾਰਚ ਵਿਚ ਹਰਿਦੁਆਰ ਕੁੰਭ ਦੇ ਮੇਲੇ ਉਤੇ ਭੀ ਆਪ ਨੂੰ ਸ਼੍ਰੋਮਣੀ ਅਕਾਲੀ ਦਲ ਦੇ ਦੀਵਾਨਾਂ ਵਿਚ ਕੀਰਤਨ ਕਰਨ ਲਈ ਘਲਿਆ ਗਿਆ ਸੀ। ਹਰਿਦੁਆਰ ਵਿਚ ਉਨ੍ਹੀ ਦਿਨੀਂ ਹੀ ਚੀਫ਼ ਖਾਲਸਾ ਦੀਵਾਨ ਵਲੋਂ ਵੀ ਦੀਵਾਨ ਸਜਾਏ ਗਏ। ਭਾਈ ਜੁਆਲਾ ਸਿੰਘ ਜੀ ਅਕਾਲੀ ਦੀਵਾਨਾਂ ਵਾਂਗ ਹੀ ਚੀਫ਼ ਖਾਲਸਾ ਦੀਵਾਨ ਦੇ ਦੀਵਾਨਾਂ ਵਿਚ ਭੀ ਉਸੇ ਸ਼ਰਧਾਂ ਅਤੇ ਭਾਵਨਾ ਨਾਲ ਕੀਰਤਨ ਕਰਨ ਦੀ ਸੇਵਾ ਨਿਭਾਉਂਦੇ ਰਹੇ ਸਨ।

ਨਾਮਧਾਰੀਆਂ ਦੇ ਕੇਂਦਰ ਭੈਣੀ ਸਾਹਿਬ ਅਤੇ ਵਖ ਵਖ ਥਾਂਵੀਂ ਹੋਣ ਵਾਲੇ 'ਰਾਧਾ ਸੁਆਮੀ ਮਤ ਵਿਚਾਰਨੀ ਸਭਾ ਜੋ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵਲੋਂ ਬਣਾਈ ਗਈ ਸੀ ਅਤੇ ਜਿਸ ਦੇ ਮੁਖੀ ਗਿਆਨੀ ਹਰਚਰਨ ਸਿੰਘ ਜੀ ਪ੍ਰਚਾਰਕ ਹੁੰਦੇ ਸਨ, ਦੇ ਦੀਵਾਨਾਂ ਵਿਚ ਵੀ ਸ਼ਾਮਲ ਹੋ ਕੇ ਆਪ ਗੁਰਬਾਣੀ ਦਾ ਕੀਰਤਨ, ਵਿਆਖਿਆ ਅਤੇ ਵਿਚਾਰ ਵਟਾਂ-ਦਰੇ ਸਫਲਤਾ ਨਾਲ ਕਰਦੇ ਰਹੇ। ਇਕ ਵਾਰੀ ਬਾਬਾ ਸਾਵਣ ਸਿੰਘ ਜੀ ਰਾਧਾ ਸੁਆਮੀ ਨਾਲ ਵੀ ਬਹਿਸ ਕਰਨੀ ਪਈ।

ਜਨਤਕ ਇਕੱਠਾਂ ਅਤੇ ਸੰਸਥਾਵਾਂ ਦੇ ਦੀਵਾਨਾਂ ਮੋਰਚਿਆਂ, ਸਾਕਿਆਂ ਆਦਿ ਤੋਂ ਅਲੱਗ ਵੀ ਭਾਈ ਜੁਆਲਾ ਸਿੰਘ ਜੀ ਦੀ ਮੰਗ ਗੁਰਦੁਆਰਾ ਸੁਧਾਰ ਦੇ ਦੁੱਖ-ਸੁੱਖ ਦੇ ਅਨੇਕਾਂ ਅਵਸਰਾਂ ਤੇ ਕੀਰਤਨ-ਵਿਖਿਆਨ ਲਈ ਵੱਡੇ ਘਰਾਂ ਵਿਚ ਵੀ ਹੁੰਦੀ ਰਹਿੰਦੀ ਸੀ। ਅਜਿਹੇ ਪਰਿਵਾਰਾਂ ਵਿਚੋਂ ਬਾਬਾ ਖੜਕ ਸਿੰਘ ਜੀ ਦਾ ਘਰਾਣਾ ਵੀ ਸੀ। ਇਵੇਂ ਹੀ ਰਾਜ

ਘਰਾਣੇ ਵੀ ਆਪ ਨੂੰ ਸਤਿਕਾਰ ਨਾਲ ਬੁਲਾਉਂਦੇ ਰਹਿੰਦੇ ਸਨ। ਖ਼ਾਸ ਕਰਕੇ ਕਪੂਰਥਲੇ ਦਾ ਰਾਜ ਪਰਿਵਾਰ, ਫ਼ਰੀਦਕੋਟ ਅਤੇ ਨਾਭੇ ਦੀਆਂ ਰਿਆਸਤਾਂ ਜ਼ਿਕਰ ਯੋਗ ਹਨ। ਸਮੇਂ ਸਮੇਂ ਇਨ੍ਹਾਂ ਰਿਆਸਤਾਂ ਦੇ ਰਾਜਿਆਂ ਮਹਾਰਾਜਿਆਂ ਵਲੋਂ ਆਪਣੇ ਮਹੱਲਾਂ ਵਿਚ ਬੁਲਾ ਕੇ ਆਪ ਜੀ ਪਾਸੋਂ ਗੁਰਬਾਣੀ ਦਾ ਕੀਰਤਨ ਸੁਣਿਆ ਜ਼ਾਂਦਾ ਅਤੇ ਜਨਮ-ਦਿਨ, ਅਨੰਦ ਕਾਰਜ ਦੀਆਂ ਰਸਮਾਂ ਸੰਪੂਰਨ ਕਰਾਈਆਂ ਜਾਂਦੀਆਂ ਸਨ। ਰਾਜਾ ਸਾਹਿਬ ਫਰੀਦਕੋਟ ਅਤੇ ਕਪੂਰ-ਥਲਾ ਦੇ ਕੰਵਰ ਸਾਹਿਬ ਦੇ ਅਨੰਦ ਕਾਰਜ ਆਪ ਜੀ ਦੁਆਰਾ ਕਰਾਏ ਗਏ ਸਨ ਅਤੇ ਨਾਭਾ ਦੇ ਟਿੱਕਾ ਪ੍ਰਤਾਪ ਸਿੰਘ ਜੀ ਨੂੰ ਅੰਮ੍ਰਿਤ ਛਕਾਉਣ ਸਮੇਂ ਆਪ ਨੇ ਕੀਰਤਨ ਵੀ ਕੀਤਾ ਅਤੇ ਪੰਜਾਂ ਪਿਆਰਿਆਂ ਵਿਚਵੀ ਸ਼ਾਮਿਲ ਹੋਏ।

ਆਪ ਨੂੰ ਸ੍ਰੀ ਦਰਬਾਰ ਸਾਹਿਬ, ਸ੍ਰੀ ਅੰਮ੍ਰਿਤਸਰ ਸਾਹਿਬ ਵਿਚ ਵੀ ਕੀਰਤਨ ਕਰਨ ਦਾ ਸੁਭਾਗ ਪ੍ਰਾਪਤ ਹੋਇਆ ਸੀ। ਪਹਿਲੀ ਵਾਰੀ ਆਪ ਨੂੰ 11 ਮਾਰਚ, 1916 ਨੂੰ; ਸੰਤ ਬਾਬਾ ਸ਼ਾਮ ਸਿੰਘ ਜੀ ਨੇ, ਜੋ ਤਿਪਹਿਰੇ ਦਾ ਕੀਰਤਨ ਕੀਤਾ ਕਰਦੇ ਸ਼ਨ, ਆਪਣੀ ਥਾਂ ਕੀਰਤਨ ਕਰਨ ਲਈ ਪ੍ਰੇਰਿਆ। ਕੀਰਤਨ ਸੁਣ ਕੇ ਬਾਬਾ ਸ਼ਾਮ ਸਿੰਘ ਜੀ ਬਹੁਤ ਪ੍ਰਸੰਨ ਹੋਏ ਅਤੇ ਖੁਲ੍ਹ ਕੇ ਪ੍ਰਸੰਸਾ ਕੀਤੀ। ਫੇਰ 1922 ਵਿਚ ਕਾਰ ਸੇਵਾ ਸਮੇਂ ਆਪ ਨੂੰ ਕਈ ਵਾਰੀ ਇਹ ਸੁਭਾਗ ਪ੍ਰਾਪਤ ਹੋਇਆ। ਇਸ ਮੌਕੇ ਉਤੇ ਆਪ ਨੇ ਉਗਰਾਹੀ ਦੀ ਸੇਵਾ ਵੀ ਕੀਤੀ ਅਤੇ ਅਨੇਕਾਂ ਸੰਗਤਾਂ ਸਮੇਤ ਉਸ ਪਵਿੱਤਰ ਬਾਜ਼ ਦੇ ਦਰਸ਼ਨ ਵੀ ਕੀਤੇ, ਜਿਸ ਬਾਰੇ ਸੰਗਤਾਂ ਦਾ ਵਿਸ਼ਵਾਸ ਸੀ ਕਿ ਇਹ ਸ੍ਰੀ ਦਸਮੇਸ਼ ਪਿਤਾ ਜੀ ਦੇ ਕਰਕਮਲਾਂ ਤੇ ਬਿਰਾਜਣ ਵਾਲਾ ਹਜ਼ੂਰ ਦਾ ਪ੍ਰਸਿਧ ਚਿੱਟਾ ਬਾਜ ਸੀ। ਸ਼ਰਧਾਵਾਨਾਂ ਨੂੰ ਇਸ ਬਾਜ਼ ਦੇ ਦਰਸ਼ਨ, ਕਈ ਔਘਟ-ਘਾਟੀਆਂ ਪਾਰ ਕਰਦੇ ਸਮੇਂ ਪ੍ਰਾਪਤ ਹੁੰਦੇ ਰਹੇ ਹਨ ਅਤੇ ਔਕੜਾਂ ਨੂੰ ਧੀਰਜ ਨਾਲ ਪਾਰ ਕਰਨ ਦਾ ਬਲ ਮਿਲਦਾ ਰਿਹਾ ਹੈ।

ਆਪਣੇ ਕੀਰਤਨੀ ਦੌਰਿਆਂ ਸਮੇਂ ਆਪ ਅੰਮ੍ਰਿਤ ਪ੍ਰਚਾਰ ਵੀ ਕਰਾਇਆ ਕਰਦੇ ਸਨ। 13-14 ਜਨਵਰੀ, 1912 ਨੂੰ ਅਜਿਹੇ ਹੀ ਇਕ ਕੀਰਤਨ ਦਰਬਾਰ ਵਿਚ ਆਪ ਦੀ ਰਸਨਾ ਤੋਂ ਗੁਰਬਾਣੀ ਅਤੇ ਸ਼ਬਦ ਦੀ ਵਿਆਖਿਆ ਸੁਣੀ ਅਤੇ ਪ੍ਰਭਾਵਿਤ ਹੋ ਕੇ ਪਿਛੋਂ ਜਥੇਦਾਰ ਊਧਮ ਸਿੰਘ ਜੀ ਨਾਗੋਕੇ ਨੇ ਅੰਮ੍ਰਿਤ ਛਕਿਆ ਸੀ। ਇਸ ਮੌਕੇ ਉਤੇ ਕਥਾ ਗਿਆਨੀ ਠਾਕਰ ਸਿੰਘ ਜੀ ਨੇ ਕੀਤੀ। 24 ਜਨਵਰੀ 1912 ਨੂੰ ਬਸੰਤ ਪੰਚਮੀ ਦੇ ਦਿਨ, ਕਪੂਰਥਲੇ ਵਿਚ ਗੁਰਦੁਆਰੇ ਦੀ ਨੀਂਹ ਰੱਖੀ ਗਈ ਸੀ ਇਸ ਮੌਕੇ ਉਤੇ ਕੀਰਤਨ ਭਾਈ ਜੁਆਲਾ ਸਿੰਘ ਜੀ ਨੇ ਹੀ ਕੀਤਾ ਸੀ। ਕਪੂਰਥਲੇ ਵਿਚ ਹੀ ਬਾਬਾ ਖੜਕ ਸਿੰਘ ਜੀ ਦੇ ਆਉਣ ਉਤੇ ਅਕਾਲੀ ਦਲ ਵਲੋਂ ਭਾਰੀ ਕਾਨਫਰੰਸ ਕੀਤੀ ਗਈ ਤਾਂ ਭੀ ਕੀਰਤਨ ਆਸਾ ਦੀ ਵਾਰ ਅਤੇ ਗੁਰਮਤ ਪ੍ਰਚਾਰ ਦੀ ਸੇਵਾ ਭਾਈ ਜੁਆਲਾ ਸਿੰਘ ਜੀ ਨੇ ਹੀ ਨਿਭਾਈ।

ਸਿੱਖ ਧਾਰਮਿਕ ਹਲਕਿਆਂ ਵਿਚ ਜੋ ਸਤਿਕਾਰ ਆਪ ਨੂੰ ਹਾਸਲ ਸੀ ਉਸ ਦਾ ਪ੍ਰਮਾਣ ਇਕ ਘਟਨਾ ਵਿਚੋ ਵੇਖਿਆ ਜਾ ਸਕਦਾ ਹੈ ਕਿ ਮਹਾਨ ਕੋਸ਼ ਦੇ ਛਪਣ ਉਤੇ ਉਸ ਦੀ ਪਹਿਲੀ ਕਾਪੀ ਭਾਈ ਸਾਹਿਬ ਭਾਈ ਕਾਨ੍ਹ ਸਿੰਘ ਜੀ ਨਾਭਾ ਆਪ ਲੈ ਕੇ ਭਾਈ ਜੁਆਲਾ ਸਿੰਘ ਜੀ ਨੂੰ ਭੇਟ ਕਰਨ ਲਈ ਉਹ ਕਪੂਰਥਲੇ ਪੁਜੇ ਸਨ ਤੇ ਮਹਾਰਾਜਾ ਸਾਹਿਬ ਦੇ ਮਹੱਲ ਵਿਚ ਭਾਈ

ਸਾਹਿਬ ਨੂੰ ਬੁਲਾ ਕੇ ਮਹਾਨਕੋਸ਼ ਭੇਂਟ ਕੀਤਾ ਸੀ। ਉਸ ਤੋਂ ਪਹਿਲਾਂ ਡੇਰਾ ਬਾਬਾ ਅਜਾਪਾਲ ਸਿੰਘ ਜੀ ਦੇ ਮਹੰਤ ਭਾਈ ਬਿਸ਼ਨ ਸਿੰਘ ਜੀ ਨੇ ਇਕ ਵਡਮੁੱਲਾ ਚੋਗਾ ਆਪ ਦੀ ਪ੍ਰਸੰਸਾ ਵਜੋਂ ਆਪ ਨੂੰ ਭੇਟ ਕੀਤਾ ਸੀ।

ਭਾਈ ਜੁਵਾਲਾ ਸਿੰਘ ਜੀ ਦੇ ਕੀਰਤਨੀ-ਜਥੇ ਦਾ ਵਿਸਤਾਰ ਪਹਿਲਾਂ ਦਸਿਆ ਜਾ ਚੁੱਕਾ ਹੈ। ਪਿਛੋਂ ਆ ਕੇ ਆਪ ਨੇ ਚਾਰ ਤਊਸਾਂ ਦੀ ਥਾਂ ਦੋ ਤਾਊਸ ਕਰ ਦਿਤੇ ਸਨ। ਅਕਸਰ ਜਿਸ ਸ਼ਬਦ ਦਾ ਕੀਰਤਨ ਕਰਦੇ ਪਹਿਲਾਂ ਬੜੇ ਠਰੰਮ੍ਹੇ ਨਾਲ ਪਾਠ ਕਰ ਲੈਂਦੇ ਸਨ ਤਾਂਕਿ ਸਰੋਤਿਆਂ ਨੂੰ ਕੀਰਤਨ ਸਮਝ ਆ ਜਾਵੇ। ਕਈ ਵਾਰੀ ਰਾਗ ਤੇ ਤਾਲ ਦੀ ਸੂਚਨਾ ਵੀ ਦੇ ਦੇਂਦੇ। ਉਹ ਧਰੁਪਦ, ਬਿਸ਼ਨਪਦ, ਧੁਨੀਆਂ, ਵਾਰਾਂ ਆਦਿ ਸਭੀ ਪ੍ਰਕਾਰ ਤੇ ਤਾਲਾਂ ਪੜਤਾਲਾਂ ਵਿਚ ਗਾ ਲੈਂਦੇ ਸਨ। ਉਨ੍ਹਾਂ ਦੇ ਕੀਰਤਨ ਦਾ ਢੰਗ ਪੁਰਾਤਨ ਅਤੇ ਸ਼ਾਸ-ਤ੍ਰੀਯ ਰਾਗਾਂ ਵਿਚ ਬੱਝਿਆ ਹੁੰਦਾ ਸੀ ਅਤੇ

(ੳ) ਸਭ ਤੋਂ ਪਹਿਲਾਂ ਸਾਜ਼ਾਂ ਉਤੇ ਰਾਗ ਦਾ ਲਹਿਰਾ ਵਜਾ ਕੇ ਰੂਪ ਉਘਾੜਦੇ ਫੇਰ

(ਅ) ਚੌਤਾਲੇ ਜਾਂ ਧਮਾਰ ਵਿਚ ਮੰਗਲਾਚਰਣ ਉਚਾਰਦੇ; ਉਪਰੰਤ

(ੲ) ਧਰੁਪਦ ਜਾਂ ਕਿਸੇ ਕਠਿਨ ਅਥਵਾ ਬਿਖੜੇ ਤਾਲ ਵਿਚ ਸ਼ਬਦ ਦਾ ਗਾਇਨ ਕੀਤਾ ਜਾਂਦਾ ;

(ਸ) ਕਿਸੇ ਪ੍ਰਚਲਿਤ ਅਤੇ ਸਮੇਂ ਅਨੁਕੂਲ ਕਿਸੇ ਸੁਖੈਨ ਰਾਗ ਜਾਂ ਧੁਨੀ ਵਿਚ, ਜਿਸ ਦਾ ਸਾਥ ਸ੍ਰੋਤੇ ਵੀ ਦੇ ਸਕਦੇ ਹੋਣ, ਕੋਈ ਸਿਖਿਆਦਾਇਕ ਸ਼ਬਦ ਲੈ ਕੇ ਉਸ ਦੀ ਵਿਆਖਿਆ ਕਰਦੇ,

(ਹ) ਅੰਤ ਵਿਚ ਗਾਏ ਜਾਂ ਰਹੇ ਰਾਗ ਦੀ ਪਉੜੀ ਗਾ ਕੇ ਭੋਗ ਪਾਉਂਦੇ।

ਕੇਵਲ ਕਲਾਕਾਰੀ ਦਿਖਾਣ ਲਈ ਤਾਨ ਪਲਟੇ ਜਾਂ ਲੈਕਾਰੀ ਦੀਆਂ ਵੰਡਾਂ ਉਤੇ ਆਪਣਾ ਅਧਿਕਾਰ ਦਿਖਾਉਣ ਦਾ ਆਪ ਨੂੰ ਸ਼ੌਂਕ ਨਹੀਂ ਸੀ, ਪਰੰਤੂ ਕਠਿਨ ਰਾਗਾਂ ਅਤੇ ਤਾਲਾਂ ਦੀ ਗਾਇਕੀ ਸਮੇਂ ਉਚਿਤ ਤਾਨ ਪਲਟਾ ਖਾਸ ਕਰਕੇ ਮੀਂਡ, ਬਹਿਲਾਵੇ ਅਤੇ ਬਹੁ-ਭਾਂਤੀ ਲੈਕਾਰੀ ਦਾ ਸਮਾਂ ਬੰਨ੍ਹ ਦਿੰਦੇ ਸਨ।

ਪ੍ਰਸਿੱਧ ਪੰਥ ਹਸਤੀਆਂ ਦੇ ਜ਼ਿਕਰ ਵੇਲੇ ਭਾਈ ਜੁਵਾਲਾ ਸਿੰਘ ਜੀ ਦੇ ਸਬੰਧ ਵਿਖੇ ਡਾ: ਦਵਿੰਦਰ ਸਿੰਘ ਜੀ ਵਿਦਿਆਰਥੀ ਨੇ ਇਕ ਵੇਰ ਦਸਿਆ ਸੀ ਕਿ ਇਕ ਵਾਰ ਭਾਈ ਜੁਆਲਾ ਸਿੰਘ ਜੀ ਨਾਭੇ ਪਧਾਰੇ। ਇਕ ਗੁਰਦੁਆਰੇ ਵਿਚ ਦੀਵਾਨ ਦਾ ਪ੍ਰਬੰਧ ਕੀਤਾ ਗਿਆ। ਭਾਈ ਸਾਹਿਬ ਦੇ ਨਾਉਂ ਤੇ ਕੁਝ ਸਿੰਘਾਂ ਦੇ ਪ੍ਰੇਰਨਾ ਨਾਲ ਸ਼ਹਿਰ ਦੀ ਸੰਗਤ ਚੋਖੀ ਗਿਣਤੀ ਵਿਚ ਹਾਜ਼ਰ ਹੋਈ ਪਰੰਤੂ ਇਸ ਸੰਗਤ ਵਿਚ ਸ਼ਾਸਤ੍ਰੀ ਸੰਗੀਤ ਦੀ ਰੁਚੀ ਰਖਣ ਵਾਲੇ ਲੋਕ ਲਗਭਗ ਨਾਹ ਦੇ ਬਰਾਬਰ ਸੀ। ਦੀਵਾਨ ਸਰਦੀਆਂ ਦੀ ਰੁੱਤੇ ਸ਼ਾਮ ਦੇ ਅੱਠ ਵਜੇ ਅਰੰਭ ਹੋਇਆ। ਭਾਈ ਸਾਹਿਬ ਨੇ ਰਾਗ ਸੋਰਠ ਵਿਚ 'ਧੰਨ ਜਣੇਦੀ ਮਾਉਂ' ਵਾਲਾ ਸ਼ਬਦ ਅਰੰਭ ਕੀਤਾ। ਪੂਰੇ ਤਿੰਨ ਘੰਟੇ ਤਕ ਇਹੋ ਸ਼ਬਦ ਚਲਦਾ ਰਿਹਾ

ਪਰੰਤੂ ਹੈਰਾਨੀ ਵਾਲੀ ਗਲ ਇਹ ਸੀ ਕਿ ਸ੍ਰੋਤੇ ਇਸ ਤਰ੍ਹਾਂ ਅਡੋਲ ਬੈਠੇ ਰਹੇ ਜਿਵੇਂ ਕਿਸੇ ਮਸਤੀ ਦੀ ਗੜੂੰਦ ਨੇ ਜਕੜ ਰਖੇ ਹੋਣ। ਤਾਊਸ ਦੀ ਸੰਗਤ ਅਤੇ ਮੀਡਾਂ ਭਰੀ ਗਮਕ ਦੀ ਵਿਆਪਕਤਾ ਜਾਣੋਂ ਸਾਰੇ ਵਾਤਾਵਰਣ ਵਿਚ ਘੁਲ ਗਈ ਹੋਈ ਸੀ ਅਤੇ ਰਾਤ ਦੀ ਠਰੀ ਚਾਨਣੀ ਜਾਣੋਂ ਕੋਈ ਅਗੰਮੀ ਸੁਨੇਹਾ ਗੁਣ ਗੁਣਾ ਰਹੀ ਸੀ। ਬਿਨਾ ਕਿਸੇ ਲਾਊਡ ਸਪੀ-ਕਰ ਦੇ ਭੀ ਭਾਈ ਸਾਹਿਬ ਦੀ ਆਂਵਾਜ਼ ਦੀ ਕੋਮਲ ਤੋਂ ਕੋਮਲ ਥਿਰਕਣੀ ਵੀ ਹਰ ਇਕ ਸ੍ਰੋਤੇ ਦੇ ਕੰਨਾਂ ਵਿਚ ਘੁਲ ਰਹੀ ਸੀ।

ਆਪ ਦੇ ਸੰਗੀਤ ਦੀ ਇਸੇ ਸੂਖਮਤਾ ਅਤੇ ਉਤਮਤਾ ਤੋਂ ਪ੍ਰਭਾਵਿਤ ਹੋ ਕੇ ਕੇ ਪ੍ਰਸਿਧ ਸੰਤ ਕਰਤਾਰ ਸਿੰਘ ਜੀ ਨੇ ਸੰਤ ਜਗਤ ਸਿੰਘ ਜੀ ਠੱਟਾ ਦਮਦਮਾ ਵਾਲਿਆਂ ਦੀ ਪ੍ਰੇਰਣਾ ਨਾਲ ਸਾਲ 1931 ਵਿਚ ਭਾਈ ਜੁਵਾਲਾ ਸਿੰਘ ਜੀ ਪਾਸੋਂ ਤਾਊਸ ਸਿਖਣਾ ਸ਼ੁਰੂ ਕੀਤਾ ਸੀ। ਫੇਰ ਦੋ ਸਾਲਾਂ ਪਿਛੋਂ ਹੋਰ ਜ਼ਰੂਰੀ ਪੰਥਕ ਰੁਝੇਵਿਆਂ ਕਾਰਨ ਇਸ ਵਿਚ ਅਧਿਕ ਸਮਾਂ ਨਾ ਦੇ ਸਕੇ। ਇਹ ਸੰਤ ਕਰਤਾਰ ਸਿੰਘ ਜੀ ਉਹੀ ਮਹਾਪੁਰਸ਼ ਹਨ ਜਿਨ੍ਹਾਂ ਨੇ ਪਿਛਲੇ ਸਾਲਾਂ ਵਿਚ ਹਰਮਿੰਦਰ ਸਾਹਿਬ ਦੇ ਸੋਨੇ ਦੀ ਸੇਵਾ ਕਰਵਾਈ ਅਤੇ ਜਿਥੇ ਪਹਿਲੋਂ ਸੋਨਾਂ ਨਹੀਂ ਲਗਿਆ ਸੀ ਉਥੇ ਸੋਨਾ ਲਗਾਉਣ ਦਾ ਕੰਮ ਅਗੇ ਵਧਾਇਆ। ਮੰਜੀ ਸਾਹਿਬ ਦੀਵਾਨ ਹਾਲ, ਸ੍ਰੀ ਅੰਮ੍ਰਿਤਸਰ ਨੂੰ ਸੰਪੂਰਨ ਕੀਤਾ। ਸ੍ਰੀ ਹੱਟ ਸਾਹਿਬ ਤੇ ਗੁਰਦੁਆਰਾ ਸ੍ਰੀ ਬੇਰ ਸਾਹਿਬ (ਸੁਲਤਾਨਪੁਰ ਲੋਧੀ), ਸ੍ਰੀ ਗੋਇੰਦਵਾਲ ਸਾਹਿਬ ਅਕੇ ਤਖਤ ਸ੍ਰੀ ਪਟਨਾ ਸਾਹਿਬ ਆਦਿ ਗੁਰਦੁਆਰਿਆਂ ਦੀਆਂ ਇਮਾਰਤਾਂ ਦੀ ਸ਼ਾਨਦਾਰ ਤੇ ਵਡਮੁੱਲੀ ਸੇਵਾ ਕਰਾਈ ਹੈ ਅਤੇ ਕਰ-ਵਾ ਰਹੇ ਹਨ। ਆਪ ਬੜੇ ਵਿਦਵਾਨ, ਨਿਰਮਾਨ, ਨਿਸ਼ਕਾਮ ਤੇ ਤਿਆਗੀ ਪੰਥ ਸੇਵੀਂ ਹਨ।

ਭਾਈ ਜੁਵਾਲਾ ਸਿੰਘ ਜੀ ਦੇ ਸਫਲ ਤੇ ਪੂਰਨ ਸਿਖਿਆ ਲੈਣ ਵਾਲੇ ਸ਼ਾਗਿਰਦਾਂ ਵਿਚ ਉਨ੍ਹਾਂ ਦੇ ਸਪੁਤਰ ਭਾਈ ਅਵਤਾਰ ਸਿੰਘ ਜੀ ਅਤੇ ਭਾਈ ਗੁਰਚਰਨ ਸਿੰਘ ਜੀ ਮੁਖੀਆ ਹਨ। ਆਪ ਨੇ ਆਪਣੇ ਘਰਾਨੇ ਦੀ ਗਾਇਕੀ ਨੂੰ ਨਾ ਕੇਵਲ ਸੁਣਾਇਆ ਸਿਖਾਇਆ ਹੀ ਹੈ, ਸਗਵਾਂ ਨੋਟੇਸ਼ਨ ਕਰਕੇ ਦੋ ਵਡੀਆਂ ਪੁਸਕਤਾਂ ਵਿਚ 'ਗੁਰਬਾਣੀ ਸੰਗੀਤ ਪ੍ਰਾਚੀਨ ਰੀਤ ਰਤ-ਨਾਵਲੀ' ਨਾਉਂ ਹੇਠ ਪੰਜਾਬੀ ਯੂਨੀਵਰਸਿਟੀ, ਪਟਿਆਲਾ ਵਲੋਂ ਛਪਵਾ ਵੀ ਦਿਤਾ ਹੈ ਅਤੇ ਉਨ੍ਹਾਂ ਦੀ ਗਾਇਕੀ ਦਾ ਸਰੂਪ ਟੇਪ-ਰੀਕਾਰਡ ਵੀ ਕਰਵਾ ਦਿਤਾ ਹੈ। ਹੋਰ ਪ੍ਰਸਿਧ ਸ਼ਾਗਿ-ਰਦਾਂ ਵਿਚ ਭਾਈ ਗੁਪਾਲ ਸਿੰਘ, ਭਾਈ ਖੜਕ ਸਿੰਘ ਜੀ ਰਾਗੀ ਸ੍ਰੀ ਤਰਨ ਤਾਰਨ ਵਾਲੇ, ਭਾਈ ਜੈ ਦੇਵ ਸਿੰਘ ਜੀ, ਭਾਈ ਅਰਜਨ ਸਿੰਘ ਜੀ ਤਰੰਗੜ ਅਤੇ ਭਾਈ ਭਗਤ ਸਿੰਘ ਜੀ ਜਲੰਧਰ ਵਾਲੇ ਆਦਿ ਸਨ।

ਅਜਿਹੇ ਦ੍ਰਿੜ ਇਰਾਦੇ ਵਾਲੇ ਕੀਰਤਨ ਦੇ ਮਹਾਨ ਰਸੀਏ ਅਤੇ ਕੋਮਲ ਭਾਵੀ ਕਲਾ-ਕਾਰ ਨੂੰ "ਨਿਰਵੈਰ" ਨਾਲ 'ਵੈਰ ਕਮਾਵਣ ਵਾਲੇ' ਅੰਸਰਾਂ ਵਲੋਂ ਦੋ ਵਾਰੀ ਸੰਖੀਆ ਦਿਤੇ ਜਾਣ ਦੀ ਕੋਝੀ ਹਰਕਤ ਹੋਈ, ਪਰ ਉਸ ਸਮੇਂ ਅਕਾਲ ਪੁਰਖ ਨੇ ਹੱਥ ਦੇ ਕੇ ਰੱਖ ਲਿਆ। ਅੰਤ ਅੱਸੀ ਵਰ੍ਹੇ ਦੀ ਘਾਲ ਭਰੀ ਪ੍ਰਸੰਸਾਯੋਗ ਉਮਰ ਭੋਗ ਕੇ ਇਹ ਉਦੱਮੀ ਜਿੰਦੜੀ 29 ਮਈ, 1952 ਨੂੰ ਸ਼ਬਦ ਨਾਲ ਖੇਡਦੀ ਸ਼ਬਦ ਰੂਪ ਹੋ ਗਈ।



# ਭਾਈ ਸਾਹਿਬ ਭਾਈ ਜਵਾਲਾ ਸਿੰਘ ਜੀ ਰਾਗੀ

**ਜ਼ੈਲਦਾਰ ਬਿਸ਼ਨ ਸਿੰਘ ਜੀ**

ਸੈਦਪੁਰ (ਠੱਠਾ ਟਿੱਬਾ) ਵਾਲੇ ਭਾਈ ਸਾਹਿਬ ਭਾਈ ਜੁਵਾਲਾ ਸਿੰਘ ਜੀ ਰਾਗੀ ਜੋ ਕਿ ਇਸ ਵੇਲੇ ਭਾਵੇਂ ਸੰਸਾਰ ਵਿਚੋਂ ਜਾ ਚੁਕੇ ਹੋਏ ਹਨ ਪਰ ਉਨ੍ਹਾਂ ਦੀ ਮਿੱਠੀ ਯਾਦ ਕਈ ਖਾਨ-ਦਾਨਾਂ ਦੇ ਦਿਲਾਂ ਵਿਚ ਅਜੇ ਤਕ ਬਹੁਤ ਡੂੰਘੀ ਸਮਾਈ ਹੋਈ ਹੈ। ਉਨ੍ਹਾਂ ਖਾਨਦਾਨਾਂ ਵਿਚੋਂ ਇਕ ਮੇਰਾ ਖਾਨਦਾਨ ਹੈ। ਮੇਰੇ ਬਾਬਾ ਜੀ ਜ਼ੈਲਦਾਰ ਵਧਾਵਾ ਸਿੰਘ ਜੀ ਆਪਣੇ ਵੇਲੇ ਦੇ ਇਕ ਬੜੇ ਤਪਤੇਜ ਵਾਲੇ ਮਨੁੱਖ ਸਨ। ਸਰਕਾਰੇ ਦਰਬਾਰੇ ਤੇ ਹੋਰ ਇਲਾਕੇ ਵਿਚ ਉਹ ਬਹੁਤ ਸਤਿਕਾਰੇ ਹੋਏ ਸਨ। ਉਨ੍ਹਾਂ ਦੇ ਦਿਲ ਵਿਚ ਜੋ ਭਾਈ ਸਾਹਿਬ ਲਈ ਸਤਿਕਾਰ ਮੈਂ ਆਪਣੀ ਛੋਟੀ ਆਯੂ ਵਿਚ ਦੇਖਿਆ ਸੀ ਉਹ ਬਿਆਨ ਤੋਂ ਬਾਹਰਾ ਹੀ ਹੈ, ਉਸੇ ਤਰ੍ਹਾਂ ਆਪਣੇ ਪਿਤਾ ਸ੍ਰ: ਸਾਧੂ ਸਿੰਘ ਜੀ ਤੇ ਚਾਚਾ ਮੇਜਰ ਜਗਤ ਸਿੰਘ ਜੀ ਵਲੋਂ ਭਾਈ ਸਾਹਿਬ ਜੀ ਦਾ ਹੁੰਦਾ ਅਦਬ ਦੇਖਕੇ ਭਾਈ ਸਾਹਿਬ ਲਈ ਸ਼ਰਧਾ ਸਤਿਕਾਰ ਮੇਰੇ ਭੀ ਰੋਮ ਰੋਮ ਵਿਚ ਸਮਾਇਆ ਹੋਇਆ ਹੈ। ਭਾਈ ਸਾਹਿਬ ਜੀ ਭੀ ਮੇਰੇ ਬਜ਼ੁਰਗਾਂ ਤੇ ਸਾਡੇ ਪਰਵਾਰ ਦੇ ਮੈਂਬਰਾਂ ਨੂੰ ਆਪਣੇ ਨਿਜੀ ਸੰਬੰਧੀਆਂ ਨਾਲੋਂ ਭੀ ਜ਼ਿਆਦਾ ਪਿਆਰ ਤੇ ਸਤਿਕਾਰ ਨਾਲ ਮਿਲਿਆ ਕਰਦੇ ਸਨ। ਉਹ ਮਿਲਾਪ ਦੀਆਂ ਘਟਨਾਵਾਂ ਜੋ ਆਪਣੀ ਅਖੀਂ ਡਿਠੀਆਂ ਸਨ, ਚੇਤੇ ਕਰਕੇ ਹੁਣ ਭੀ ਮੇਰੇ ਸਾਰੇ ਬਦਨ ਵਿਚ ਇਕ ਆਤਮਿਕ ਸੁਆਦ ਦੀ ਝਰਨਾਟ ਜਹੀ ਛਿੜ ਜਾਂਦੀ ਹੈ! ਉਂਞ ਭਾਵੇਂ ਮੈਂ ਇਹ ਭੀ ਸੁਣਿਆ ਕਰਦਾ ਸੀ ਕਿ ਭਾਈ ਜੁਵਾਲਾ ਸਿੰਘ ਜੀ ਸਾਰੇ ਪੰਜਾਬ ਤੇ ਹਿੰਦੁਸਤਾਨ ਵਿਚ ਹੀ ਨਹੀਂ ਬਲਕਿ ਟਾਪੂਆਂ ਤਕ ਵੀ ਬੜੇ ਮਸ਼ਹੂਰ ਰਾਗੀ ਹਨ ਤੇ ਉਨ੍ਹਾਂ ਨੇ ਆਪਣੇ ਕੀਰਤਨ ਪ੍ਰਚਾਰ ਰਾਹੀਂ ਬਹੁਤ ਮੁਸ਼ਕਿਲਾਂ ਸਹਿਣ ਕਰਕੇ ਗੁਰਸਿਖੀ ਦਾ ਪ੍ਰਚਾਰ ਕੀਤਾ ਪਰ ਇਸ ਮਜਮੂਨ ਵਿਚ ਮੈਂ ਕੁਝ ਉਹ ਖਾਸ ਘਟਨਾਵਾਂ ਹੀ ਬਿਆਨ ਕਰਦਾ ਹਾਂ ਜਿਨ੍ਹਾਂ ਦਾ ਕਿ ਮੇਰੇ ਨਾਲ ਤੇ ਮੇਰੇ ਪ੍ਰਵਾਰ ਦੇ ਬਜ਼ੁਰਗਾਂ ਨਾਲ ਬਹੁਤ ਗਹਿਰਾ ਸਬੰਧ ਰਿਹਾ ਸੀ। ਮੇਰੀ ਸੁਰਤ ਤੋਂ ਪਹਿਲਾਂ ਦਾ ਹੀ ਭਾਈ ਸਾਹਿਬ ਜੀ ਦਾ ਸਾਡੇ ਘਰ ਆਉਣ ਜਾਣ ਬਣਿਆ ਸੀ। ਮੈਂ ਛੋਟੇ ਹੁੰਦੇ ਹੀ ਪੁਰਾਣੇ ਸਿੰਘਾਂ ਦੀਆਂ ਮਿਲਣੀਆਂ ਦੀਆਂ ਅਸਚਰਜ ਕਹਾਣੀਆਂ ਸੁਣੀਆਂ ਸਨ ਕਿ ਪੁਰਾਣੇ ਸਿੱਖ ਜਦੋਂ ਕਦੇ ਦੂਜੇ ਸਿਖ ਨੂੰ ਮਿਲਿਆ ਕਰਦੇ ਸਨ ਤਾਂ ਉਹ ਸਿੱਖ ਦੇ ਦਰਸ਼ਨ ਵਿਚੋਂ ਗੁਰੂ ਗੋਬਿੰਦ ਸਿੰਘ ਜੀ ਦੇ ਦਰ-ਸ਼ਨ ਦਾ ਹੀ ਅਨੰਦ ਮਾਣਿਆ ਕਰਦੇ ਸਨ। ਏਦਾਂ ਦਾ ਪਿਆਰ ਸਤਿਕਾਰ ਦਾ ਨਕਸ਼ਾ ਹੀ ਮੈਂ ਆਪਣੇ ਬਾਬਾ ਜੀ ਤੇ ਭਾਈ ਸਾਹਿਬ ਜੀ ਦੀਆਂ ਮੁਲਾਕਾਤਾਂ ਵੇਲੇ ਤਕਦਾ ਹੁੰਦਾ ਸੀ।

'ਇਹ ਮੈਨੂੰ ਪਤਾ ਨਹੀਂ ਕਿ ਕਿਸ ਸਾਲ, ਮਹੀਨੇ ਜਾਂ ਕਿਸ ਦਿਨ ਕਿਸ ਸ਼ੁਭ ਘੜੀ ਤੇ ਕਿਸ ਸਮਾਗਮ ਵਿਚ ਮੇਰੇ ਬਾਬਾ ਜੀ ਨੇ ਭਾਈ ਸਾਹਿਬ ਜੀ ਦੇ ਦਰਸ਼ਨ ਕੀਤੇ ਜਾਂ ਉਨ੍ਹਾਂ ਦਾ ਕੀਰਤਨ ਤੇ ਪ੍ਰਚਾਰ ਸੁਣਿਆ ਜਿਸ ਦਾ ਉਨ੍ਹਾਂ ਦੇ ਮਨ ਤੇ ਇਤਨਾਂ ਅਸਰ ਹੋਇਆ ਸੀ ਕਿ ਇਹ ਸਾਰੀ ਉਮਰ ਭਾਈ ਜੁਵਾਲਾ ਸਿੰਘ ਜੀ ਨੂੰ ਬਹੁਤ ਹੀ ਉਤਮ ਪੁਰਸ਼ ਸਮਝ ਕੇ ਸਤਿਕਾਰ ਦੇ ਰਹੇ ਤੇ ਇਹ ਸਤਿਕਾਰ ਉਨ੍ਹਾਂ ਦੀ ਸਾਰੀ ਉਮਰ ਦਿਨੋ ਦਿਨ ਵਧਦਾ ਹੀ ਗਿਆ ਸੀ। ਘਰ ਦਾ ਜੋਗੀ ਜੋਗੜਾ ਤੇ ਬਾਹਰ ਦਾ ਜੋਗੀ ਸਿੱਧ ਦੀ ਕਹਾਵਤ ਅਨੁਸਾਰ ਕਈ ਵਾਰ ਇਨਸਾਨ ਆਪਣੇ ਇਲਾਕੇ ਦੇ ਕਿਸੇ ਧਾਰਮਿਕ ਮਨੁੱਖ, ਸਾਧ ਸੰਤ ਦੀਆਂ ਕਈ ਕਮਜ਼ੋਰੀਆਂ ਤੋਂ ਜਾਣੂ ਹੋ ਜਾਇਆ ਕਰਦੇ ਹਨ ਤੇ ਉਨ੍ਹਾਂ ਪ੍ਰਤੀ ਸ਼ਰਧਾ ਦੀ ਥਾਂ ਘ੍ਰਿਣਾ ਕਰਨ ਲੱਗ ਪੈਂਦੇ ਹਨ ਪਰ ਮੇਰੇ ਬਾਬਾ ਜੀ ਵਰਗੇ ਮਹਾਨ ਬੰਦਾ ਸ਼ਨਾਸ ਦੇ ਮਨ ਵਿਚ ਆਪਣੇ ਇਲਾਕੇ ਦੇ ਹੀ ਜੰਮਪਲ ਭਾਈ ਸਾਹਿਬ ਬਾਰੇ ਦਿਨੋ ਦਿਨ ਸ਼ਰਧਾ ਵਧਦੀ ਗਈ ਸੀ। ਭਾਈ ਸਾਹਿਬ ਜੀ ਦੇ ਮਹਾਨ ਉਤਮ ਜੀਵਨ ਦਾ ਇਹੋ ਵੱਡਾ ਸਬੂਤ ਹੈ। ਇਥੋਂ ਤਕ ਕਿ ਮੇਰੇ ਬਾਬਾ ਜੀ ਕਈ ਵਾਰੀ ਭਾਈ ਸਾਹਿਬ ਜੀ ਨੂੰ ਆਪਣੀ ਘੋੜੀ ਤੇ ਸਵਾਰ ਕਰਵਾਕੇ ਆਪ ਨਾਲ ਪੈਦਲ ਚਲਣ ਵਿਚ ਬਹੁਤ ਖੁਸ ਹੋਇਆ ਕਰਦੇ ਸਨ। ਸੈਦਪੁਰ ਨਗਰ ਰੇਲਵੇ ਸਟੇਸ਼ਨ ਤੇ ਸੜਕ ਤੋਂ ਬਹੁਤ ਹਟਵਾਂ ਸੀ ਤੇ ਭਾਈ ਸਾਹਿਬ ਨੂੰ ਸਫਰ ਬਹੁਤ ਕਰਨਾ ਪੈਂਦਾ ਸੀ। ਇਸ ਤਕਲੀਫ ਨੂੰ ਬਾਬਾ ਜੀ ਨੇ ਮਹਿਸੂਸ ਕਰਕੇ ਹੀ ਸਾਡੇ ਲਾਗਲੇ ਸਟੇਸ਼ਨ ਹੁਸੈਨ ਪੁਰ ਦੇ ਨਗਰ ਭੁਲਾਣੇ ਤੇ ਝੱਲਬੀਬੜੀ ਵਿਚ ਭਾਈ ਸਾਹਿਬ ਨੂੰ ਜ਼ਮੀਨ ਖਰੀਦਣ ਦੀ ਪ੍ਰੇਰਨਾ ਕੀਤੀ ਸੀ। ਜੇ ਕਿਤੇ ਬਾਬਾ ਜੀ ਦੀ ਕੁਝ ਉਮਰ ਹੋਰ ਲੰਮੀ ਹੁੰਦੀ ਤਾਂ ਸ਼ਾਇਦ ਭਾਈ ਸਾਹਿਬ ਦੀ ਰਿਹਾਇਸ਼ ਭੀ ਇਨ੍ਹਾਂ ਨਗਰਾਂ ਵਿਚ ਜੋ ਕਿ ਸੜਕ ਤੇ ਰੇਲਵੇ ਸਟੇਸ਼ਨ ਤੋਂ ਬਹੁਤ ਹੀ ਨੇੜੇ ਪੈਂਦੇ ਸਨ, ਕਰਵਾ ਦਿੰਦੇ

ਇਕ ਵਾਰ ਦਾ ਜ਼ਿਕਰ ਹੈ ਕਿ ਪਿੰਡ ਭੁਲਾਣੇ ਦੇ ਮੁਸਲਮਾਨ ਰਾਜਪੂਤਾਂ ਨੇ ਕੁਝ ਇਸਲਾਮ ਦੇ ਤੁਅੱਸਬ ਤੇ ਕੁਝ ਕੌਮਨਿਸਟਾਂ ਦੇ ਪਰਚਾਰ ਦੇ ਅਸਰ ਵਿਚ ਆ ਕੇ ਭਾਈ ਸਾਹਿਬ ਦੀ ਜ਼ਮੀਨ ਤੇ ਫ਼ਸਲ ਦਾ ਨੁਕਸਾਨ ਕਰਨ ਦੀ ਸਕੀਮ ਬਣਾਈ। ਸਮੇਂ ਸਿਰ ਪਤਾ ਮਿਲਣ ਤੇ ਬਾਬਾ ਜੀ ਨੇ ਉਨ੍ਹਾਂ ਨੂੰ ਬੜੇ ਰੋਹਬ ਵਿਚ ਆ ਕੇ ਕਿਹਾ ਕਿ ਜਿਵੇਂ ਤੁਹਾਡੇ ਦਿਲਾਂ ਵਿਚ ਤੁਹਾਡੇ ਵਲੀਆਂ ਪੀਰਾਂ ਦੀ ਕਦਰ ਹੈ, ਉਸੇ ਤਰ੍ਹਾਂ ਮੇਰੇ ਦਿਲ ਵਿਚ ਭਾਈ ਜੁਵਾਲਾ ਸਿੰਘ ਦੀ ਇਜ਼ਤ ਹੈ ਜੇ ਇਨ੍ਹਾਂ ਦਾ ਇਕ ਪੈਸੇ ਦਾ ਭੀ ਨੁਕਸਾਨ ਹੋਇਆ ਤਾਂ ਮੈਂ ਹਰਗਿਜ਼ ਬਰਦਾਸ਼ਤ ਨਹੀਂ ਕਰਾਂਗਾਂ। ਇਸ ਦਬਕੇ ਨਾਲ ਉਹ ਸਭ ਯਰਕ ਗਏ ਸਨ। ਬਾਬਾ ਜੀ ਤਾਂ ਇਹ ਕਿਹਾ ਕਰਦੇ ਸਨ ਕਿ ਜਦੋਂ ਭਾਈ ਸਾਹਿਬ ਕੀਰਤਨ ਤੇ ਗੁਰਮਤਿ ਪਰਚਾਰ ਕਰਦੇ ਹਨ, ਇਨ੍ਹਾਂ ਦੀ ਜ਼ਬਾਨ ਉਪਰ ਮੈਨੂੰ ਗੁਰੂ ਸਾਹਿਬ ਖੁਦ ਬੈਠੇ ਪਰਤੀਤ ਹੁੰਦੇ ਹਨ।

ਮੈਨੂੰ ਯਾਦ ਹੈ ਕਿ ਇਕ ਵਾਰ ਮਾਝੇ ਤੇ ਦੁਆਬੇ ਦੇ ਲੋਕਾਂ ਅੰਦਰ ਪਰਸਪਰ ਬਹੁਤ ਨਫਰਤ ਭਰੀ ਲਹਿਰ ਚਲੀ ਸੀ। ਕਾਰਨ ਇਸ ਦਾ ਇਹ ਸੀ ਕਿ ਜਦੋਂ ਮਾਝੇ ਵਿਚ ਅਜੇ ਨਹਿਰਾਂ ਚਾਲੂ ਨਹੀਂ ਸੀ ਹੋਈਆਂ ਤੇ ਮਾਝੇ ਵਿਚ ਖੇਤੀ ਬਾੜੀ ਕੇਵਲ ਬਾਰਸ਼ ਤੇ ਹੀ ਨਿਰ-ਭਰ ਸੀ, ਖੂਹਾਂ ਵਿਚ ਪਾਣੀ ਬਹੁਤ ਦੂਰ ਸੀ ਤੇ ਦੋਆਬੇ ਵਿਚ ਪਾਣੀ ਬਹੁਤ ਨੇੜੇ ਹੋਣ ਕਰਕੇ

ਖੇਤੀ ਫਸਲ ਚੰਗੀ ਹੁੰਦੀ ਸੀ ਤੇ ਦੋਆਬੇ ਦੇ ਲੋਕ ਸੌਖੇ ਸਨ, ਉਸ ਵੇਲੇ ਮਾਝੇ ਦੇ ਲੋਕੀਂ ਆਪਣੀਆਂ ਲੜਕੀਆਂ ਦੇ ਰਿਸ਼ਤੇ ਦੋਆਬੇ ਵਿਚ ਕਰਨਾ ਜ਼ਿਆਦਾ ਪਸੰਦ ਕਰਿਆ ਕਰਦੇ ਸਨ ਤੇ ਜਦੋਂ ਮਾਝੇ ਵਿਚ ਨਹਿਰਾਂ ਚਾਲੂ ਹੋ ਗਈਆਂ, ਖੇਤੀ ਬਾੜੀ ਜੋ ਪਾਣੀ ਦੇ ਆਸਰੇ ਹੁੰਦੀ ਹੈ, ਸੁਖੱਲੀ ਹੋਣ ਕਰਕੇ ਦੋਆਬੇ ਦੇ ਖੂਹਾਂ ਦੀ ਵਾਹੀ ਨਾਲੋਂ ਫਸਲ ਜ਼ਿਆਦਾ ਹੋਣ ਲਗ ਪਈ ਤੇ ਲੋਕ ਜ਼ਿਆਦਾ ਖੁਸ਼ਹਾਲ ਹੋ ਗਏ ਤਾਂ ਗਲ ਪਹਿਲਾਂ ਨਾਲੋਂ ਉਲਟ ਹੋ ਗਈ। ਦੋਆਬੀਏ ਆਪਣੀਆਂ ਲੜਕੀਆਂ ਦੇ ਰਿਸ਼ਤੇ ਮਾਝੇ ਵਿਚ ਕਰਨ ਨੂੰ ਜ਼ਿਆਦਾ ਪਹਿਲ ਦੇਣ ਲਗ ਪਏ ਸਨ। ਉਸ ਵਕਤ ਕਿਸੇ ਮਾਝੇ ਦੇ ਕਿਸੇ ਪਿੰਡ ਦੇ ਇਕ ਅਣਜਾਣ ਦੀ ਬੋਲੀ ਤੇ ਇਹ ਨਫ਼ਰਤ ਦੀ ਲਹਿਰ ਉਗਮੀ, ਲੋਕਾਂ ਨੇ ਆਪਣੀਆਂ ਮੰਗੀਆਂ ਲੜਕੀਆਂ ਹੀ ਨਹੀਂ ਬਲਕਿ ਵਿਆਹੀਆਂ ਹੋਈਆਂ ਧੀਆਂ ਪੁਤਰਾਂ ਵਾਲੀਆਂ ਲੜਕੀਆਂ ਛੁਡਾ ਲਈਆਂ ਸਨ ਜੇ ਕੋਈ ਆਪਣੀ ਬੇਟੀ ਦੀ ਕੁੜਮਾਈ ਜਾਂ ਹੋ ਚੁੱਕਾ ਵਿਆਹ ਤੋੜਦਾ ਨਹੀਂ ਸੀ ਤਾਂ ਦੋਆਬੇ ਵਾਲੇ ਉਸ ਦਾ ਬਾਈਕਾਟ ਕਰ ਦੇਂਦੇ ਸਨ ਤੇ ਬਰਾਦਰੀ ਭਾਈ ਚਾਰੇ ਦੀ ਬਾਈਕਾਟੀ ਬੜੀ ਵਡੀ ਸਜ਼ਾ ਹੁੰਦੀ ਸੀ। ਕੋਈ ਕਾਨੂੰਨ ਉਸ ਨੂੰ ਬਚਾ ਨਹੀਂ ਸੀ ਸਕਦਾ, ਇਸ ਸਜ਼ਾ ਦਾ ਭਾਗੀ ਸਾਡਾ ਪਰਵਾਰ ਭੀ ਹੋ ਗਿਆ ਸੀ। ਮੇਰੀ ਭੈਣ ਜੀ ਦਾ ਰਿਸ਼ਤਾ ਮਾਝੇ ਹੋ ਚੁੱਕਾ ਸੀ ਤੇ ਮੇਰੇ ਬਾਬਾ ਜੀ ਆਪਣਾ ਬਚਨ ਤੋੜਨਾ ਨਹੀਂ ਸੀ ਚਾਹੁੰਦੇ ਬਹੁਤ ਵਾਰੀ ਇਕਠ ਹੋਏ। ਦੋਆਬੇ ਦੇ ਲੋਕਾਂ ਮਜਬੂਰ ਕੀਤਾ ਪਰ ਬਾਬਾ ਜੀ ਰਿਸ਼ਤਾ ਤੋੜਨਾ ਨਾ ਮੰਨੇ ਭਾਈ ਜਵਾਲਾ ਸਿੰਘ ਜੀ ਐਸੀਆਂ ਇਲਾਕਿਆਂ ਦੀਆਂ ਵੰਡੀਆਂ ਨੂੰ ਭੀ ਗੁਰਸਿਖੀ ਦੀ ਬੁਨਿਆਦ ਤੇ ਚੋਟ ਸਮਝਦੇ ਸਨ। ਤੇ ਉਹ ਇਸ ਨੂੰ ਮਾਝੇ ਦੁਆਬੇ ਦੀ ਪ੍ਰਸਪਰ ਵੱਧ ਰਹੀ ਨਫਰਤ ਨੂੰ ਮੇਟਣ ਦੇ ਹੱਕ ਵਿਚ ਪ੍ਰਚਾਰ ਭੀ ਕੀਤਾ ਕਰਦੇ ਸਨ। ਬਾਬਾ ਜੀ ਦੇ ਮਨ ਉਪਰ ਭੀ ਐਸਾ ਹੀ ਅਸਰ ਸੀ, ਜਿਸ ਦਾ ਸਿਟਾ ਬਾਬਾ ਜੀ ਨੂੰ ਬਾਈਕਾਟ ਕੀਤਾ ਗਿਆ ਉਸ ਦੇ ਸਬੰਧ ਵਿਚ ਹੀ ਇਕ ਬਹੁਤ ਵੱਡਾ ਇਕੱਠ ਸਾਡੇ ਪਿੰਡ ਵਿਚ ਹੋਇਆ ਸੀ। ਹਜ਼ਾਰਾਂ ਦੀ ਗਿਣਤੀ ਵਿਚ ਲੋਕ ਆਏ ਸਨ ਤੇ ਅਮਨ ਲਈ ਫੌਜ ਤੇ ਪੁਲੀਸ ਭੀ ਆਈ ਹੋਈ ਸੀ। ਉਸ ਇਕੱਠ ਵਿਚ ਭਾਈ ਸਾਹਿਬ ਨੇ ਗੁਰਬਾਣੀ ਦੇ ਕੀਰਤਨ ਵਿਚ ਗੁਰਬਾਣੀ ਦੀਆਂ ਤੁਕਾਂ ਤੇ ਸਾਖੀਆਂ ਰਾਹੀਂ ਮਰਦ ਦੇ ਬਚਨ ਬਾਰੇ ਅਤੇ ਵੱਧੀ ਹੋਈ ਇਲਾਕਾਈ ਨਫਰਤ ਦੇ ਵਿਰੁਧ ਬਹੁਤ ਪ੍ਰਭਾਵਸ਼ਾਲੀ ਪ੍ਰਚਾਰ ਕੀਤਾ ਜਿਸ ਦਾ ਅਸਰ ਕਰੜੇ ਤੋਂ ਕਰੜੇ ਮਨਾਂ ਉਪਰ ਭੀ ਬਹੁਤ ਹੋਇਆ ਸੀ ਤੇ ਭਾਈ ਸਾਹਿਬ ਵਰਗੇ ਨਿਸ਼ਕਾਮ ਪੰਥ ਸੇਵਕਾਂ ਦੀ ਘਾਲ ਦਾ ਸਦਕਾ ਜਲ਼ਦੀ ਹੀ ਇਹ ਨਫਰਤ ਮਿਟ ਗਈ ਸੀ।

ਸਾਡੇ ਪਿੰਡ ਵਿਚ ਸਿੰਘ ਸਭਾ ਦੇ ਕਈ ਦੀਵਾਨ ਭਾਈ ਸਾਹਿਬ ਨੇ ਕੀਤੇ ਤੇ ਦੋ ਤਿੰਨ ਵਾਰ ਅੰਮ੍ਰਿਤ ਪ੍ਰਚਾਰ ਭੀ ਕੀਤਾ ਸੀ ਸਾਡੇ ਪਿੰਡ ਦੇ ਕਈ ਪਰਵਾਰਾਂ ਨੇ ਅੰਮ੍ਰਿਤ ਛਕਿਆ ਸੀ। ਕਰਨਲ ਨਿਹਾਲ ਸਿੰਘ ਜੀ ਦੇ ਸਾਰੇ ਪਰਵਾਰ ਨੇ ਭਾਈ ਸਾਹਿਬ ਪਾਸੋਂ ਅੰਮ੍ਰਿਤ ਛਕਿਆ ਸੀ। ਜਦੋਂ ਭੀ ਭਾਈ ਸਾਹਿਬ ਖੈੜੀ ਦੋਨਾ ਆਉਂਦੇ ਤਾਂ ਦੋ ਕੀਰਤਨ ਇਕ ਸਾਡੀ ਕੋਠੀ ਤੇ ਇਕ ਕਰਨਲ ਸ੍ਰ: ਨਿਹਾਲ ਸਿੰਘ (ਪਿਤਾ ਸ੍ਰੀ ਮਾਨ ਸ੍ਰ: ਪੂਰਨ ਸਿੰਘ) ਦੇ ਘਰ ਜ਼ਰੂਰ ਹੀ ਹੋਇਆ ਕਰਦੇ ਸਨ। ਭਾਈ ਸਾਹਿਬ ਜੀ ਦੀ ਵਿਆਖਿਆ ਵਿਚ ਬਹੁਤ ਤਾਸੀਰ ਸੀ। ਇਕ ਵਾਰੀ ਦਾ ਜ਼ਿਕਰ ਹੈ ਕਿ ਭਾਈ ਸਾਹਿਬ ਖੈੜੀ ਦੋਨਾ ਆਏ ਤੇ ਸਦਾ ਵਾਂਗੂ ਵੇਈਂ

ਨਦੀ ਦੇ ਕੰਢੇ ਸਾਡੀ ਕੋਠੀ ਵਿਚ ਆਸਾ ਦੀ ਵਾਰ ਦੇ ਕੀਰਤਨ ਦਾ ਪ੍ਰੋਗਰਾਮ ਬਾਬਾ ਜੀ ਨੇ ਬਣਾਇਆ। ਉਸੇ ਵਕਤ ਘਰ ਤੋਂ ਜੋ ਪਿੰਡ ਦੇ ਵਿਚ ਸੀ ਮੇਰੀਦਾਦੀ ਜੀ ਭੀ ਭਾਈ ਸਾਹਿਬ ਜੀ ਦੇ ਜਥੇ ਲਈ ਦੁੱਧ ਆਦਿਕ ਲੈ ਕੇ ਪਹੁੰਚੇ। ਉਨ੍ਹਾਂ ਦੇ ਮੂੰਹੋ ਸੁਭਾਵਕ ਹੀ ਘਰ ਵਾਲੇ ਮਕਾਨ ਵਿਚ ਕੀਰਤਨ ਕਰਵਾਣ ਲਈ ਬਚਨ ਨਿਕਲਿਆ ਤਾਂ ਭਾਈ ਸਾਹਿਬ ਨੇ ਪਰਵਾਨ ਕੀਤਾ। ਘਰ ਵੱਡੇ ਤੜਕੇ ਕੀਰਤਨ ਅਰੰਭ ਹੋਇਆ। ਸਾਰੇ ਪਰਵਾਰ ਤੇ ਹੋਰ ਨਗਰ ਨਿਵਾ-ਸੀ ਕੀਰਤਨ ਦੇ ਪ੍ਰੇਮੀਆਂ ਨੇ ਸੁਣਿਆ। ਜਦੋਂ ਭਾਈ ਸਾਹਿਬ ਨੇ "ਸਭ ਕੋ ਆਖੇ ਆਪਣਾ" ਵਾਲੀ ਪਉੜੀ ਲਾਈ ਤੇ ਫਿਰ ਇਸੇ ਪਉੜੀ ਤੇ ਹੀ ਵਿਚਾਰ ਵਿਆਖਿਆ ਕੀਤੀ, ਛੂਤ ਛਾਤ ਬਾਰੇ ਉਸ ਵਕਤ ਵਡੀ ਵਿਚਾਰ ਕੀਤੀ ਜਾਂਦੀ ਸੀ, ਜੇ ਕਦੇ ਬਾਲਮੀਕੀਏ ਦਾ ਪੱਲਾ ਭੀ ਲੱਗ ਜਾਂਦਾ ਸੀ ਤਾਂ ਅਸੀਂ ਭੀ ਹੋਰ ਲੋਕਾਂ ਦੀ ਤਰ੍ਹਾਂ ਹੀ ਉਸ ਦੀ ਭਿਟ ਲਾਹੁਣ ਲਈ ਨਹਾਇਆ ਕਰਦੇ ਸੀ। ਭਾਈ ਸਾਹਿਬ ਨੇ ਇਸੇ ਨਫਰਤ ਨੂੰ ਦੂਰ ਕਰਨ ਤੇ ਹੀ ਹੋਰ ਦੂਜੇ ਦੇਸ਼ਾਂ ਦੀਆਂ ਮਿਸਾਲਾਂ ਦਿੱਤੀਆਂ ਅਤੇ ਗੁਰਬਾਣੀ ਰਾਹੀਂ ਐਸੀ ਅਸਰ ਭਰਪੂਰ ਵਿਆਖਿਆ ਕੀਤੀ ਕਿ ਮੇਰੇ ਮਨ ਵਿਚੋਂ ਤਾਂ ਛੂਤ ਛਾਤ ਦਾ ਭਰਮ ਬਿਲਕੁਲ ਮਿਟ ਹੀ ਗਿਆ। ਉਸੇ ਦਿਨ ਲੌਢੇ ਵੇਲੇ ਮੈਂ ਆਪਣੇ ਬਾਲਮੀਕੀਏ ਕਾਮੇ ਨੂੰ ਨਲਕਾ ਗੇੜਨ ਲਈ ਆਖਿਆ ਤਾਂ ਮੇਰੀ ਦਾਦੀ ਤੇ ਮਾਂ ਹੈਰਾਨ ਹੋ ਗਏ। ਕਹਿਣ ਲਗੇ ਕਿ ਬਿਸ਼ਨਿਆਂ ਤੂੰ ਤੇ ਸਾਰਿਆਂ ਨਾਲੋਂ ਬਹੁਤੀ ਸੁਚ ਭਿੱਟ ਮੰਨਦਾ ਸੀ ਤੇ ਹੁਣ ਤੂੰ ਬਾਲਮੀਕੀਏ ਕੋਲੋਂ ਨਲਕਾ ਗਿੜਵਾ ਕੇ ਨਹਾਉਣ ਲੱਗਾ ਹੈ ਤਾਂ ਮੈਂ ਉਤਰ ਦਿਤਾ ਕਿ ਸਵੇਰੇ ਭਾਈ ਸਾਹਿਬ ਦੇ ਪਰਚਾਰ ਨੇ ਮੇਰੇ ਸਾਰੇ ਭਰਮ ਦੂਰ ਕਰ ਦਿੱਤੇ ਹਨ। ਇਸੇ ਤਰ੍ਹਾਂ 1933 ਵਿਚ ਜਦੋਂ ਮੇਰੇ ਬਾਬਾ ਜੀ ਦੀ ਮੌਤ ਹੋਈ ਤਾਂ ਉਨ੍ਹਾਂ ਦੇ ਸਤਾਰਵੇਂ ਦੇ ਭੋਗ ਸਮੇਂ ਬਹੁਤ ਵੱਡਾ ਇਕੱਠ ਹੋਇਆ ਸੀ। ਮੇਰੇ ਫੁਫੜ ਜੋ ਕਿ ਨਹਰੀ ਜ਼ਿਲੇਦਾਰ ਸਨ, ਉਹ ਭੀ ਆਏ ਹੋਏ ਸਨ ਤੇ ਉਨ੍ਹਾਂ ਨੂੰ ਵਧੀਆਂ ਸ਼ਰਾਬ ਪੀਣ ਦੀ ਵਾਦੀ ਭੀ ਸੀ, ਉਂਝ ਭੀ ਸਾਡੇ ਪ੍ਰਵਾਰ ਲਈ ਸਤਿਕਾਰ ਦੇ ਥਾਂ ਤੇ ਸਨ, ਇਸ ਲਈ ਉਨ੍ਹਾਂ ਵਾਸਤੇ ਇਕ ਵਧੀਆ ਵਿਸਕੀ ਦੀ ਬੋਤਲ ਮੇਰੇ ਪਿਤਾ ਜੀ ਨੇ ਖਰੀਦ ਕੇ ਅਲਮਾਰੀ ਵਿਚ ਸੰਭਾਲ ਛੱਡੀ ਸੀ। ਦੀਵਾਨ ਦੀ ਸਪਾਪਤੀ ਸਮੇਂ ਜਦੋਂ ਪੱਗ ਬਨਾਉਣ ਦੀ ਰਸਮ ਹੋਣ ਲਗੀ ਤਾਂ ਭਾਈ ਸਾਹਿਬ ਨੇ ਦਸਤਾਰ ਆਪਣੇ ਹੱਥਾਂ ਵਿਚ ਫੜ ਕੇ ਗੁਰੂ ਗ੍ਰੰਥ ਸਾਹਿਬ ਨੂੰ ਨਮਸ-ਕਾਰ ਕਰਕੇ ਮੇਰੇ ਪਿਤਾ ਜੀ ਨੂੰ ਮੁਖਾਤਬ ਕਰਕੇ ਕਿਹਾ ਕਿ ਲੋ ਭਈ ਸ੍ਰ: ਸਾਧੂ ਸਿੰਘ ਇਹ ਪੱਗ ਤੇਰੇ ਪਿਤਾ ਜ਼ੈਲਦਾਰ ਵਧਾਵਾ ਸਿੰਘ ਜੀ ਦੀ ਹੀ ਹੈ ਇਸ ਪੱਗ ਦੀ ਤੂੰ ਲਾਜ ਰਖਣੀ ਤੇ ਜ਼ੈਲਦਾਰ ਵਧਾਵਾ ਸਿੰਘ ਹੀ ਬਣਕੇ ਦਿਖਾਉਣਾ ਹੈ। ਇਹ ਆਖਕੇ ਪੱਗ ਬੰਨ੍ਹਾਂ ਦਿੱਤੀ ਗਈ। ਪ੍ਰਸ਼ਾਦਿ ਤੇ ਲੰਗਰ ਵਰਤਿਆ। ਨੇੜੇ ਦੀਆਂ ਸੰਗਤਾਂ ਤੇ ਇਲਾਕਾ ਨਿਵਾਸੀ ਰਿਸ਼-ਤੇਦਾਰ ਆਪਣੇ ਪਿੰਡਾਂ ਨੂੰ ਚਲੇ ਗਏ। ਕੁਝ ਰਿਸ਼ਤੇਦਾਰ ਰਹਿ ਪਏ। ਮੇਰੇ ਪਿਤਾ, ਜੀ ਨੇ ਮੈਨੂੰ ਕਿਹਾ ਕਿ ਕੋਠੀ ਦੇ ਲਾਗੇ ਹੀ ਖੂਹ ਦੇ ਕਿਨਾਰੇ ਕੁਰਸੀ ਮੇਜ਼ ਰੱਖਦੇ ਤੇ ਅਲਮਾਰੀ ਵਿਚੋਂ ਵਿਸਕੀ ਦੀ ਬੋਤਲ ਲਿਆਕੇ ਮੇਜ਼ ਤੇ ਰੱਖ ਦੇ। ਤੇ ਇਕ ਗਲਾਸ ਰੱਖ ਦੇ। ਇਕ ਗਲਾਸ ਸੁਣ ਕੇ ਮੇਰੇ ਫੁਫੜ ਨੇ ਕਿਹਾ ਨਹੀਂ ਦੋ ਗਲਾਸ ਰੱਖਣੇ ਹਨ, ਇਕ ਮੇਰੇ ਲਈ ਤੇ ਇਕ ਸਾਧੂ ਸਿੰਘ ਲਈ ਤਾਂ ਮੇਰੇ ਪਿਤਾ ਜੀ ਕਹਿਣ ਲਗੇ ਕਿ ਭਾਈਆ ਜੀ ਸਾਧੂ ਸਿੰਘ ਅਜ ਸਵੇਰ ਤਕ ਹੋਰ ਸੀ ਪਰ ਹੁਣ ਉਹ ਸਾਧੂ ਸਿੰਘ ਨਹੀਂ ਰਿਹਾ ਮੈਂ ਸ਼ਰਾਬ ਛੱਡ ਦਿੱਤੀ

ਹੈ । ਮੇਰੇ ਫੁਫੜ ਜੀ ਨੇ ਹੈਰਾਨ ਹੋ ਕੇ ਪੁਛਿਆ ਕਦੋਂ ਤੋਂ ਬਦਲਿਆ ਹੈ ਤਾਂ ਪਿਤਾ ਜੀ ਕਹਿਣ ਲਗੇ ਕਿ ਪਗੜੀ ਦੀ ਰਸਮ ਵੇਲੇ ਜੋ ਭਾਈ ਸਾਹਿਬ ਨੇ ਮੈਨੂੰ ਉਪਦੇਸ਼ ਦਿੱਤਾ ਸੀ ਉਸੇ ਦਾ ਹੀ ਅਸਰ ਮੇਰੇ ਉਪਰ ਹੋਇਆ ਹੈ । ਮੇਰੇ ਬਾਬਾ ਜੀ ਕਈ ਵਾਰੀ ਮੇਰੇ ਪਿਤਾ ਜੀ ਨੂੰ ਕਿਹਾ ਕਰਦੇ ਸੀ ਕਿ ਸਾਧੂ ਸਿੰਘਾ ਤੂੰ ਬੰਦਾ ਬਹੁਤ ਸਿਆਣਾ ਹੈਂ ਤੇ ਤੇਰੇ ਵਿਚ ਹੋਰ ਸਾਰੀਆਂ ਖੂਬੀਆਂ ਹੀ ਹਨ ਪਰ ਜੇ ਤੂੰ ਸ਼ਰਾਬ ਪੀਣੀ ਛੱਡ ਦੇਵੇਂ ਤਾਂ ਤੇਰੇ ਵਰਗਾ ਫਿਰ ਹੋਰ ਕੋਈ ਇਨਸਾਨ ਇਸ ਇਲਾਕੇ ਵਿਚ ਨਹੀਂ ਪਰ ਪਿਤਾ ਜੀ ਬਾਬਾ ਜੀ ਦੀ ਗੱਲ ਸੁਣੀ ਅਣ-ਸੁਣੀ ਕਰ ਦੇਂਦੇ ਸੀ । ਭਾਈ ਸਾਹਿਬ ਅੰਦਰ ਵੱਡੀ ਖੂਬੀ ਸੀ ਕਿ ਉਹ ਉਪਦੇਸ਼ ਨੂੰ ਅਸਰ ਭਰਪੂਰ ਬਨਾਉਣ ਲਈ ਸਮੇਂ ਦੀ ਘੋਖ ਜਾਂਚ ਚੰਗੀ ਤਰ੍ਹਾਂ ਕਰ ਲੈਂਦੇ ਸਨ, ਉਨ੍ਹਾਂ ਨੇ ਉਸ ਵੇਲੇ ਨੂੰ ਬੜਾ ਯੋਗ ਮੌਕਾ ਸਮਝ ਕੇ ਪਿਤਾ ਜੀ ਦੇ ਮਨ ਨੂੰ ਕੁਝ ਐਸੇ ਢੰਗ ਨਾਲ ਹਲੂਣਿਆ ਕਿ ਉਹ ਸ਼ਰਾਬ ਪੀਣ ਦੀ ਪੁਰਾਣੀ ਵਾਦੀ ਨੂੰ ਇਕ ਦਮ ਹੀ ਛੱਡ ਗਏ ਤੇ ਬਾਕੀ ਸਾਰੀ ਉਮਰ ਕਦੇ ਸ਼ਰਾਬ ਨੂੰ ਮੂੰਹ ਨਹੀਂ ਲਾਇਆ ਸੀ । ਸੋ ਇਹ ਵਾਕ ਸ਼ਕਤੀ ਭਾਈ ਸਾਹਿਬ ਜੀ ਵਿਚ ਤਾਂ ਹੀ ਸੀ ਕਿ ਉਹ ਖੁਦ ਕਮਾਈ ਵਾਲੇ ਗੁਰਸਿਖ ਸਨ ਜੋ ਕਹਿੰਦੇ ਉਹ ਕਰਦੇ ਭੀ ਸਨ । ਉਨ੍ਹਾਂ ਦੀ ਆਪਣੀ ਉਚੀ ਗੁਰਸਿਖੀ ਦੀ ਕਰਨੀ ਦਾ ਹੀ ਉਨ੍ਹਾਂ ਦੇ ਵਾਕਾਂ ਵਿਚ ਅਸਰ ਸੀ, ਜਿਸ ਦਾ ਸਦਕਾ ਉਨ੍ਹਾਂ ਦੇ ਪਰਚਾਰ ਨਾਲ ਦੇਸ਼ਾਂ ਪ੍ਰਦੇਸ਼ਾਂ ਵਿਚ ਹਜ਼ਾਰਾਂ ਲੋਕ ਸਿਖ ਬਣੇ ਸਨ । ਮੇਰੇ ਚਾਚਾ ਜੀ ਦੀ ਵਡੀ ਲੜਕੀ ਬੀਬੀ ਕਰਤਾਰ ਕੌਰ ਨੂੰ ਭੀ ਭਾਈ ਸਾਹਿਬ ਜੀ ਦੀ ਪ੍ਰੇਰਨਾ ਸਦਕਾ ਹੀ ਨਿਤਨੇਮ ਤੇ ਗੁਰਮਤ ਦੀ ਸਿਖਸ਼ਾ ਮਿਲੀ ਸੀ ਤੇ ਉਸ ਨੇ ਬਾਣੀ ਦੇ ਬਹੁਤ ਸਾਰੇ ਸ਼ਬਦ ਹੱਥੀ ਲਿਖਕੇ ਇਕ ਸੈਂਚੀ ਤਿਆਰ ਕੀਤੀ ਸੀ ਜੋ ਕਿ ਹੁਣ ਤੱਕ ਸਾਡੇ ਪਾਸ ਉਨ੍ਹਾਂ ਦੀ ਨਿਸ਼ਾਨੀ ਵਜੋਂ ਸਾਂਭੀ ਹੈ ।

ਇਕ ਹੋਰ ਜ਼ਿਕਰ ਕਰਨਾ ਜ਼ਰੂਰੀ ਹੈ ਕਿ ਸਾਡੀ ਕੋਠੀ ਦੇ ਲਾਗੇ ਵੇਈਂ ਨਦੀ ਨੇ ਕਾਫੀ ਜ਼ਮੀਨ ਬਰਬਾਦ ਕਰ ਦਿੱਤੀ ਸੀ । ਅਸਾਂ ਉਸ ਨਦੀ ਦੇ ਕਿਨਾਰੇ ਕਾਫੀ ਚੌੜਾ ਬੰਨ੍ਹ ਲਾਇਆ ਤੇ ਆਪਣੀ ਜ਼ਮੀਨ ਜੋ ਬਰਬਾਦ ਹੋ ਰਹੀ ਸੀ, ਉਹ ਬਚਾਈ ਸੀ । ਉਨ੍ਹਾਂ ਵਕਤਾਂ ਵਿਚ ਦਿਹਾੜੀਦਾਰ ਮਜ਼ਦੂਰ ਨਹੀਂ ਸਨ ਮਿਲਦੇ । ਲੋਕ ਇਕ ਦੂਜੇ ਦੀ ਇਕੱਠੇ ਹੋਕੇ ਹਰ ਇਕ ਕੰਮ ਵਿਚ ਮਦਦ ਕਰਿਆ ਕਰਦੇ ਸਨ ਤੇ ਇਸ ਤਰ੍ਹਾਂ ਕੰਮ ਲੈਣ ਤੇ ਕੰਮ ਦੇਣ ਨੂੰ ਪੇਂਡੂ ਬੋਲੀ ਵਿਚ ਮੰਗ ਪਵਾਉਣੀ ਕਹਿੰਦੇ ਸਨ । ਅਸੀਂ ਨਦੀ ਦੇ ਕਿਨਾਰੇ ਕਾਫੀ ਲੰਮਾਂ ਚੌੜਾ ਬੰਨ੍ਹ ਇਸੇ ਤਰ੍ਹਾਂ ਲੋਕਾਂ ਦੀ ਮਿਲਵਰਤਣ ਨਾਲ ਭਾਵ ਮੰਗ ਪਵਾ ਕੇ ਲਾਇਆ ਸੀ ਤੇ ਉਸ ਬੰਨ੍ਹ ਉਪਰ ਕਮਾਦ ਬੀਜਿਆ ਸੀ ਜੋ ਕਿ ਬਹੁਤ ਚੰਗਾ ਹੋਇਆ । ਮੇਰੇ ਪਿਤਾ ਜੀ ਤੇ ਚਾਚਾ ਜੀ ਦੇ ਮਨ ਵਿਚ ਸੰਕਲਪ ਆਇਆ ਕਿ ਭਾਈ ਸਾਹਿਬ ਨੂੰ ਮਿਲ ਕੇ ਉਸ ਕਮਾਦ ਵਾਲੀ ਥਾਂ ਉਤੇ ਸ਼ੁਕਰਾਨੇ ਦਾ ਅਖੰਡ ਪਾਠ ਕਰਵਾਈਏ । ਕੁਦਰਤਨ ਉਸੇ ਦਿਨ ਰਾਤ ਦੀ ਗੱਡੀ ਹੁਸੈਨ ਪੁਰੋਂ ਉਤਰ ਕੇ ਭਾਈ ਸਾਹਿਬ ਸਾਡੇ ਪਾਸ ਆ ਗਏ । ਪਿਤਾ ਜੀ ਨੇ ਇਹ ਸੰਕਲਪ ਪਰਗਟ ਕੀਤਾ । ਭਾਈ ਸਾਹਿਬ ਨੇ ਪਰਵਾਨਗੀ ਦਿੱਤੀ। ਮੇਰੇ ਮੂੰਹੋਂ ਕੁਝ ਪਿਆਰ ਸਤਿਕਾਰ ਵਿਚ ਸੁਭਾਵਕ ਹੀ ਇਹ ਸ਼ਬਦ ਨਿਕਲੇ ਕਿ ਭਾਈ ਸਾਹਿਬ ਜੀ ਅਸੀਂ ਨਦੀ ਦੇ ਕਿਨਾਰੇ ਲੰਬੀ ਚੌੜੀ ਵੱਟ ਲਾਉਣ ਦਾ ਕੰਮ ਮੰਗ ਪਵਾ ਕੇ (ਲੋਕਾਂ ਦੀ ਮਿਲਵਰਤਨ ਨਾਲ) ਕੀਤਾ ਹੈ ਤੇ ਅਖੰਡ ਪਾਠ ਕੀਰਤਨ ਭੀ ਅਸੀਂ ਉਸੇ ਤਰ੍ਹਾਂ ਹੀ ਕਰਵਾਉਣਾ ਹੈ ਤਾਂ ਭਾਈ ਸਾਹਿਬ

ਨੇ ਖੁਸ਼ ਹੋ ਕੇ ਆਖਿਆ ਕਿ ਬਿਸ਼ਨ ਸਿੰਹਾਂ ਸਾਨੂੰ ਮਨਜ਼ੂਰ ਹੈ ਸੋ ਮਿਥੀ ਤਰੀਖ ਤੇ ਅਖੰਡ ਪਾਠ ਤੇ ਕੀਰਤਨ ਕੀਤਾ ਪਾਠ ਵਿਚ ਭੀ ਭਾਈ ਸਾਹਿਬ ਤੇ ਉਨ੍ਹਾਂ ਦੇ ਸਪੁਤਰਾਂ ਭਾਈ ਗੁਰਚਰਨ ਸਿੰਘ, ਭਾਈ ਅਵਤਾਰ ਸਿੰਘ ਤੇ ਭਾਈ ਸਾਹਿਬ ਦੇ ਭਤੀਜੇ ਭਾਈ ਸ਼ੇਰ ਸਿੰਘ ਤੇ ਸ਼ਾਗਿਰਦ ਭਾਈ ਬਾਵਾ ਸਿੰਘ ਸ਼ਾਮਿਲ ਹੋਏ । ਭੋਗ ਵਾਲੇ ਦਿਨ ਮੇਰੇ ਪਿਤਾ ਜੀ ਤੇ ਚਾਚਾ ਜੀ ਨੇ ਸੋਚਿਆ ਕਿ ਮੁਫ਼ਤ ਪਾਠ ਕੀਰਤਨ ਦੀ ਗਲ ਤਾਂ ਐਵੇਂ ਸੁਭਾਵਕ ਹੀ ਬਿਸ਼ਨ ਸਿੰਘ ਨੇ ਕੀਤੀ ਸੀ, ਸਾਨੂੰ ਭੇਟਾ ਰਖਣੀ ਚਾਹੀਦੀ ਹੈ ਜਾਂ ਪਿਤਾ ਜੀ ਨੇ ਅਖੰਡ ਪਾਠ ਦੀ ਤੇ ਕੀਰ-ਤਨ ਦੀ ਭੇਟਾ ਦੀ ਮਾਇਆ ਰਖੀ ਤਾਂ ਭਾਈ ਸਾਹਿਬ ਨੇ ਕੀਰਤਨ ਵਿਚ ਹੀ ਪਿਤਾ ਜੀ ਨੂੰ ਕਿਹਾ ਕਿ ਤੁਹਾਨੂੰ ਬਚਨ ਭੁਲ ਗਿਆ ਹੈ । ਪਿਤਾ ਜੀ ਕਹਿਣ ਲਗੇ ਕਿ ਉਹ ਤਾਂ ਕਾਕੇ ਬਿਸ਼ਨ ਸਿੰਘ ਨੇ ਹਾਸੇ ਭਾਣੇ ਹੀ ਗਲ ਕਹੀ ਸੀ ਪਰ ਭਾਈ ਸਾਹਿਬ ਨੇ ਆਖਿਆ ਕਿ ਹਾਸੇ ਭਾਣੇ ਵਿਚ ਬਚਨ ਤਾਂ ਹੋ ਚੁਕਿਆ ਸੀ, ਬੜਾ ਜ਼ੋਰ ਦੇਣ ਤੇ ਭੀ ਭਾਈ ਸਾਹਿਬ ਨੇ ਮਾਇਆ ਭੇਟ ਨਹੀਂ ਸੀ ਲਈ ਤੇ ਉਹ ਮਾਇਆ ਸਮੇਤ ਕੁਝ ਸੰਗਤ ਵਿਚੋਂ ਹੋਈ ਮਾਇਆ ਦੇ ਨਗਰ ਦੇ ਹੀ ਗੁਰਦਵਾਰੇ ਜਾਂ ਸ਼ਾਇਦ ਕਿਸੇ ਹੋਰ ਸਾਂਝੇ ਕਾਰਜ ਲਈ ਦੇ ਦਿੱਤੀ । ਭਾਈ ਸਾਹਿਬ ਰੱਜੀ ਪੁੱਜੀ ਬਿਰਤੀ ਦੇ ਮਾਲਕ ਸਨ । ਭਾਵੇਂ ਭਾਈ ਸਾਹਿਬ ਦੀ ਉਪਜੀਵਕਾਂ ਦਾ ਸਾਧਨ ਕੀਰਤਨ ਪ੍ਰਚਾਰ ਹੀ ਸੀ ਪਰ ਉਨ੍ਹਾਂ ਨੂੰ ਜੋ ਸੰਤੋਖ ਤੇ ਰੱਜੀ ਹੋਈ ਆਤਮਾ ਪ੍ਰਾਪਤ ਸੀ, ਉਹ ਹਰ ਇਕ ਧਾਰਮਿਕ ਬੰਦੇ ਵਿਚ ਵੇਖਣ ਵਿਚ ਨਹੀਂ ਸੀ ਆਈ ਤੇ ਇਹ ਭਾਈ ਸਾਹਿਬ ਉਪਰ ਗੁਰੂ ਦੀ ਖਾਸ ਮੇਹਰ ਸੀ । ਹੋਰ ਭੀ ਕਈ ਬਜ਼ੁਰਗਾਂ ਪਾਸੋਂ ਸੁਣਿਆ ਕਿ ਭਾਈ ਸਾਹਿਬ ਖੁਦ ਦਸਵੰਧ ਕਢਦੇ ਤੇ ਕਈ ਥਾਈ ਯੋਗ ਸਮਝਕੇ ਸੇਵਾ ਕਰਦੇ ਰਹਿੰਦੇ ਸਨ ।

ਭਾਵੇਂ ਮੇਰੇ ਪਰਵਾਰ ਤੇ ਨਗਰ ਨਿਵਾਸੀਆਂ ਨਾਲ ਭਾਈ ਸਾਹਿਬ ਦੇ ਪਿਆਰ ਸਤਿ-ਕਾਰ ਦੀਆਂ ਹੋਰ ਭੀ ਬਹੁਤ ਗਲਾਂ ਯਾਦ ਆਉਂਦੀਆਂ ਹਨ ਪਰ ਇਸ ਲੇਖ ਵਿਚ ਇਕ ਹੋਰ ਆਪਣੇ ਹੱਡੀ ਵਾਪਰੀ ਕਹਾਣੀ ਬਿਆਨ ਕਰਕੇ ਲੇਖ ਸਮਾਪਤ ਕਰਦਾ ਹਾਂ । ਆਮ ਤੌਰ ਤੇ ਭਾਈ ਸਾਹਿਬ ਜੋੜੀ ਨੂੰ ਪਹਿਲਾਂ ਅੰਮ੍ਰਿਤ ਛਕਾਂਦੇ ਫਿਰ ਅਨੰਦ ਪੜਾਇਆ ਕਕਦੇ ਸਨ ਪਰ ਮੇਰੇ ਵਿਆਹ ਸਮੇਂ ਕੁਝ ਮਜਬੂਰੀ ਦੇ ਕਾਰਨ ਪੇਰ ਤੇ ਅੰਮ੍ਰਿਤ ਪ੍ਰਚਾਰ ਨਾ ਹੋ ਸਕਿਆ । ਤੇ ਭਾਈ ਸਾਹਿਬ ਨੇ ਸਾਡੇ ਪਾਸੋਂ ਤੇ ਮੇਰੇ ਬਾਬਾ ਜੀ ਤੇ ਪਿਤਾ ਜੀ ਪਾਸੋਂ ਪ੍ਰਣ ਕਰਵਾਕੇ ਅਨੰਦ ਕਾਰਜ ਪੜ੍ਹਾ ਦਿੱਤਾ ਸੀ ਪਰ ਬਾਦ ਵਿਚ ਕਈ ਬਰਸ ਅੰਮ੍ਰਿਤ ਛਕਣ ਦੇ ਪ੍ਰੋਗਰਾਮ ਵਿਚ ਕੋਈ ਨਾ ਕੋਈ ਰੁਕਾਵਟ ਪੈ ਜਾਂਦੀ ਰਹੀ ਪਰ ਸਾਨੂੰ ਦੋਹਾਂ ਨੂੰ ਭਾਈ ਸਾਹਿਬ ਨੂੰ ਦਿੱਤਾ ਪ੍ਰਣ ਯਾਦ ਆਉਂਦਾ ਰਹਿੰਦਾ ਸੀ । ਭਾਈ ਸਾਹਿਬ, ਤੇ ਬਾਬਾ ਜੀ ਤੇ ਪਿਤਾ ਜੀ ਆਦਕ ਸਾਰੇ ਬਜ਼ੁਰਗ ਅਕਾਲ ਚਲਾਣਾ ਕਰ ਗਏ ਪਰ ਅਸੀਂ ਅੰਮ੍ਰਿਤ ਨਾ ਛੱਕ ਸਕੇ । ਅੰਤ ਉਮਰ ਦੇ ਢਲਣ ਸਮੇਂ ਅਸੀਂ ਅਰਦਾਸ ਕਰਕੇ ਕਿ ਅਨੰਦ ਕਾਰਜ ਸਮੇਂ ਕੀਤਾ ਪ੍ਰਣ ਨਿਭੇ ਨਗਰ ਵਿਚ ਹੀ ਹੋ ਰਹੇ ਅੰਮ੍ਰਿਤ ਪ੍ਰਚਾਰ ਸਮਾਗਮ ਵਿਚ ਅੰਮ੍ਰਿਤ ਛਕਿਆ ਤੇ ਅੰਮ੍ਰਿਤ ਛਕਣ ਵੇਲੇ ਭੀ ਭਾਈ ਸਾਹਿਬ ਦੇ ਬਚਨ ਜੋ ਕਿ ਕਦੇ ਭੁਲੇ ਭੀ ਨਹੀਂ ਸਨ ਸਾਡੇ ਕੰਨਾਂ ਵਿਚ ਗੂੰਜਦੇ ਰਹੇ । ਮੈਂ ਸਮਝਦਾ ਹਾਂ ਕਿ ਜਿਸ ਤਰ੍ਹਾਂ ਮੇਰੇ ਉਪਰ ਤੇ ਮੇਰੇ ਬਜ਼ੁਰਗਾਂ ਤੇ ਹੋਰ ਕਈ ਨਗਰ ਤੇ ਇਲਾਕੇ ਨਿਵਾਸੀਆਂ ਜਿਨ੍ਹਾਂ ਨੂੰ ਕਿ ਮੈਂ ਚੰਗੀ ਤਰ੍ਹਾਂ ਜਾਣਦਾ ਹਾਂ ਦੇ ਮਨਾਂ ਉਪਰ ਭਾਈ ਸਾਹਿਬ ਦੇ ਗੁਰਮਤ ਦੇ ਬਚਨਾਂ ਦਾ ਅਸਰ ਹੋਇਆ ਸੀ, ਇਸੇ ਤਰ੍ਹਾਂ ਦੇਸਾਂ ਪਰਦੇਸਾਂ ਵਿਚ

ਭਾਈ ਸਾਹਿਬ ਜੀ ਦੇ ਕੀਰਤਨ ਪਰਚਾਰ ਤੇ ਗੁਰਸਿਖੀ ਜੀਵਨ ਦੇ ਅਸਰ ਨਾਲ ਲੱਖਾਂ ਲੋਕ ਗੁਰਮਤ ਦੇ ਧਾਰਨੀ ਬਣੇ ਸਨ।

ਭਾਈ ਸਾਹਿਬ ਦੇ ਅਕਾਲ ਚਲਾਣੇ ਸਮੇਂ ਮੈਂ ਭੀ ਸਤਾਰਵੇਂ ਦੇ ਜੋੜ ਮੇਲੇ ਵਿਚ ਗਿਆ ਸੀ। ਉਸ ਵੇਲੇ ਪੰਥ ਦੇ ਵਡੇ ਵਡੇ ਆਗੂ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਤੇ ਸ਼੍ਰੋਮਣੀ ਅਕਾਲੀ ਦਲ ਦੇ ਨੁਮਾਇੰਦਿਆਂ ਤੇ ਸਾਰੇ ਸਿਖ ਪੰਥ ਤੇ ਸ਼੍ਰੋਮਣੀ ਸੰਤ ਮਹਾਤਮਾਂ ਦੇ ਦਰਸ਼ਨ ਕਰਕੇ ਏਦਾਂ ਹੀ ਪ੍ਰਤੀਤ ਹੁੰਦਾ ਸੀ ਕਿ ਸਭਨਾਂ ਦੇ ਹਿਰਦਿਆਂ ਵਿਚ ਭਾਈ ਸਾਹਿਬ ਜੀ ਦੀਆਂ ਕੀਰਤਨ ਪਰਚਾਰ ਰਾਂਹੀ ਕੀਤੀਆਂ ਸੇਵਾਵਾਂ ਦਾ ਸਦਕਾ ਉਨ੍ਹਾਂ ਲਈ ਅਪਾਰ ਸਰਧਾ ਹੈ। ਭਾਈ ਸਾਹਿਬ ਦੇ ਬਾਹਦ ਉਨ੍ਹਾਂ ਦੀ ਧਰਮ ਪਤਨੀ ਪੂਜ ਮਾਤਾ ਰਣਜੋਧ ਕੌਰ ਨੇ ਕਾਫੀ ਉਮਰ ਭੋਗ ਕੇ 1982 ਵਿਚ ਅਕਾਲ ਚਲਾਣਾ ਕੀਤਾ ਸੀ ਤੇ ਮਾਤਾ ਜੀ ਦੇ ਜੋੜ ਮੇਲੇ ਸਮੇਂ ਇਲਾਕੇ ਨਿਵਾਸੀ ਤੇ ਹੋਰ ਦੂਰ ਨੇੜਿਉਂ ਸੰਗਤਾਂ ਦਾ ਭਾਰੀ ਇਕੱਠ ਦੇਖਿਆ ਜਿਸ ਵਿਚ ਸ੍ਰੀ ਅਕਾਲ ਤਖਤ ਸਾਹਿਬ ਜੀ ਤੇ ਸ੍ਰੀ ਹਰਮਿੰਦਰ ਸਾਹਿਬ ਜੀ ਦੇ ਸਿੰਘ ਸਾਹਿ-ਬਾਨ ਭੀ ਦਰਸ਼ਨ ਦੇ ਰਹੇ ਸਨ, ਮੈਨੂੰ ਤੇ ਸ੍ਰ: ਪੂਰਨ ਸਿੰਘ ਜੀ ਨੂੰ ਏਦਾਂ ਹੀ ਪ੍ਰਤੀਤ ਹੁੰਦਾ ਸੀ ਕਿ ਜਿਨ੍ਹਾਂ ਨੌਜਵਾਨਾਂ ਤੇ ਬਿਰਧਾਂ ਨੇ ਆਪਣੇ ਬਚਪਨ ਤੇ ਜਵਾਨੀ ਦੇ ਦਿਨਾਂ ਵਿਚ ਭਾਈ ਜਵਾਲਾ ਸਿੰਘ ਜੀ ਦੇ ਦਰਸ਼ਨ ਕੀਤੇ ਸਨ ਉਹਨਾਂ ਦੇ ਮਨਾਂ ਉਪਰ ਭਾਈ ਸਾਹਿਬ ਲਈ ਅਥਾਹ ਸ਼ਰਧਾ ਦੀ ਲਗੀ ਮੋਹਰ ਅਜੇ ਭੀ ਤਾਜ਼ਾ ਹੈ।

ਸੋ ਮੈਂ ਆਪਣੀ ਖੁਸ਼ਕਿਸਮਤੀ ਸਮਝਦਾ ਹਾਂ ਜੋ ਕਿ ਸਿੰਘ ਸ਼ਭਾ ਸ਼ਤਾਬਦੀ ਦੇ ਪ੍ਰਬੰ-ਧਕਾਂ ਦੀ ਪ੍ਰੇਰਨਾ ਦਾ ਸਦਕਾ ਮੈਨੂੰ ਆਪਣੇ ਸ਼ਰਧਾ ਭਰੇ ਦਿਲੀ ਜਜ਼ਬਾਤ ਭਾਈ ਸਾਹਿਬ ਲਈ ਪ੍ਰਗਟ ਕਰਨ ਦਾ ਮੌਕਾ ਮਿਲਿਆ ਹੈ।



## ਪੰਥ ਪ੍ਰਸਿੱਧ ਕੀਰਤਨੀਏ

# ਭਾਈ ਸਾਹਿਬ ਜਵਾਲਾ ਸਿੰਘ ਜੀ

**ਸ੍ਰ: ਬਲਦੇਵ ਸਿੰਘ ਮਾਹਲਪੁਰੀ**
ਸਾਬਕਾ ਐਮ. ਐਲ. ਏ. ਤੇ ਮੈਂਬਰ ਐਸ. ਜੀ. ਪੀ. ਸੀ.

ਭਾਈ ਜਵਾਲਾ ਸਿੰਘ ਜੀ ਰਾਗੀ (ਠੱਠਾ ਟਿੱਬਾ) ਸੈਦਪੁਰ ਕਪੂਰਥਲਾ ਵਾਲੇ ਪੰਥ ਦੇ ਮਹਾਨ ਤੇ ਪ੍ਰਸਿਧ ਕੀਰਤਨੀਏ ਸਨ । ਮੈਂ ਜਦੋਂ ਤੋਂ ਹੋਸ਼ ਸੰਭਾਲੀ ਸੀ ਉਦੋਂ ਤੋਂ ਆਪਣੀ ਭਰਵੀਂ ਜਵਾਨੀ ਦੇ ਸਮੇਂ ਤਕ ਭਾਈ ਸਾਹਿਬ ਜੀ ਦਾ ਕੀਰਤਨ ਤੇ ਪ੍ਰਚਾਰ ਹਰ ਸਾਲ ਕਰੀਬਨ ਮਹੀਨਾ ਜਾਂ ਡੇਢ ਮਹੀਨਾ ਰੱਜਕੇ ਸੁਣਦਾ ਰਿਹਾ ਹਾਂ । ਸਾਡੇ ਇਲਾਕੇ ਦੇ ਮਹਾਨ ਪੁਰਖ ਸੰਤ ਬਾਬਾ ਹਰੀ ਸਿੰਘ ਜੀ ਕਹਾਰਪੁਰ ਵਾਲੇ ਕਿਹਾ ਕਰਦੇ ਸਨ ਕਿ ਭਾਈ ਜਵਾਲਾ ਸਿੰਘ ਰਾਗੀ ਸਹੀ ਅਰਥਾਂ ਵਿਚ ਇਕ ਖਾਲਸਾ ਹਨ ਕਿਉਂਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸਾਜੇ ਨਿਵਾਜੇ ਖਾਲਸੇ ਅੰਦਰ ਇਕ ਸੰਤ ਦੇ ਗੁਣ, ਸਿਪਾਹੀ ਦੇ ਗੁਣ, ਸੇਵਾ ਸਿਮਰਨ, ਦੇਸ਼ ਪਿਆਰ ਦਾ ਜਜ਼ਬਾ ਪੰਥਕ ਪਿਆਰ ਤੋਂ ਇਲਾਵਾ ਇਲਮ ਤੇ ਅਮਲ ਸਾਰੇ ਗੁਣ ਆ ਜਾਂਦੇ ਹਨ । ਖ਼ਾਲਸਾ ਉਜਲ ਦੀਦਾਰੀ ਤੇ ਉਜਲ ਬੁਧ ਵਾਲਾ ਹੋ ਜਾਂਦਾ ਹੈ । ਇਹ ਕੁਝ ਸਿਫ਼ਤਾਂ ਭਾਈ ਜੁਵਾਲਾ ਸਿੰਘ ਜੀ ਵਿਚ ਮੇਰੇ ਪੂਜ ਪਿਤਾ ਸਚਖੰਡ ਵਾਸੀ ਸ੍ਰ: ਪ੍ਰਤਾਪ ਸਿੰਘ ਜੀ ਦੀ ਪਾਰਖੂ ਅੱਖ ਨੇ ਵੇਖੀਆਂ ਸਨ ਤੇ ਉਹ ਭਾਈ ਸਾਹਿਬ ਜੀ ਦੇ ਅਤੀ ਸ਼ਰਧਾਲੂ ਪ੍ਰੇਮੀ ਸਰੋਤਿਆਂ ਵਿਚੋਂ ਇਕ ਸਨ । ਪਿਤਾ ਜੀ ਦੀ ਇਸ ਪ੍ਰੇਮ ਖਿਚ ਦਾ ਸਦਕਾ ਹੀ ਭਾਈ ਸਾਹਿਬ ਆਮ ਤੌਰ ਤੇ ਭੀ ਕਈ ਸਮਾਗਮਾਂ ਵਿਚ ਤੇ ਖ਼ਾਸ ਕਰਕੇ ਅੰਬਾਂ ਦੀ ਬਹਾਰ ਵਿਚ ਕਰੀਬਨ ਦੋ ਤਿੰਨ ਹਫ਼ਤੇ ਮਾਹਲਪੁਰ ਜ਼ਰੂਰ ਆ ਕੇ ਟਿਕਿਆ ਕਰਦੇ ਸਨ ।

ਸਾਡਾ ਬੰਸ ਕਿਉਂਕਿ ਸਤਿਗੁਰੂ ਗੁਰੂ ਗ਼ੋਬਿੰਦ ਸਿੰਘ ਜੀ ਤੋਂ ਵਰੋਸਾਇਆ ਹੋਇਆ ਸੀ ਮੈਤੋਂ ਸਤਵੀਂ ਪੀਹੜੀ ਪਹਿਲਾਂ ਸਾਡੇ ਬਜ਼ੁਰਗ ਬਾਬਾ ਰਤਨ ਸਿੰਘ ਜੀ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਕਰ ਕਮਲਾ ਤੋਂ ਅੰਮ੍ਰਿਤ ਪਾਨ ਕੀਤਾ ਸੀ । ਮੇਰੇ ਬਾਬਾ ਜੀ ਫਤਹਿ ਸਿੰਘ ਜੀ ਨਿਹੰਗ ਨੇ ਆਪਣੀ ਜ਼ਮੀਨ ਵਿਚ ਇਕ ਅਸਥਾਨ ਜਿਸਦਾ ਨਾਮ ਖਾਲਸੇ ਦਾ ਬੁੰਗਾ ਅਥਵਾ ਨਿਹੰਗਾਂ ਦਾ ਬੁੰਗਾ ਕਰਕੇ ਜਾਣਿਆ ਜਾਂਦਾ ਸੀ ਬਣਾਇਆ ਹੋਇਆ ਸੀ ਜਿਥੇ ਸਦਾ ਹੀ ਕੋਈ ਨ ਕੋਈ ਸਾਧੂ ਮਹਾਤਮਾਂ, ਗੁਰਸਿੱਖ, ਦੇਸ ਭਗਤ ਆਦਿ ਆ ਕੇ ਟਿਕਿਆ ਕਰਦੇ ਸਨ, ਜਲ ਪਾਣੀ ਪ੍ਰਸ਼ਾਦਿ ਆਦਿ ਦੀ ਸੇਵਾ ਸਤਿਗੁਰੂ ਦੀ ਮੇਹਰ ਦਾ ਸਦਕਾ ਘਰ ਵਿਚੋਂ ਕੀਤੀ ਜਾਂਦੀ ਸੀ । ਭਾਈ ਸਾਹਿਬ ਜੀ ਜਥੇ ਸਮੇਤ ਅੰਬਾਂ ਦੀ ਰੁਤੇ ਦੋ ਤਿੰਨ ਹਫ਼ਤੇ ਉਥੇ ਆ ਕੇ ਰਿਹਾ ਕਰਦੇ ਸਨ ਸਾਡੀ ਜ਼ਮੀਨ ਵਿਚ ਅੰਬਾਂ ਦੇ ਬਹੁਤ ਬਾਗ਼ ਸਨ, ਜੋ ਮੇਰੇ ਪੜਦਾਦਾ ਜੀ ਨੇ ਲਗਵਾਏ ਸਨ । ਪਿਤਾ ਜੀ ਭਾਈ ਸਾਹਿਬ ਵਾਸਤੇ ਖ਼ਾਸ ਕਿਸਮ ਦੇ ਅੰਬਾਂ

ਦੇ ਬੂਟਿਆਂ ਦਾ ਫਲ ਰਾਖਵਾਂ ਹੀ ਰਖਿਆ ਕਰਦੇ ਸਨ ਕੀਰਤਨ ਪਿੰਡ ਦੇ ਪੰਚਾਇਤੀ ਅਸਥਾਨ ਦੀਵਾਨਖ਼ਾਨੇ ਅਤੇ ਬੁੰਗੇ ਬੱਬਰ ਅਕਾਲੀ ਜਾਂ ਲਾਗੇ ਪਾਸੇ ਪਿੰਡਾਂ ਦੀ ਸੰਗਤਾਂ ਦੀ ਮੰਗ ਤੇ ਉਥੇ ਰੋਜ਼ਾਨਾ ਹੋਇਆ ਕਰਦਾ ਸੀ। ਭਾਈ ਪਿਆਰਾ ਸਿੰਘ ਲੰਗੇਰੀ ਗਦਰੀ ਬਾਬਾ ਹਰਜਾਪ ਸਿੰਘ ਮਾਹਲਪੁਰੀ, ਗਿਆਨੀ ਗੋਪਾਲ ਸਿੰਘ, ਸ੍ਰ: ਭਗਤ ਸਿੰਘ ਹਰੀਆਂ ਵੇਲਾਂ ਦੇ ਗਿਆਨੀ ਰਾਮ ਸਿੰਘ ਆਦਿ ਗੁਰਸਿਖ ਤਾਂ ਭਾਈ ਸਾਹਿਬ ਦੇ ਕੀਰਤਨ ਦੇ ਨਿਤਨੇਮੀ ਸਰੋਤੇ ਸਨ ਇਸ ਤਰ੍ਹਾਂ ਦੋ ਤਿੰਨ ਹਫ਼ਤੇ ਮਾਹਲਪੁਰ ਦੇ ਇਲਾਕੇ ਵਿਚ ਸਚਖੰਡ ਮੰਡਲ ਬਣ ਜਾਂਦਾ ਤੇ ਗੁਰਮਤ ਗੁਰਸਿੱਖੀ ਦੇ ਪਰਚਾਰ ਦਾ ਇਕ ਪ੍ਰੋਗਰਾਮ ਹਰ ਸਾਲ ਬਣਦਾ ਸਾਡੇ ਪਿੰਡ ਦੇ ਚੋ ਦੇ ਕਿਨਾਰੇ ਸ਼ਹੀਦਾਂ ਦਾ ਅਸਥਾਨ ਹੈ ਉਥੇ ਹਰ ਮੰਗਲਵਾਰ ਇਲਾਕੇ ਦੀਆਂ ਸੰਗਤਾਂ ਦਾ ਇੱਕਠ ਹੁੰਦਾ ਸੀ ਤੇ ਭਾਈ ਸਾਹਿਬ ਦੋ ਤਿੰਨ ਮੰਗਲਵਾਰ ਉਥੇ ਭੀ ਸੰਗਤਾਂ ਦੀ ਸੇਵਾ ਕਰਿਆ ਕਰਦੇ ਸਨ। ਭਾਈ ਸਾਹਿਬ ਦੇ ਕੀਰਤਨ ਨਾਲ ਮੇਰੇ ਪਿਤਾ ਜੀ ਦੀ ਸ਼ਰਧਾ ਤੇ ਪ੍ਰੇਮ ਅਥਾਹ ਸੀ।

ਭਾਈ ਗੁਰਦਾਸ ਜੀ ਦੀ ਲਿਖਤ ਮੁਤਾਬਕ ਮੈਂ ਗੁਰਸਿਖੀ ਦੀ ਸਾਂਝ ਪਿਆਰ ਦਾ ਨਕਸ਼ਾ ਇਨਾਂ ਦੋਹਾਂ ਬਜ਼ੁਰਗਾਂ ਦੇ ਮਿਲਾਪ ਵਿਚੋਂ ਤਕਿਆ ਸੀ। ਮੇਰੇ ਵੱਡੇ ਵੀਰ ਸ੍ਰ: ਰਘੁਨੰਦਨ ਸਿੰਘ ਜੀ ਦੇ ਅਨੰਦ ਕਾਰਜ ਸਮੇਂ ਕੀਰਤਨ ਕਰਨ ਲਈ ਸੱਦਾ ਪੱਤਰ ਦੇਣ ਵਾਸਤੇ ਮੇਰੇ ਪਿਤਾ ਜੀ ਖ਼ੁਦ ਭਾਈ ਸਾਹਿਬ ਦੇ ਪਿੰਡ ਸੈਦਪੁਰ ਮਿਤੀ ਜਨਵਰੀ, 1927 ਨੂੰ ਗਏ ਸਨ ਮਿਤੀ 6 ਫਰਵਰੀ, 1927 ਨੂੰ ਮੇਰੇ ਵੱਡੇ ਵੀਰ ਰਘੁਨੰਦਨ ਸਿੰਘ ਜੀ ਦਾ ਅਨੰਦ ਕਾਰਜ ਜਮਸ਼ੇਰ ਨਗਰ ਵਿਖੇ ਹੋਇਆ ਸੀ। ਮੇਰੇ ਅਨੰਦ ਕਾਰਜ ਸਮੇਂ ਭੀ ਪਹਿਲਾਂ ਮਾਹਲਪੁਰ ਭਾਈ ਸਾਹਿਬ ਜੀ ਜਥੇ ਸਮੇਤ ਆਏ ਸੀ ਅਖੰਡ ਪਾਠ ਸਾਹਿਬ ਦੇ ਭੋਗ ਤੇ ਕੀਰਤਨ ਕੀਤਾ ਫਿਰ ਬਰਾਤ ਨਾਲ ਦੁਸਾਂਝ ਕਲਾਂ ਗਏ। ਅਨੰਦਕਾਰਜ ਉਪਰੰਤ ਦੁਪਹਿਰੇ ਪ੍ਰਸ਼ਾਦਿ ਛਕਣ ਪਿਛੋਂ ਭਾਈ ਸਾਹਿਬ ਨੇ ਕੁਲਥਮ ਸਟੇਸ਼ਨ ਤੋਂ ਰੇਲ ਤੇ ਸਵਾਰ ਹੋਣਾ ਸੀ। ਮੇਰੇ ਸਹੁਰੇ ਘਰ ਵਾਲੇ ਮੇਰੇ ਪਿਤਾ ਨੂੰ ਵਿਆਹ ਦੇ ਹੋਰ ਰਸਮ ਰਵਾਜ ਕਰਨ ਕਰੌਣ ਲਈ ਬੁਲਾ ਗਏ ਸੀ ਪਰ ਮੇਰੇ ਪਿਤਾ ਜੀ ਭਾਈ ਸ੍ਰਾਹਿਬ ਨੂੰ ਸਟੇਸ਼ਨ ਤਕ ਵਿਦਾ ਕਰਨ ਚਲੇ ਗਏ ਤੇ ਜਦ ਤਕ ਭਾਈ ਸਾਹਿਬ ਰੇਲ ਤੇ ਸਵਾਰ ਨਹੀਂ ਹੋ ਗਏ ਉਹ ਸਟੇਸ਼ਨ ਤੇ ਰਹੇ। ਭਾਈ ਸਾਹਿਬ ਨੂੰ ਵਿਦਾ ਕਰਨ ਪਿਛੋਂ ਉਹਨਾਂ ਹੋਰ ਰਸਮ ਰਵਾਜ ਕਰਨ ਵੱਲ ਧਿਆਨ ਦਿੱਤਾ। ਇਹ ਉਹਨਾਂ ਦੀ ਭਾਈ ਸਾਹਿਬ ਭਾਈ ਜਵਾਲਾ ਸਿੰਘ ਜੀ ਨਾਲ ਆਖ਼ਰੀ ਮਿਲਣੀ ਸੀ ਕਿਉਂਕਿ ਇਸ ਤੋਂ ਥੋੜੇ ਦਿਨ ਪਿਛੋਂ ਹੀ ਪਿਤਾ ਜੀ ਪਰਲੋਕ ਸਿਧਾਰ ਗਏ ਸਨ ਉਹਨਾਂ ਦੇ ਆਪਸੀ ਪਿਆਰ ਦਾ ਅੰਦਾਜ਼ਾ ਇਸ ਗੱਲ ਤੋਂ ਲਾਇਆ ਜਾ ਸਕਦਾ ਹੈ ਪਿਤਾ ਜੀ ਦੀ ਅਕਾਲ ਚਲਾਣੇ ਦੀ ਖਬਰ ਸੁਣ ਕੇ ਜਿਹੜਾ ਅਫਸੋਸ ਦਾ ਪੱਤਰ ਭਾਈ ਸਾਹਿਬ ਜੀ ਨੇ ਸਾਨੂੰ ਲਿਖਿਆ ਉਸ ਵਿਚ ਗੁਰਬਾਣੀ ਦੀ ਇਹ ਤੁਕ ਉਹਨਾਂ ਅੰਕਤ ਕੀਤੀ ਸੀ "ਜਿਸ ਪਿਆਰੇ ਸਿਉ ਨੇਹੁ ਤਿਸ ਆਗੈ ਹੀ ਮਰ ਚਲੀਏ ॥"

## ਭਾਈ ਸਾਹਿਬ ਦੀ ਵਿਦਵਤਾ ਬਾਰੇ

ਮੈਂ ਪੱਕੇ ਰਾਗਾਂ ਦੀ ਭਾਵੇਂ ਕੋਈ ਸੂਝ ਬੂਝ ਨਹੀਂ ਸੀ ਰਖਦਾ ਪਰ ਬਚਪਨ ਤੋਂ ਹੀ ਮੈਨੂੰ ਭਾਈ ਸਾਹਿਬ ਦੇ ਸ਼ਬਦ ਗਾਇਨ ਕਰਨ ਦਾ ਤਰੀਕਾ ਬਹੁਤ ਚੰਗਾ ਲਗਦਾ ਸੀ ਤੇ

ਸ਼ਬਦ ਦਾ ਸੁਆਦ ਤੇ ਕੀਰਤਨ ਵਿਚ ਕੀਤੀ ਵਿਆਖਿਆ ਦਾ ਮੈਨੂੰ ਬਹੁਤ ਆਨੰਦ ਆਉਂਦਾ ਸੀ। ਦੁਆਬੇ ਵਿਚ ਬਹੁਤ ਸਾਰੇ ਰਬਾਬੀ ਕੀਰਤਨੀਏ ਸਨ ਕੁਝ ਸਿੱਖ ਸੱਜ ਚੁੱਕੇ ਸਨ ਤੇ ਕੁਝ ਪੱਕੇ ਮੁਸਲਮਾਨ ਹੀ ਸਨ। ਜਾਤੀ ਸੁਭਾਵ ਮੁਤਾਬਕ ਉਹ ਰਬਾਬੀ ਆਮ ਤੌਰ ਤੇ ਸਿੱਖ ਰਾਗੀਆਂ ਨੂੰ ਮਜ਼ਾਕ ਕਰਿਆ ਕਰਦੇ ਸਨ ਭਾਵ ਕਿ ਉਹ ਇਹ ਸਮਝਦੇ ਸੀ ਕਿ ਜੋ ਰਾਗ ਵਿਦਿਆ ਤੇ ਸ਼ਬਦ ਰੀਤ ਉਨ੍ਹਾਂ ਰਬਾਬੀਆਂ ਪਾਸ ਹੈ ਉਹ ਸਿੱਖ ਰਾਗੀਆਂ ਪਾਸ ਨਹੀਂ ਪਰ ਉਹ ਜੋ ਸਿੱਖ ਰਾਗੀਆਂ ਨੂੰ ਪੱਲੇ ਨਹੀਂ ਬੰਨਦੇ ਸਨ ਉਹ ਸਾਰੇ ਹੀ ਭਾਈ ਜਵਾਲਾ ਸਿੰਘ ਜੀ ਦੇ ਸਾਹਮਣੇ ਝੁਕਦੇ ਸਨ ਉਹ ਸਾਰੇ ਇਸ ਚੀਜ਼ ਦਾ ਇਕਬਾਲ ਕਰਦੇ ਸਨ ਕਿ ਜੋ ਵਿਦਿਆ ਸ਼ਬਦ ਰੀਤ ਗੁਰੂ ਗ੍ਰੰਥ ਸਾਹਿਬ ਵਿਚ ਰਾਗ, ਪੜਤਾਲਾਂ ਧਰੁਪਤ ਆਦਕ ਭਾਈ ਜਵਾਲਾ ਸਿੰਘ ਪਾਸ ਹਨ ਉਹ ਉਨ੍ਹਾਂ ਪਾਸ ਭੀ ਨਹੀਂ। ਗਾਇਨ ਸਮਾਗਮ ਤੇ ਉਹ ਉਚੇਚੇ ਤੌਰ ਤੇ ਭਾਈ ਸਾਹਿਬ ਦਾ ਕੀਰਤਨ ਸੁਣਿਆ ਕਰਦੇ ਸਨ ਤੇ "ਵਾਹ ਭਾਈ ਜਵਾਲਾ ਸਿੰਘ" ਦੇ ਸ਼ਬਦ ਉਨ੍ਹਾਂ ਪਾਸੋਂ ਕਈ ਵਾਰੀ ਸੁਣਦੇ ਰਹਿੰਦੇ ਸਾਂ। ਸਾਡੇ ਇਲਾਕੇ ਵਿਚ ਬੋਹਣ ਨਗਰ ਦਾ ਇਕ ਮਲੰਗ ਨਾਮੀ ਬਹੁਤ ਗੁਣੀ ਸੀ ਉਹ ਤਬਲੇ ਮਿਰਦੰਗ ਦਾ ਆਪਣੇ ਵਕਤ ਦਾ ਇਕ ਚੋਟੀ ਦਾ ਕਲਾਕਾਰ ਸੀ। ਜਲੰਧਰ ਹਰਬੱਲਭ ਦੇ ਮੇਲੇ ਤੇ ਬੜੇ ਵੱਡੇ ਗਵੱਈਆਂ ਨਾਲ ਉਸ ਨੂੰ ਆਮ ਤੌਰ ਤੇ ਤਬਲੇ ਦੀ ਸੰਗਤ ਵਾਸਤੇ ਬੁਲਾਇਆ ਜਾਂਦਾ ਸੀ। ਉਹ ਸਿਤਾਰ ਦਾ ਭੀ ਧਨੀ ਸੀ ਉਹ ਭੀ ਸਿੱਖ ਕੀਰਤਨੀਆਂ ਵਿਚੋਂ ਭਾਈ ਸਾਹਿਬ ਜੀ ਨੂੰ ਹਰ ਪੱਖੋਂ ਵਿਦਵਾਨ ਕੀਰਤਨੀਆਂ ਕਿਹਾ ਕਰਦਾ ਸੀ।

ਭਾਈ ਸਾਹਿਬ ਜੀ ਦੇ ਕੀਰਤਨੇ ਦਾ ਆਪਣਾ ਹੀ ਨਿਰਾਲਾ ਢੰਗ ਸੀ, ਜਿਥੇ ਕੀਰਤਨ ਸੁਣਕੇ ਸਰੋਤਿਆਂ ਦੀ ਲਿਵ ਜੁੜ ਜਾਂਦੀ ਸੀ ਉਥੇ ਭਾਈ ਸਾਹਿਬ ਕੀਰਤਨ ਕਰਦੇ ਕਰਦੇ ਆਪ ਵੀ ਵਜਦ ਵਿਚ ਆ ਜਾਇਆ ਕਰਦੇ ਸਨ ਉਹਨਾਂ ਦੀ ਸ਼ਬਦ ਵਿਆਖਿਆ ਨਿਰਾਲੀ ਤੇ ਅਤਿ ਸੁੰਦਰ ਹੋਇਆ ਕਰਦੀ ਸੀ। ਆਸਾ ਦੀ ਵਾਰ ਦੇ ਕੀਰਤਨ ਦਾ ਉਹਨਾਂ ਦਾ ਆਪਣਾ ਨਿਰਾਲਾ ਢੰਗ ਸੀ, ਕੀਰਤਨ ਸਮੇਂ ਉਹ ਸੰਗਤ ਨੂੰ ਭੀ ਨਾਲ ਸ਼ਾਮਲ ਕਰ ਲਿਆ ਕਰਦੇ ਸਨ, ਪੌੜੀ ਦੀ ਇਕ ਤੁਕ ਆਪ ਬੋਲਣੀ, ਦੂਜੀ ਸੰਗਤ ਨੇ ਬੋਲਣੀ। ਇਥੇ ਮੈਨੂੰ ਪੰਡਤ ਉਕਾਰ ਨਾਥ ਠਾਕਰ ਦੀ ਗੱਲ ਯਾਦ ਆਉਂਦੀ ਹੈ, ਉਹ ਕਿਹਾ ਕਰਦੇ ਸੀ ਕਿ ਆਪ-ਣੇ ਗਾਇਣ ਨੂੰ ਮੈਂ ਉਸ ਵੇਲੇ ਸਫ਼ਲ ਸਮਝਦਾ ਹਾਂ ਜਦ ਮੈਂ ਗਾਉਂਦਾ ਗਾਉਂਦਾ ਵਜੱਦ ਵਿਚ ਆਪਣੀ ਸੁਧ ਭੁਲ ਜਾਵਾਂ ਤੇ ਸਰੋਤੇ ਭੀ ਮਸਤੀ ਨਾਲ ਆਪੇ ਚਿ ਗੁਆਚ ਜਾਣ, ਅਜਿਹੀ ਅਵਸਥਾ ਭਾਈ ਸਾਹਿਬ ਭਾਈ ਜਵਾਲਾ ਸਿੰਘ ਜੀ ਦੇ ਕੀਰਤਨ ਸਮੇਂ ਅਕਸਰ ਆ ਜਾਇਆ ਕਰਦੀ ਸੀ। ਕਈ ਵੇਰ ਜਦ ਭਾਈ ਸਾਹਿਬ ਆਪਣੇ ਰੌਂ ਵਿਚ ਆ ਜਾਂਦੇ ਤਾਂ ਤਾਊਸ ਬਜਾਇਆ ਕਰਦੇ ਸਨ। ਤਾਰ ਵਾਲੇ ਸਾਜ਼ਾਂ ਵਿਚ ਤਾਊਸ ਦੀ ਆਪਣੀ ਵਿਸ਼ੇਸ਼ ਥਾਂ ਹੈ।

ਗਿਆਨੀ ਗੁਪਾਲ ਸਿੰਘ ਜੀ ਵੀਹ ਪੰਝੀ ਸਾਲ ਸਿੰਘ ਸਭਾ ਹੁਸ਼ਿਆਰਪੁਰ ਵਿਚ ਗਰੰਥੀ ਦੀ ਸੇਵਾ ਨਿਭਾਉਂਦੇ ਰਹੇ ਸਨ, ਉਹਨਾਂ ਦਾ ਰੋਜ਼ ਦਾ ਵਾਹ ਰਾਜਸੀ ਤੇ ਧਾਰਮਕ ਨੇਤਾਵਾਂ ਗੁਣੀ ਗਿਆਨੀਆਂ, ਕੀਰਤਨੀਆਂ ਤੇ ਕਥਾ ਵਾਚਕਾਂ ਨਾਲ ਹੀ ਰਿਹਾ ਸੀ, ਕਿਉਂਕਿ

ਸਾਰੀਆਂ ਸਰਗਰਮੀਆਂ ਦਾ ਕੇਂਦਰ ਹੁਸ਼ਿਆਰਪੁਰ ਹੀ ਹੁੰਦਾ ਸੀ ਉਹ ਕਿਹਾ ਕਰਦੇ ਸਨ ਕੀਰਤਨ ਭਾਈ ਜਵਾਲਾ ਸਿੰਘ ਜੀ ਦਾ ਹੋਰ ਸੱਭ ਗੱਲਾਂ।

ਇਸ ਤੋਂ ਇਲਾਵਾ ਦੁਆਬੇ ਵਿਚ ਹੋਰ ਹਿੰਦੂ ਸਜਣ ਭੀ ਸੰਗੀਤ ਕਲਾ ਤੇ ਬਹੁਤ ਵਿਦਵਾਨ ਹੋਏ ਹਨ। ਜਲੰਧਰ ਵਿਚ ਪੰਡਤ ਹਰਬਲਭ ਜੋ ਕਿ ਖ਼ੁਦ ਵੱਡੇ ਵਿਦਵਾਨ ਸਨ ਤੇ ਉਨ੍ਹਾਂ ਦੇ ਨਾਮ ਤੇ ਹਰ ਸਾਲ ਸੰਗੀਤਕਾਰੀ ਸਮਾਗਮ ਬੜੀ ਧੂਮ ਧਾਮ ਨਾਲ ਅਜੇ ਤਕ ਹੁੰਦਾ ਹੈ। ਜ਼ਿਲਾਂ ਹੁਸ਼ਿਆਪੁਰ ਵਿਚ ਇਕ ਨਗਰ ਗਿੜਵੜੀ ਹੈ ਉਥੇ ਮਹਾਤਮਾ ਦਾ ਡੇਰਾ ਸੀ ਉਥੇ ਬੜੇ ਵਿਦਵਾਨ ਰਾਗੀ ਤੇ ਗਿਆਨੀ ਹੋਏ ਹਨ। ਭਾਈ ਸਾਹਿਬ ਜੀ ਦੇ ਪਹਿਲੇ ਉਸ-ਤਾਦ ਭਾਈ ਸਰਧਾ ਸਿੰਘ ਜੀ ਨੇ ਇਸੇ ਡੇਰੇ ਵਿਚੋਂ ਹੀ ਕੀਰਤਨ ਵਿਦਿਆ ਪ੍ਰਾਪਤ ਕੀਤੀ ਸੀ ਜਦੋਂ ਭੀ ਭਾਈ ਸਾਹਿਬ ਦੁਆਬੇ ਦੇ ਕਿਸੇ ਸ਼ਹਿਰ ਜਾਂ ਵੱਡੇ ਨਗਰਾਂ ਵਿਚ ਕੀਰਤਨ ਲਈ ਜਾਂਦੇ ਤਾਂ ਸੰਗੀਤ ਦੇ ਹਿੰਦੂ ਸਿਆਣੇ ਸਰੋਤੇ ਭੀ ਰਾਗਾਂ ਵਿਚ ਗੁਰਬਾਣੀ ਸੁਣਕੇ ਅਸ਼ ਅਸ਼ ਕਰਦੇ ਸਨ। ਹੁਸ਼ਿਆਰਪੁਰ ਦੇ ਲਾਗੇ ਪੁਰਾਣਾ ਕਸਬਾ ਬਜਵਾੜਾ ਹੈ ਉਥੇ ਦੇ ਲਾਲਾ ਧਨੀ ਰਾਮ ਭਲਾ ਹੋਏ ਹਨ। ਉਹ ਭੱਲਾ ਬੂਟ ਹਾਊਸ ਕੰਪਨੀ ਦੇ ਮਾਲਕ ਸਨ। ਜਿਸ ਦਾ ਹੈਡ ਕੁਆਰਟਰ ਕਾਹਨਪੁਰ ਸੀ। ਉਹ ਖ਼ੁਦ ਵੱਡੇ ਆਰੀਆ ਸਮਾਜੀ ਸਨ ਤੇ ਬਹੁਤ ਵੱਡੇ ਅਮੀਰਾਂ ਵਿਚੋਂ ਸਨ, ਉਹ ਹਰ ਸਾਲ ਦੁਸਹਿਰੇ ਦੇ ਲਾਗੇ ਸਾਰੇ ਆਰੀਆ ਸਮਾਜ ਦਾ ਇਕ ਜਲਸਾ ਬਜਵਾੜੇ ਤਕਰੀਬਨ ਇਕ ਹਫ਼ਤਾ ਕਰਿਆ ਕਰਦੇ ਸਨ, ਉਨ੍ਹਾਂ ਦੇ ਮਨ ਵਿਚ ਇਕ ਵਾਰੀ ਵਿਚਾਰ ਆਈ ਕਿ ਆਰੀਆ ਸਮਾਜ ਦੇ ਵੱਡੇ ਆਗੂ ਸਿੱਖ ਗੁਰੂ ਸਾਹਿਬਾਨ ਦੀ ਉਚਾਰੀ ਬਾਣੀ ਦੀ ਬੁਰਾਈ ਹੀ ਕਰਦੇ ਰਹਿੰਦੇ ਹਨ ਖ਼ੁਦ ਬਾਣੀ ਸੁਣਕੇ ਫਿਰ ਪਤਾ ਲਾਇਆ ਜਾਵੇ ਕਿ ਉਹ ਕਿਥੋਂ ਤੱਕ ਠੀਕ ਹਨ। ਉਹਨਾਂ ਹੁਸ਼ਿਆਰਪੁਰ ਦੇ ਇਕ ਆਪਣੇ ਹਿੰਦੂ ਦੋਸਤ ਪਾਸ ਇਹ ਆਪਣੀ ਵਿਚਾਰ ਰੱਖੀ ਉਸ ਸਜਨ ਨੇ ਬਹੁਤ ਵਾਰੀ ਹੁਸ਼ਿਆਰਪੁਰ ਸਿੰਘ ਸਭਾ ਦੇ ਗੁਰਦੁ-ਵਾਰੇ ਭਾਈ ਸਾਹਿਬ ਜਵਾਲਾ ਸਿੰਘ ਜੀ ਦਾ ਕੀਰਤਨ ਸੁਣਿਆ ਸੀ। ਉਸ ਨੇ ਲਾਲਾ ਧਨੀ ਰਾਮ ਜੀ ਨੂੰ ਦਸਿਆ ਕਿ ਸਿੱਖ ਕੀਰਤਨੀਆਂ ਵਿਚ ਇਕ ਭਾਈ ਜਵਾਲਾ ਸਿੰਘ ਰਾਗੀ ਹੈਨ ਜੋ ਸੰਗੀਤ ਵਿਚ ਨਿਪੁੰਨ ਹੈਨ ਤੇ ਗੁਰਬਾਣੀ ਉਚਾਰਨ ਦਾ ਤਰੀਕਾ ਬਹੁਤ ਉਤਮ ਹੈ ਤੇ ਨਾਲ ਗੁਰਬਾਣੀ ਦੀ ਵਿਆਖਿਆ ਭੀ ਬਹੁਤ ਸੁੰਦਰ ਕਰਦੇ ਹਨ। ਤੁਹਾਡੇ ਸਮਾਗਮ ਵਿਚ ਆਏ ਹੋਏ ਹਰ ਪੱਖ ਤੇ ਵਿਦਵਾਨਾਂ ਨੂੰ ਉਨ੍ਹਾਂ ਦਾ ਕੀਰਤਨ ਪਸੰਦ ਆਵੇਗਾ। ਇਹ ਸੂਤ ਪਾ ਕੇ ਲਾਲਾ ਧਨੀ ਰਾਮ ਭੱਲਾ ਨੇ ਭਾਈ ਸਾਹਿਬ ਜਵਾਲਾ ਸਿੰਘ ਨੂੰ ਇਕ ਸਾਲ ਬੁਲਾਇਆ। ਆਰੀਆ ਸਮਾਜ ਦੇ ਸਮਾਗਮ ਦੇ ਨਾਲ ਹੀ ਇਕ ਹਫ਼ਤਾ ਰੋਜ਼ਾਨਾ ਸਵੇਰੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕਰਕੇ ਸ੍ਰੀ ਆਸਾ ਜੀ ਦੀ ਵਾਰ ਦਾ ਕੀਰਤਨ ਉਨ੍ਹਾਂ ਤੋਂ ਸੁਣਿਆ ਤੇ ਨਾਲ ਵਿਆਖਿਆ ਭੀ ਸੁਣੀ ਇਸ ਸਮਾਗਮ ਵਿਚ ਆਏ ਮਹਾਤਮਾ ਹੰਸ ਰਾਜ ਤੇ ਮਹਾ-ਤਮਾ ਖੁਸ਼ਹਾਲ ਚੰਦ ਆਦਕ ਸਾਰੇ ਵਿਦਵਾਨ ਸਵੇਰੇ ਦੇ ਦੀਵਾਨ ਵਿਚ ਆਉਂਦੇ ਰਹੇ ਭਾਈ ਸਾਹਿਬ ਦੇ ਰਾਗਾਂ ਵਿਚ ਕੀਤੇ ਕੀਰਤਨ ਤੇ ਗੁਰਮਤ ਦੀ ਵਿਆਖਿਆ ਦਾ ਸ੍ਰੀ ਧਨੀ ਰਾਮ ਜੀ ਤੇ ਉਨ੍ਹਾਂ ਦੀ ਧਰਮ ਪਤਨੀ ਅਤੇ ਹੋਰ ਸਾਰੇ ਚੋਟੀ ਦੇ ਵਿਦਵਾਨ ਆਰੀਆ ਸਮਾਜੀ ਸੱਜਣਾਂ ਤੇ ਇਨ੍ਹਾਂ ਅਸਰ ਪਿਆ ਕਿ ਫਿਰ ਕੀਰਤਨ ਕਰਨ ਲਈ ਉਹ ਹਰ ਸਾਲ ਹੀ ਭਾਈ ਸਾਹਿਬ ਦੇ ਜਥੇ ਨੂੰ ਉਸ ਸਮਾਗਮ ਤੇ ਬੁਲਾਉਂਦੇ ਰਹੇ। ਕੁਝ ਤੁਅੱਸਬੀ ਆਰੀਆ ਸਮਾਜੀ

ਤਾਂ ਈਰਖ਼ਾ ਵਸ ਇਹ ਕਹਿਣ ਲਗ ਪਏ ਕਿ ਲਾਲਾ ਧਨੀ ਰਾਮ ਆਰੀਆ ਸਮਾਜ ਦਾ ਜਲਸਾ ਕਰਵਾ ਰਿਹਾ ਹੈ ਕਿ ਸਿੰਘ ਸਭਾ ਦਾ ਦੀਵਾਨ ਪਰ ਇਨ੍ਹਾਂ ਗੱਲਾਂ ਦਾ ਲਾਲਾ ਜੀ ਤੇ ਹੋਰ ਬੁਧੀਵਾਨ ਆਰੀਆ ਸਮਾਜੀ ਦੋਸਤਾਂ ਕੇ ਕੁਝ ਅਸਰ ਨਹੀਂ ਸੀ। ਕਾਨ੍ਹਪੁਰ ਭੀ ਜਦੋਂ ਭਾਈ ਸਾਹਿਬ ਜਾਂਦੇ ਤਾਂ ਲਾਲਾ ਧਨੀ ਰਾਮ ਜੀ ਦੇ ਘਰ ਵਿਚ ਦੋ ਤਿੰਨ ਦਿਨ ਜ਼ਰੂਰ ਕੀਰਤਨ ਕਰਦੇ ਸਨ।

ਉਨ੍ਹਾਂ ਲੋਕਾਂ ਦੇ ਐਸੇ ਵਿਚਾਰਾਂ ਤੇ ਮੈਂ ਫ਼ਖ਼ਰ ਨਾਲ ਕਹਿ ਸਕਦਾ ਹਾਂ ਕਿ ਭਾਈ ਸਾਹਿਬ ਰਾਗ ਵਿਦਿਆ ਦੇ ਬੜੇ ਵੱਡੇ ਮਾਹਿਰ ਸਨ ਇਸ ਗਲ ਦੀ ਪ੍ਰੋੜਤਾ ਇਸ ਗਲ ਤੋਂ ਭੀ ਹੋ ਗਈ ਹੈ ਕਿ ਪੰਜਾਬੀ ਯੂਨੀਵਰਸਿਟੀ ਪਟਿਆਲਾ ਦੇ ਪ੍ਰਬੰਧਕਾਂ ਨੇ ਭਾਈ ਸਾਹਿਬ ਦੇ ਸਪੁੱਤਰਾਂ ਭਾਈ ਗੁਰਚਰਨ ਸਿੰਘ ਤੇ ਭਾਈ ਅਵਤਾਰ ਸਿੰਘ ਪਾਸੋਂ ਸਾਰੀ ਗੁਰਮਤਿ ਸੰਗੀਤ ਵਿਦਿਆ ਦੀਆਂ ਟੇਪਾਂ ਲਈਆ ਹਨ ਤੇ ਦੋ ਪੁਸਤਕਾਂ ਸੰਗੀਤ ਦੀਆਂ ਛਾਪੀਆਂ ਹਨ। ਜਿਥੇ ਭਾਈ ਸਾਹਿਬ ਸੰਗੀਤ ਵਿਚ ਨਿਪੁੰਨ ਸਨ ਉਥੇ ਉਨ੍ਹਾਂ ਦੀ ਵਿਆਖਿਆ ਠੇਠ ਪੰਜਾਬੀ ਵਿਚ ਵੀ ਬਹੁਤ ਵਿਦਵਤਾ ਭਰੀ ਸੀ ਤੇ ਹਰ ਇਕ ਪੜ੍ਹੇ ਅਨਪੜ੍ਹੇ ਸਰੋਤੇ ਦੇ ਮਨ ਭਾਂਵਦੀ ਸੀ ਮੈਂ ਵੇਖਿਆ ਕਰਦਾ ਸੀ ਕਿ ਅਨਜਾਨ ਤੋਂ ਅਨਜਾਣ ਤੇ ਵਿਦਵਾਨ ਸਰੋਤੇ ਸਾਰੇ ਬਹੁਤ ਉਤਸ਼ਾਹ ਨਾਲ ਵਿਆਖਿਆ ਦਾ ਆਨੰਦ ਮਾਣਦੇ ਸਨ। ਭਾਈ ਸਾਹਿਬ ਜੀ ਗੁਰਮਤ ਦੀ ਗਲ ਕਹਿਣ ਸਮੇਂ ਨਾ ਕਿਸੇ ਨੇਤਾ ਦਾ ਲਿਹਾਜ ਕਰਦੇ ਸਨ ਤੇ ਨਾ ਹੀ ਕਿਸੇ ਸੰਤ ਮਹਾਤਮਾ ਦਾ। ਜੀਵਨ ਵਾਲੇ ਤਪਸਵੀ ਮਹਾਂਪੁਪਖਾਂ ਦਾ ਤਾਂ ਉਹ ਬੇਹੱਦ ਸਤਿਕਾਰ ਕਰਦੇ ਸਨ। ਪਰ ਜੋ ਸਾਧੂ ਸੰਤ ਕੇਵਲ ਜੰਤਰਾਂ ਮੰਤਰਾਂ ਧਾਗੇ ਟੂਣਿਆਂ ਦੇ ਆਸਰੇ ਹੀ ਪ੍ਰਸਿਧ ਸਨ ਉਨ੍ਹਾਂ ਦੀ ਖਬਰ ਉਹ ਦੀਵਾਨਾਂ ਵਿਚ ਉਨ੍ਹਾਂ ਦੀ ਹਾਜ਼ਰੀ ਵਿਚ ਹੀ ਬਹੁਤ ਲੈਂਦੇ ਸਨ। ਪਖੰਡ ਤੇ ਵਹਿਮਾਂ ਦੇ ਖੰਡਣ ਵਿਚ ਉਨ੍ਹਾਂ ਵਲੋਂ ਦਿੱਤੀਆਂ ਦਲੀਲਾਂ ਲਾ ਜੁਆਬ ਹੁੰਦੀਆਂ ਸਨ। ਸਾਡੇ ਹੀ ਇਲਾਕੇ ਵਿਚ ਇਕ ਐਸੇ ਮਹਾਤਮਾ ਉਨ੍ਹਾਂ ਇਕ ਵਾਰੀ ਭਾਈ ਸਾਹਿਬ ਨੂੰ ਆਪਣੇ ਡੇਰੇ ਬੁਲਾਇਆ ਪਰ ਜਦੋਂ ਭਾਈ ਸਾਹਿਬ ਨੇ ਉਨ੍ਹਾਂ ਦੇ ਵਲੋਂ ਲੋਕਾਂ ਵਿਚ ਜੰਤਰਾਂ ਮੰਤਰਾਂ ਜਾਦੂ ਟੂਣਿਆਂ ਦੀ ਪਾਈ ਪ੍ਰਪਾਟੀ ਸੁਣੀ ਤਾਂ ਪਹਿਲੇ ਹੀ ਕੀਰਤਨ ਵਿਚ ਉਹਨਾਂ ਮਹਾਤਮਾ ਦੇ ਦੀਵਾਨ ਵਿਚ ਬੈਠਿਆਂ ਤੇ ਉਹਨਾਂ ਦੇ ਹਜ਼ਾਰਾਂ ਸ਼ਰਧਾਲੂਆਂ ਦੇ ਵਿਚ ਭਾਈ ਸਾਹਿਬ ਨੇ ਬੜੇ ਜਲਾਲ ਵਿਚ ਇਨ੍ਹਾਂ ਚੀਜ਼ਾਂ ਦਾ ਖੰਡਣ ਕੀਤਾ। ਭਾਈ ਸਾਹਿਬ ਨੇ ਸ਼ਰਧਾਲੂਆਂ ਵਲੋਂ ਤੇ ਸੰਤਾਂ ਵਲੋਂ ਹੋਣ ਵਾਲੀ ਮਾਇਕ ਸੇਵਾ ਦੀ ਕੋਈ ਪਰਵਾਹ ਨਹੀਂ ਕੀਤੀ ਜਿਥੇ ਤਿੰਨ ਚਾਰ ਦਿਨ ਦਾ ਪ੍ਰੋਗਰਾਮ ਸੀ ਕੇਵਲ ਇਕ ਕੀਰਤਨ ਕਰਕੇ ਗੁਰਮਤ ਦੇ ਬਚਨ ਆਖ ਕੇ ਉਥੋਂ ਚਾਲੇ ਪਾ ਦਿੱਤੇ। ਭਾਈ ਸਾਹਿਬ ਕਈ ਵਾਰੀ ਕਿਸੇ ਬੰਦੇ ਦੇ ਧਰਮ ਦੇ ਪਰਦੇ ਵਿਚ ਕੀਤੇ ਪਾਖੰਡ ਨੂੰ ਬੜੇ ਬਿਲਾਸੀ ਢੰਗ ਨਾਲ ਨੰਗਿਆਂ ਕਰ ਦੇਂਦੇ ਸਨ ਮੇਰੇ ਨਗਰ ਦੇ ਇਕ ਗਿਆਨੀ ਜੀ ਸਨ ਉਨ੍ਹਾਂ ਨੂੰ ਆਪਣੇ ਬਾਰੇ ਪੱਕੇ ਧਾਰਮਿਕ ਬਿਆਨ ਕਰਨ ਲਗਿਆਂ ਬੜੀ ਗੱਪ ਗਪੌੜ ਦੀ ਆਦਤ ਸੀ। ਉਸਦੀ ਧਰਮ ਪਤਨੀ ਗੁਜਰ ਗਈ ਤੇ ਉਹ ਆਮ ਲੋਕਾਂ ਵਿਚ ਆਪਣੀ ਰਿਧੀ ਸਿਧੀ ਜਾਂ ਧਾਰਮਿਕ ਅਜ਼ਮਤ ਦੀ ਧਾਂਕ ਬੈਠਾਵਣ ਲਈ ਆਪਣੀ ਘਰਵਾਲੀ ਦੇ ਅੰਤ ਸਮੇਂ ਦੀ ਕਥਾ ਸੁਣਾਣ ਲਗਿਆ ਕਿਹਾ ਕਰਦਾ ਸੀ ਕਿ ਉਸ ਵੇਲੇ ਮੈਂ ਖ਼ੁਦ ਦਰ-ਸ਼ਨ ਕੀਤੇ ਦਸਮ ਪਾਤਸ਼ਾਹ ਜੀ ਖ਼ੁਦ ਪੰਜਾਂ ਪਿਆਰਿਆਂ ਸਮੇਤ ਮੇਰੀ ਘਰ ਵਾਲੀ ਨੂੰ ਲੈਣ

ਲਈ ਪਾਲਕੀ ਲੈ ਕੇ ਆਏ ਸਨ । ਅਫ਼ਸੋਸ ਕਰਨ ਆਏ ਆਮ ਲੋਕਾਂ ਤੇ ਤਾਂ ਇਸ ਘਟਨਾ ਦਾ ਬਹੁਤ ਅਸਰ ਹੁੰਦਾ ਸੀ ਦੋ ਤਿੰਨ ਮਹੀਨਿਆਂ ਬਾਅਦ ਭਾਈ ਸਾਹਿਬ ਜੀ ਭੀ ਮਾਹਲਪੁਰ ਆਏ ਤੇ ਉਸ ਗਿਆਨੀ ਜੀ ਨਾਲ ਉਨ੍ਹਾਂ ਦੀ ਘਰ ਵਾਲੀ ਦੀ ਮੌਤ ਬਾਰੇ ਪਰਚੌਣੀ ਕਰਨ ਗਏ । ਉਸ ਵਕਤ ਕੁਦਰਤਨ ਹੋਰ ਭੀ ਕੁਝ ਸਜਣ ਉਨ੍ਹਾਂ ਦੇ ਨਾਲ ਸਨ ਤਾਂ ਇਹੋ ਗੱਲ ਉਸ ਨੇ ਭਾਈ ਸਾਹਿਬ ਜੀ ਨੂੰ ਬੜੇ ਮਾਣ ਜਹੇ ਨਾਲ ਸੁਣਾਈ ਸੁਣਨ ਉਪਰੰਤ ਭਾਈ ਸਾਹਿਬ ਉਸ ਨੂੰ ਮੁਖ਼ਾਤਬ ਹੋ ਕੇ ਕਹਿਣ ਲਗੇ ਕਿ ਗਿਆਨੀ ਜੀ ਤੂੰ ਬਹੁਤ ਅਨਜਾਣ ਨਿਕਲਿਆ, ਦਸਮ ਪਾਤਸ਼ਾਹ ਖ਼ੁਦ ਪੰਜਾਂ ਪਿਆਰਿਆਂ ਸਮੇਤ ਪਾਲਕੀ ਲੈ ਕੇ ਆਏ ਤੇ ਤੂੰ ਖ਼ੁਦ ਕਿਉਂ ਨਾ ਘਰਵਾਲੀ ਦੇ ਨਾਲ ਹੀ ਉਸ਼ ਪਾਲਕੀ ਵਿਚ ਬੈਠ ਗਿਓਂ ਫੇਰ ਵੇਲਾ ਸ਼ੈਦ ਹੱਥ ਨਾ ਆਵੇ ਤੇ ਤੂੰ ਵੀ ਨਾਲ ਹੀ ਬੈਠ ਜਾਣਾ ਸੀ । ਭਾਈ ਸਾਂਹਿਬ ਨੇ ਐਸੇ ਬਿਲਾਸੀ ਜਹੇ ਢੰਗ ਨਾਲ ਉਸ ਦੇ ਝੂਠ ਦਾ ਪਰਦਾ ਪਾੜਿਆ ਸਾਰੇ ਸੁਣਨ ਵਾਲੇ ਭੀ ਹੱਸ ਪਏ ਤੇ ਫਿਰ ਉਸ ਨੇ ਇਹ ਕਥਾ ਆਮ ਲੋਕਾਂ ਨੂੰ ਸੁਨਾਣ ਤੋਂ ਸੰਕੋਚ ਕੀਤਾ ।

## ਭਾਈ ਸਾਂਹਿਬ ਦਾ ਪਵਿੱਤਰ ਜੀਵਨ

ਦੁਆਬੇ ਦੀ ਧਰਤੀ ਵਿਚ ਬੜੇ ਬੜੇ ਸੂਰਮੇ, ਦੇਸ਼ ਭਗਤ, ਬਬਰ ਅਕਾਲੀ ਅਤੇ ਬਹੁਤ ਮਹਾਨ ਤਪੱਸਵੀ ਬ੍ਰਹਮ ਗਿਆਨੀ ਤੇ ਮਹਾਤਮਾ ਹੋਏ ਹਨ : ਸਾਡੇ ਇਲਾਕੇ ਵਿਚ ਹੀ ਪੂਜਨੀਕ ਬ੍ਰਹਮ ਗਿਆਨੀ ਸੰਤ ਬਾਬਾ ਜਵਾਲਾ ਸਿੰਘ ਜੀ ਹਰਖੋਵਾਲੀਏ, ਸੰਤ ਬਾਬਾ ਹਰਿਨਾਮ ਸਿੰਘ ਜੀ, ਬਾਬਾ ਪ੍ਰੀਤਮ ਸਿੰਘ ਜੀ, ਸੰਤ ਬਾਬਾ ਸੁੰਦਰ ਸਿੰਘ ਜੀ (ਚਾਹਵਾਲੇ) ਇਤਿਆਦਕ ਹੋਏ ਹਨ । ਭਾਈ ਸਾਹਿਬ ਨੂੰ ਜਦੋਂ ਭੀ ਉਨ੍ਹਾਂ ਮਹਾਪੁਰਖਾਂ ਨੂੰ ਮਿਲਣ ਦਾ ਮੌਕਾ ਮਿਲਿਆ ਸੀ ਤਾਂ ਉਪਰੋਕਤ ਸਾਰੇ ਮਹਾਂਪੁਰਖ ਭਾਈ ਸਾਹਿਬ ਜੀ ਦਾ ਸਤਿਕਾਰ ਆਪਣੇ ਆਸਣਾਂ ਤੋਂ ਉਠ ਕੇ ਕਰਿਆ ਕਰਦੇ, ਅੱਖੀ ਡਿੱਠੇ ਸਨ, ਇਸ ਤੋਂ ਮੇਰਾ ਅੰਦਾਜ਼ਾ ਸੌ ਫ਼ੀ ਸਦੀ ਸੱਚ ਹੈ ਕਿ ਭਾਈ ਸਾਹਿਬ ਦਾ ਆਪਣਾ ਜੀਵਨ ਭੀ ਗ੍ਰਹਸਤ ਵਿਚ ਰਹਿੰਦਿਆਂ ਹੋਇਆ ਇਕ ਬਹੁਤ ਪਵਿੱਤਰ ਤਪੱਸਵੀ ਜੀਵਨ ਸੀ ।

## ਦੇਸ਼ ਭਗਤੀ

ਵੈਸੇ ਤਾਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਪੈਦਾ ਕੀਤੇ ਹਰ ਸਿੱਖ ਅੰਦਰ ਦੇਸ਼ ਭਗਤੀ ਦਾ ਜਜ਼ਬਾ ਆ ਜਾਇਆ ਕਰਦਾ ਹੈ । ਪਰ ਇਥੇ ਭਾਈ ਸਾਹਿਬ ਦੀ ਦੇਸ਼ ਭਗਤੀ ਦੇ ਪਿੜ ਵਿਚ ਕੀਤੀ ਸੇਵਾ ਦੇ ਜ਼ਿਕਰ ਤੋਂ ਬਿਨਾਂ ਲੇਖ ਅਧੂਰਾ ਹੀ ਹੋਵੇਗਾ । ਪ੍ਰਸਿੱਧ ਇਨਕਲਾਬੀ ਆਗੂ ਤੇ ਬਬਰ ਲਹਿਰ ਦੇ ਬਾਨੀ ਸ੍ਰੀ ਮਾਨ ਮਾਸਟਰ ਮੋਤਾ ਸਿੰਘ ਜੀ ਭਾਈ ਸਾਹਿਬ ਦਾ ਬੜਾ ਸਤਿਕਾਰ ਕਰਿਆ ਕਰਦੇ ਸਨ ਉਹਨਾਂ ਦੀ ਜ਼ਬਾਨੋਂ ਅਕਸਰ ਇਹ ਵਾਕ ਨਿਕਲਦੇ ਸਨ ਕਿ ਭਾਈ ਜਵਾਲਾ ਸਿੰਘ ਜੀ ਰਾਗੀ ਦੇ ਕੀਰਤਨ ਤੇ ਬੀਰ ਰਸੀ ਦਸਮ ਬਾਣੀ ਦਾ ਕੀਰਤਨ ਤੇ ਵਿਆਖਿਆ ਸੁਣ ਕੇ ਹੀ ਬੱਬਰ ਪੈਦਾ ਹੋ ਰਹੇ ਹਨ । ਜਿਸ ਢੰਗ ਨਾਲ ਭਾਈ ਸਾਹਿਬ ਦਸਮ ਬਾਣੀ ਦਾ ਕੀਤਰਨ ਤੇ ਸੂਰਮਿਆਂ ਦੇ ਜੁੱਧ ਜੰਗ ਦਾ ਬਿਰਤਾਂਤ ਸੁਣਾਂਦੇ ਸਨ ਉਸਦੇ ਨਾਲ ਕਾਇਰ ਤੋਂ ਕਾਇਰ ਸਰੋਤੇ ਦੇ ਦਿਲ ਵਿਚ ਵੀ ਕੁਰਬਾਨੀ ਦਾ ਜਜ਼ਬਾ ਤੇ "ਅਤਿ ਹੀ ਰਣ

ਮਹਿ ਤਬ ਜੂਝ ਮਰੋ" ਦੀ ਸਪਿਰਟ ਪੈਦਾ ਹੋ ਜਾਂਦੀ ਸੀ। ਕਈ ਸੀ ਆਈ ਡੀ ਦੇ ਬੰਦੇ ਕਿਹਾ ਕਰਦੇ ਸਨ ਕਿ ਭਾਈ ਜਵਾਲਾ ਸਿੰਘ ਜੀ ਲੋਕਾਂ ਦੇ ਮਨਾਂ ਵਿਚ ਸਰਕਾਰ ਅੰਗਰੇਜ਼ੀ ਪ੍ਰਤੀ ਨਫਰਤ ਪਾ ਦਿੰਦਾ ਹੈ ਉਹਦਾ ਅਸਰ ਬਹੁਤ ਗਹਿਰਾ ਹੁੰਦਾ ਹੈ ਪਰ ਅਸੀਂ ਉਸ ਦੇ ਖ਼ਿਲਾਫ਼ ਕੁਝ ਲਿਖਣ ਤੋਂ ਭੀ ਅਸਮਰਥ ਹੁੰਦੇ ਹਾਂ ਕਿਉਂਕਿ ਉਹ ਗੁਰਬਾਣੀ ਰਾਹੀਂ ਐਸਾ ਮਾਹੌਲ ਪੈਦਾ ਕਰਦਾ ਹੈ ਤੇ ਗੁਰਬਾਣੀ ਗਾਇਨ ਕਰਨ ਦੇ ਵਿਰੋਧ ਕੋਈ ਰਿਪੋਰਟ ਕਿਸੇ ਢੰਗ ਨਾਲ ਸਾਡੇ ਪਾਸੋਂ ਲਿਖੀ ਨਹੀਂ ਜਾਂਦੀ ਇਸ ਤੇ ਇਲਾਵਾ ਭਾਈ ਸਾਹਿਬ ਜੋ ਦਸਵੰਧ ਹਮੇਸ਼ਾ ਕਢਦੇ ਸਨ ਦਸਵੰਧ ਦੀ ਮਾਇਆ ਵਿਚੋਂ ਬਬਰਾਂ ਨੂੰ ਸਹਾਇਤਾ ਭੀ ਦਿਆ ਕਰਦੇ ਸਨ। ਬੱਬਰਾਂ ਨਾਲ ਭਾਈ ਸਾਹਿਬ ਦੇ ਸਬੰਧਾਂ ਬਾਰੇ ਮੇਰੇ ਇਲਾਕੇ ਦੇ ਸ: ਕਰਤਾਰ ਸਿੰਘ ਗੋਂਦਪੁਰੀ ਪਾਸੋਂ ਪਤਾ ਲਗਦਾ ਰਿਹਾ ਹੈ। ਭਾਈ ਕਰਤਾਰ ਸਿੰਘ ਗੋਂਦਪੁਰੀ ਨੂੰ ਉਮਰ ਕੈਦ ਹੋਈ ਸੀ ਤੇ ਕੈਦ ਕੱਟਣ ਉਪਰੰਤ ਅਜ਼ਾਦੀ ਉਪਰੰਤ ਕਈ ਸਾਲ ਉਹ ਆਪਣੇ ਨਗਰ ਵਿਚ ਜੀਵਤ ਰਿਹਾ ਹੈ। ਸ: ਕਰਤਾਰ ਸਿੰਘ ਭਾਈ ਸਾਹਿਬ ਦਾ ਸ਼ਾਗਿਰਦ ਭੀ ਰਿਹਾ ਸੀ ਤੇ ਕੀਰਤਨ ਸਿਖਦਾ ਰਿਹਾ ਸੀ। ਬੱਬਰਾਂ ਦੀ ਸਹਾਇਤਾ ਤੇ ਸੰਪਰਕ ਉਸੇ ਰਾਹੀਂ ਭੀ ਰਿਹਾ ਸੀ ਤੇ ਦੋ ਵਾਰ ਸ੍ਰ. ਕਿਸ਼ਨ ਸਿੰਘ ਬੱਬਰ ਭਾਈ ਸਾਹਿਬ ਦੇ ਨਗਰ ਸੈਦਪੁਰ ਭੀ ਮਾਲੀ ਸਹਾਇਤਾ ਲਈ ਗਿਆ ਸੀ। ਜਿਸ ਦਾ ਜ਼ਿਕਰ ਸ੍ਰ: ਕਿਸ਼ਨ ਸਿੰਘ ਦੀ ਗ੍ਰਿਫਤਾਰੀ ਸਮੇਂ ਪਕੜੀ ਡਾਇਰੀ ਜੋ ਕਿ ਕਈ ਬੋਲੀਆਂ ਵਿਚ ਲਿਖੀ ਹੋਈ ਸੀ ਵਿਚੋਂ ਮਿਲਿਆ ਸੀ। ਜੋ ਸੱਜਨ ਉਸ ਡਾਇਰੀ ਦਾ ਉਤਾਰਾ ਕਰਦਾ ਸੀ ਉਹ ਭਾਵੇਂ ਸਰਕਾਰੀ ਨੌਕਰ ਸੀ ਪਰ ਇਤਫਾਕਨ ਉਸ ਨੇ ਭਾਈ ਸਾਹਿਬ ਦਾ ਕੀਰਤਨ ਪਰਚਾਰ ਕਈ ਵਾਰ ਸੁਣਿਆ ਸੀ। ਇਸ ਕਰਕੇ ਭਾਈ ਜਵਾਲਾ ਸਿੰਘ ਦਾ ਅਤੀ ਸ਼ਰਧਾਲੂ ਸੀ ਉਸਨੇ ਉਸ ਡਾਇਰੀ ਦਾ ਵਰਕਾ ਅਫ਼ਸਰਾਂ ਨੂੰ ਨਹੀਂ ਦਿਖਾਇਆ ਤੇ ਖ਼ੁਰਦ ਬੁਰਦ ਕਰ ਦਿੱਤਾ। ਜਿਸ ਕਰਕੇ ਭਾਈ ਸਾਹਿਬ ਬੱਬਰਾਂ ਨੂੰ ਦਿੱਤੀ ਸਹਾਇਤਾ ਦੇ ਦੋਸ਼ ਤੋਂ ਬੱਚ ਗਏ ਸਨ। ਇਕ ਹੋਰ ਘਟਨਾ ਮੋਰਾਂਵਾਲੀ ਦੇ ਇਕ ਸਿੰਘ ਪਾਸੋਂ ਸੁਣੀ ਹੈ। ਮੋਰਾਂਵਾਲੀ ਮੇਰੀ ਵੀ ਰਿਸ਼ਤੇਦਾਰੀ ਹੈ। ਮੋਰਾਂਵਾਲੀ ਭਾਈ ਸਾਹਿਬ ਅਕਸਰ ਦੀਵਾਨ ਤੇ ਜਾਇਆ ਕਰਦੇ ਸਨ। ਉਥੋਂ ਦੇ ਚੌਧਰੀ ਪ੍ਰੇਮ ਸਿੰਘ ਦੇ ਘਰ ਤਾਂ ਕੀਰਤਨ ਹਰ ਸ਼ਾਦੀ ਗਮੀ ਤੇ ਭਾਈ ਸਾਹਿਬ ਹੀ ਕਰਿਆ ਕਰਦੇ ਸਨ ਇਕ ਵਾਰ ਮੋਰਾਂਵਾਲੀ ਦੀਵਾਨ ਦੀ ਸਮਾਪਤੀ ਉਪਰੰਤ ਉਥੋਂ ਘੋੜੀਆਂ ਤੇ ਭਾਈ ਸਾਹਿਬ ਨੂੰ ਤੜਕੇ ਸਟੇਸ਼ਨ ਸੈਲਾਖ਼ੁਰਦ ਤੱਕ ਛੱਡਣ ਲਈ ਇਕ ਸਿੰਘ ਦੀ ਡਿਊਟੀ ਲਾਈ ਸੀ, ਰਸਤਾ ਬਿਖੜਾ ਤੇ ਜੰਗਲ ਦਾ ਸੀ ਉਸ ਸਿੰਘ ਦੇ ਦਸਣ ਮੁਤਾਬਿਕ ਉਸ ਜੰਗਲ ਵਿਚ ਇਕ ਤਿਆਰ ਬਰ ਤਿਆਰ ਸ਼ਸਤਰਾਂ ਨਾਲ ਲੈਸ ਸਿੰਘ ਅਚਾਨਕ ਰਸਤੇ ਤੇ ਆ ਗਿਆ ਤੇ ਭਾਈ ਸਾਹਿਬ ਜੀ ਜਿਸ ਘੋੜੀ ਤੇ ਸਵਾਰ ਸਨ ਉਸ ਦੀਆਂ ਵਾਗਾਂ ਫੜਕੇ ਗੱਜ ਕੇ ਫਤੇਹ ਬੁਲਾਈ। ਪਹਿਲੇ ਤਾਂ ਅਸੀਂ ਸਾਰੇ ਸਹਿਮ ਗਏ ਪਰ ਉਸ ਪਾਸੋਂ ਫਤਹ ਸੁਣਕੇ ਕੁਝ ਤੱਸਲੀ ਹੋਈ। ਉਸ ਨੇ ਫਤੇਹ ਬੁਲਾਕੇ ਪਹਿਲਾਂ ਸਵਾਲ ਭਾਈ ਸਾਹਿਬ ਜੀ ਤੇ ਇਹ ਕੀਤਾ ਕਿ ਤੁਸੀਂ ਮੈਨੂੰ ਵੇਖ ਕੇ ਡਰ ਤਾ ਨਹੀਂ ਗਏ। ਭਾਈ ਸਾਹਿਬ ਨੇ ਉੱਤਰ ਦਿੱਤਾ ਕਿ ਤੇਰੇ ਦਰਸ਼ਨਾਂ ਤੋਂ ਇੰਜ ਜਾਪਦਾ ਹੈ ਕਿ ਤੂੰ ਗੁਰੂ ਗੋਬਿੰਦ ਸਿੰਘ ਜੀ ਦਾ ਇਕ ਸ਼ਸਤਰਧਾਰੀ ਸੂਰਮਾ ਸਿੱਖ ਹੈਂ ਤੇ ਇਕ ਸਿੱਖ ਦੇ ਦਰਸ਼ਨ ਕਰਕੇ ਇਕ ਸਿੱਖ ਕਿਵੇਂ ਡਰ ਸਕਦਾ ਹੈ। ਮੈਂ ਭੀ ਉਸੇ ਗੁਰੂ ਦਾ ਸੇਵਕ ਇਕ ਕੀਰਤਨੀਆਂ ਹਾਂ ਤਾਂ

ਅਗੋਂ ਸਿੰਘ ਨੇ ਕਿਹਾ ਕਿ ਮੈਂ ਇਸੇ ਲਈ ਤੁਹਾਡੀ ਉਡੀਕ ਇਥੇ ਕਰ ਰਿਹਾ ਹਾਂ। ਮੇਰਾ ਨਾਮ ਧੰਨਾ ਸਿੰਘ ਬੱਬਰ ਬਹਿਬਲਪੁਰੀ ਹੈ ਤੇ ਮੈਨੂੰ ਇਸ਼ਤਿਹਾਰੀ ਮੁਜਰਮ ਕਰਾਰ ਦਿੱਤਾ ਜਾ ਚੁੱਕਾ ਹੈ। ਮੇਰੇ ਪਕੜਣ ਵਾਲੇ ਨੂੰ ਨਕਦ ਇਨਾਮ ਤੇ ਬਾਰ ਵਿਚ ਮੁਰੱਬੇ ਦੇਣ ਦਾ ਲਾਲਚ ਦਿੱਤਾ ਜਾ ਚੁਕਾ ਹੈ। ਤੁਹਾਡਾ ਸਾਰੇ ਬੱਬਰ ਸਤਿਕਾਰ ਕਰਦੇ ਹਨ ਕਿਉਂ ਕਿ ਤੁਸੀਂ ਕੀਰਤਨ ਤੇ ਵਿਆਖਿਆ ਨਾਲ ਬੱਬਰ ਲਹਿਰ ਵਿਚ ਜਾਨ ਪਾਉਂਦੇ ਹੋ ਇਸ ਲਈ ਮੇਰਾ ਵਿਚਾਰ ਬਣਿਆ ਹੈ ਕਿ ਬਜਾਏ ਏਸ ਦੇ ਕਿ ਮੈਨੂੰ ਪਕੜਵਾਕੇ ਕੋਈ ਗਦਾਰ ਲਾਭ ਉਠਾਵੇ। ਮੈਂ ਗ੍ਰਿਫਤਾਰ ਹੋ ਜਾਂਦਾ ਹਾਂ ਤੇ ਤੁਸੀਂ ਇਸ ਸਬੰਧ ਵਿਚ ਉਹ ਇਨਾਮ ਪ੍ਰਾਪਤ ਕਰ ਲਵੋ ਤੇ ਮੇਰੇ ਵਲੋਂ ਉਹ ਇਨਾਮ ਸ਼ਬਦ ਕੀਰਤਨ ਦੀ ਭੇਟਾ ਜਾਣ ਲਵੋ ਤੇ ਨਾਲ ਹੀ ਮੈਂ ਸਾਰੇ ਬੱਬਰਾਂ ਨੂੰ ਇਹ ਭਰੋਸਾ ਦਿਵਾ ਦਿੰਦਾ ਹਾਂ ਕਿ ਮੈਂ ਆਪਣੀ ਮਰਜ਼ੀ ਨਾਲ ਇਹ ਕੰਮ ਕੀਤਾ ਹੈ ਤਾਂ ਕਿ ਤੁਹਾਡੇ ਉਪਰ ਕਿਸੇ ਬੱਬਰ ਵਲੋਂ ਸੱਕ ਦੀ ਗੁੰਜ਼ਾਇਸ ਭੀ ਨਾ ਰਹੇ ਤੇ ਤੁਹਾਡਾ ਕੋਈ ਨੁਕਸਾਨ ਨਾ ਕਰ ਸਕੇ। ਇਹ ਸੁਣ ਕੇ ਭਾਈ ਸਾਹਿਬ ਨੇ ਬੜੇ ਜਜ਼ਬਾਤ ਵਿਚ ਉਤਰ ਦਿੱਤਾ ਕਿ ਭਾਈ ਧੰਨਾ ਸਿੰਘ ਇਹ ਕਿਵੇਂ ਹੋ ਸਕਦਾ ਹੈ ਕਿ ਜਵਾਲਾ ਸਿੰਘ ਰਾਗੀ ਇਕ ਦੇਸ਼ ਭਗਤ ਨੂੰ ਫੜਾ ਕੇ ਇਨਾਮ ਹਾਸਲ ਕਰਨ ਦਾ ਲਾਲਚ ਕਰ ਸਕੇ ਭਾਵੇਂ ਤੁਸੀਂ ਲੱਖ ਵਾਰੀ ਬੱਬਰਾਂ ਨੂੰ ਮੇਰੀ ਬਾਬਤ ਸਫ਼ਾਈ ਦਸੋ ਮੈਂ ਐਸੇ ਇਨਾਮ ਤੇ ਥੁੱਕਦਾ ਭੀ ਨਹੀਂ ਤਾਂ ਅਗੋਂ ਧੰਨਾ ਸਿੰਘ ਨੇ ਫਿਰ ਮਜਬੂਰ ਕੀਤਾ ਕਿ ਮੈਂ ਤਾਂ ਅਜ ਭਲਕ ਫੜਿਆ ਹੀ ਜਾਣਾ ਹੈ ਮੈਨੂੰ ਕਿਸੇ ਹੋਰ ਦੁਸ਼ਟ ਬੰਦੇ ਨੇ ਲਾਲਚ ਵੱਸ ਹੋ ਕੇ ਪਕੜਾ ਹੀ ਦੇਣਾ ਹੈ ਮੈਂ ਤਾਂ ਬਚ ਨਹੀਂ ਸਕਦਾ ਪਰ ਇਡਾ ਵੱਡਾ ਇਨਾਮ ਕੋਈ ਸਾਕਤ ਪੁਰਸ਼ ਕਿਉਂ ਲੈ ਜਾਵੇ ਤਾਂ ਧੰਨਾ ਸਿੰਘ ਦੀ ਇਹ ਗੱਲ ਸੁਣ ਕੇ ਐਸੇ ਜਜ਼ਬਾਤ ਵਿਚ ਭਾਈ ਸਾਹਿਬ ਨੇ ਉਸ ਦੇ ਮੋਢੇ ਤੇ ਹੱਥ ਰੱਖ ਕੇ ਕਿਹਾ ਕਿ ਭਾਈ ਧੰਨਾ ਸਿੰਘ ਤੈਨੂੰ ਕੋਈ ਗ੍ਰਿਫਤਾਰ ਨਹੀਂ ਕਰ ਸਕਦਾ ਤੂੰ ਜੂਝਕੇ ਸ਼ਹੀਦ ਹੋਵੇਂਗਾ ਭਾਈ ਸਾਹਿਬ ਜੀ ਦੇ ਹਿਰਦੇ ਦੀ ਡੂੰਘਾਈ ਵਿਚੋਂ ਨਿਕਲਿਆ ਵਾਕ ਉਸ ਤੋਂ ਦੂਜੇ ਤੀਜੇ ਦਿਨ ਹੀ ਪ੍ਰਤੱਖ ਹੋ ਗਿਆ ਜਦੋਂ ਕਿ ਧੰਨਾ ਸਿੰਘ ਨੂੰ ਇਕ ਮੁਖਬਰ ਨੇ ਚੁਬਾਰੇ ਵਿਚੋਂ ਫੜਾਨ ਤੋਂ ਪਹਿਲਾਂ ਬੰਬ ਤੇ ਪਿਸਤੌਲ ਸਭ ਕੁਝ ਸਾਂਭ ਲੀਤਾ ਸੀ। ਇਸ ਉਪਰੰਤ ਧੰਨਾ ਸਿੰਘ ਨੂੰ ਪੁਲੀਸ ਨੇ ਫੜ ਲਿਆ ਤੇ ਹਥਕੜੀਆਂ ਲਾ ਕੇ ਵਿਹੜੇ ਵਿਚ ਖਲੋਤੇ ਅੰਗਰੇਜ਼ ਐਸ. ਪੀ. ਤੇ ਹੋਰ ਪੁਲੀਸ ਅਧਿਕਾਰੀਆਂ ਦੇ ਸਾਹਮਣੇ ਪੇਸ਼ ਕੀਤਾ ਤਾਂ ਅੰਗਰੇਜ਼ ਐਸ. ਪੀ. ਧੰਨਾ ਸਿੰਘ ਨੂੰ ਕਹਿਣ ਲਗਾ ਕਿ ਧੰਨਾ ਸਿੰਘ ਤੂੰ ਤੇ ਕਹਿੰਦਾ ਸੀ ਕਿ ਮੈਂ ਜਿਉਂਦੇ ਜੀ ਫੜਿਆ ਨਹੀਂ ਜਾਣਾ ਇਸਦਾ ਉਤਰ ਧੰਨਾ ਸਿੰਘ ਆਪਣੀ ਬਗਲ ਵਿਚ ਲੁਕਾਏ ਬੰਬ ਨੂੰ ਚਲਾ ਕੇ ਦਿੱਤਾ. ਜਿਸ ਦੇ ਚਲਣ ਨਾਲ ਧੰਨਾ ਸਿੰਘ ਆਪ ਤੇ ਸ਼ਹੀਦ ਹੋ ਗਿਆ ਨਾਲ ਅੰਗਰੇਜ਼ ਐਸ. ਪੀ. ਤੇ ਹੋਰ ਪੁਲਸ ਕਰਮਚਾਰੀਆਂ ਨੂੰ ਭੀ ਮੌਤ ਦੇ ਘਾਟ ਉਤਾਰ ਗਿਆ ਇਸ ਤਰ੍ਹਾਂ ਭਾਈ ਸਾਹਿਬ ਜੀ ਦੇ ਮੁਖਾਰਬਿੰਦ 'ਚੋਂ ਨਿਕਲੇ ਸ਼ਬਦ ਸੱਚ ਹੋ ਗਏ।

ਸੋ ਇਨ੍ਹਾਂ ਸੁਣੀਆਂ ਵਾਰਦਾਤਾਂ ਤੇ ਮੇਰਾ ਨਿਸ਼ਚਾ ਹੈ ਕਿ ਭਾਈ ਸਾਹਿਬ ਜੀ ਨੇ ਸੰਤ ਸਿਪਾਹੀ ਦਾ ਜੀਵਨ ਗੁਜ਼ਾਰਿਆ ਸੀ ਜਿਸ ਤੇ ਦੇਸ਼ ਅਤੇ ਪੰਥ ਨੂੰ ਤੇ ਖਾਸ ਕਰ ਸਾਡੇ ਦੁਆਬਾ ਵਾਸੀਆਂ ਨੂੰ ਬਹੁਤ ਫ਼ਖ਼ਰ ਹੈ।

# ਕੁਝ ਅੱਖੀ ਡਿਠੇ ਸਮਾਚਾਰ

**ਗਿਆਨੀ ਚੇਤ ਸਿਘ ਜੀ**

ਸਾਬਕਾ ਹੈੱਡ ਗ੍ਰੰਥੀ ਸ੍ਰੀ ਦਰਬਾਰ ਸਾਹਿਬ, ਸ੍ਰੀ ਅੰਮ੍ਰਿਤਸਰ ।

ਭਾਈ ਸਾਹਿਬ ਭਾਈ ਜਵਾਲਾ ਸਿੰਘ ਜੀ ਰਾਗੀ ਦਾ ਜਨਮ ਪਿੰਡ ਸੈਦਪੁਰ ਜਿਲਾ ਕਪੂਰਥਲਾ ਵਿਖੇ ਮਾਤਾ ਨੰਦ ਕੌਰ ਪਿਤਾ ਭਾਈ ਦੇਵਾ ਸਿੰਘ ਦੇ ਗ੍ਰਹਿ ਵਿਖੇ ਸੰਨ 1872 ਵਿਚ ਹੋਇਆ । ਬਾਲ ਅਵੱਸਥਾ ਵਿਚ ਹੀ ਪਿਤਾ ਜੀ ਨੇ ਆਪਜੀ ਨੂੰ ਗੁਰਮੁਖੀ ਵਿਦਿਆ ਪੜ੍ਹਣ ਲਈ ਪ੍ਰੇਰਿਆ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪਾਠ ਕਰਵਾਇਆ ਅਤੇ ਆਪ ਕੁਝ ਰਾਗ ਵਿਦਿਆ ਦੀ ਭੀ ਜਾਨਕਾਰੀ ਰਖਦੇ ਸਨ, ਇਸ ਲਈ ਆਪਨੇ ਪੁਤਰ ਜਵਾਲਾ ਸਿੰਘ ਨੂੰ ਭੀ ਕੀਰਤਨ ਸਿਖਾਉਣ ਲਈ ਹੀ ਮਨ ਵਿਚ ਨਿਸਚਾ ਕਰ ਲਿਆ । ਇਸ ਲਈ ਕੁਝ ਰਾਗ ਵਿਦਿਆ ਆਪ ਹੀ ਸਿਖਾਉਣ ਦਾ ਯਤਨ ਕੀਤਾ । ਉਪ੍ਰੰਤ ਇੰਨ੍ਹਾਂ ਦੇ ਧਰਮ ਭਰਾ ਬਾਬਾ ਸਰਧਾ ਸਿੰਘ ਜੀ ਗਿੜਵੜੀ ਵਾਲੇ (ਪਿਛੋਂ ਡੇਰਾ ਸੇਖਵਾਂ ਵਿਚ ਰਹੇ)ਜੋ ਰਾਗ ਵਿਦਿਆ ਵਿਚ ਬੜੇ ਪ੍ਰਬੀਨ ਸਨ, ਉਨ੍ਹਾਂ ਪਾਸ ਭੇਜ ਦਿਤਾ ਅਤੇ ਆਪ ਕੁਝ ਸਮਾਂ ਉਥੇ ਰਹਿਕੇ ਰਾਗ ਵਿਦਿਆ ਸਿਖਦੇ ਰਹੇ, ਉਨ੍ਹਾਂ ਦਿਨਾਂ ਵਿਚ ਸੇਖਵਾਂ ਦਾ ਡੇਰਾ ਜਿਲੇ ਫਿਰੋਜ਼ਪੁਰ ਵਿਚ ਰਾਗ ਵਿਦਿਆ ਸਿਖਾਉਣ ਲਈ ਬਹੁਤ ਮਸ਼ਹੂਰ ਸੀ ਜਿਥੇ ਬਹੁਤ ਸਾਰੇ ਨੇਤਰ ਹੀਣ ਸੂਰਮੇ ਸਿੰਘ ਰਾਗ ਵਿਦਿਆ ਸਿਖਕੇ ਪੰਥ ਵਿਚ ਚੰਗੇ ਕੀਰਤਨੀਏ ਬਣਕੇ ਕੀਰਤਨ ਦੀ ਸੇਵਾ ਕਰਦੇ ਸਨ, ਭਾਈ ਸਾਹਿਬ ਜਵਾਲਾ ਸਿੰਘ ਜੀ ਭੀ ਸੇਖਵਾਂ ਦੇ ਡੇਰੇ ਪਹੁੰਚ ਗਏ ਉਥੇ ਭੀ ਆਪ ਕੁਝ ਸਮਾਂ ਰਹੇ ਅਤੇ ਰਾਗ ਵਿਦਿਆ ਸਿੱਖੀ, ਬਾਬਾ ਵਸਾਵਾ ਸਿੰਘ ਜੀ ਸ੍ਰੀ ਅੰਮ੍ਰਿਤਸਰ ਵਾਲੇ ਜੋ ਸੰਗੀਤ ਵਿਦਿਆ ਵਿਚ ਬੜੇ ਉਚਕੋਟੀ ਦੇ ਗਵੱਯੀਏ ਸਨ ਆਪ ਨੇ ਉਨ੍ਹਾਂ ਪਾਸ ਭੀ ਰਹਿਕੇ ਸੰਗੀਤ ਦਾ ਅਧਿਐਨ ਕੀਤਾ, ਇਸ ਤਰ੍ਹਾਂ ਆਪ ਰਾਗ ਵਿਦਿਆ ਵਿਚ ਚੰਗੇ ਕੀਰਤਨੀਏ ਅਤੇ ਚੰਗੇ ਸੰਗੀਤ-ਕਾਰ ਬਣ ਗਏ । ਗੁਰਮਤ ਦੀ ਪਰਪੱਕਤਾ ਗੁਰਬਾਣੀ ਦਾ ਗਿਆਨ ਅਤੇ ਸਿੱਖੀ ਜਜ਼ਬਾ ਆਪਜੀ ਨੂੰ ਪਹਿਲੇ ਹੀ ਪਿਤਾ ਜੀ ਪਾਸੋਂ ਵਿਰਸੇ ਵਿਚ ਪ੍ਰਾਪਤ ਹੋ ਗਿਆ ਸੀ ਇਸ ਲਈ ਆਪ ਜੀ ਕੀਰਤਨ ਦੇ ਨਾਲ ਹੀ ਵਿਆਖਿਆ ਭੀ ਬਹੁਤ ਸੁੰਦਰ ਕਰਦੇ, ਜਿਸਨੂੰ ਸੁਣਕੇ ਸਰੋਤੇ ਝੂਮ ਉਠਦੇ ਸਨ । ਇਸ ਤਰ੍ਹਾਂ ਆਪ ਜੀ ਨੇ ਸਿਖੀ ਪ੍ਰਚਾਰ ਕਰਨਾ ਆਰੰਭ ਕਰ ਦਿਤਾ ਅਤੇ ਆਪ ਜੀ ਦੀ ਪ੍ਰਸਿਧੀ ਦਿਨ ਬਦਿਨ ਪੰਥ ਵਿਚ ਹੋਣੀ ਸ਼ੁਰੂ ਹੋ ਗਈ, ਆਪ ਜਿਥੇ ਜਾਂਦੇ ਅੰਮ੍ਰਿਤ ਛਕਣ ਲਈ ਬੜੇ ਜ਼ੋਰ ਨਾਲ ਪ੍ਰੇਰਨਾ ਕਰਦੇ । ਇੰਨ੍ਹਾਂ ਹੀ ਦਿਨਾਂ ਵਿਚ ਆਰੀਆ ਸਮਾਜੀਆਂ ਦੇ ਪ੍ਰਚਾਰ ਦਾ ਬੜਾ ਜੋਰ ਸੀ ਉਨ੍ਹਾਂ ਦੇ ਪ੍ਰਚਾਰ ਦੇ ਅਸਰ ਹੇਠ ਕਈ ਸਿੱਖ ਭੀ ਸਮਾਜੀ ਬਨਦੇ ਜਾ ਰਹੇ ਸਨ, ਇਸ ਲਈ ਪੰਥ ਦਰਦੀ ਸਿਖਾਂ ਨੇ ਜਿੰਨ੍ਹਾਂ ਦੇ ਅੰਦਰ ਸਿਖੀ ਦਾ ਦਰਦ ਸੀ, ਉਨ੍ਹਾਂ ਸਿੰਘ ਸਭਾਵਾਂ ਕਾਇਮ ਕਰਨ ਦਾ ਉਦਮ ਕੀਤਾ ਜਿੰਨ੍ਹਾਂ ਵਿਚ ਦੋ ਸਿੰਘ ਸਭਾਵਾਂ ਪਹਿਲੇ ਕਾਇਮ ਹੋਈਆਂ, ਇਕ ਲਾਹੌਰ ਸਿੰਘ ਸਭਾ ਤੇ ਇਕ ਅੰਮ੍ਰਿਤਸਰ ਸਿੰਘ ਸਭਾ ਜਿੰਨ੍ਹਾਂ ਦੀ ਵਾਗਡੋਰ ਪਿਛੋਂ ਭਾਈ

ਦਿੱਤ ਸਿੰਘ ਜੀ ਆਦਿ ਵਿਦਵਾਨ ਸੱਜਨਾਂ ਨੇ ਸੰਭਾਲੀ ਤੇ ਕਈ ਥਾਂ ਤੇ ਆਰੀਆ ਸਮਾਜ ਵਾਲਿਆਂ ਨਾਲ ਮੁਕਾਬਲੇ ਤੇ ਝਗੜੇ ਹੋਏ। ਸਿੰਘ ਸਭਾ ਲਹਿਰ ਇਸ ਤਰ੍ਹਾਂ ਜੋਰਾਂ ਤੇ ਸ਼ੁਰੂ ਹੋ ਗਈ ਪੰਥ ਦੇ ਪ੍ਰਸਿਧ ਵਿਦਵਾਨ ਗਿਆਨੀ ਠਾਕਰ ਸਿੰਘ ਜੀ ਸ੍ਰੀ ਅੰਮ੍ਰਿਤਸਰ ਵਾਲੇ ਭੀ ਉਨ੍ਹਾਂ ਦਿਨਾਂ ਵਿਚ ਬੜੇ ਸਰਗਰਮੀ ਨਾਲ ਸਿੰਘ ਸਭਾ ਲਹਿਰ ਨੂੰ ਪ੍ਰਫੁਲਤ ਕਰਨ ਲਈ ਰਾਤ ਦਿਨ ਇਕ ਕਰਕੇ ਲੱਗੇ ਹੋਏ ਸਨ, ਭਾਈ ਜਵਾਲਾ ਸਿੰਘ ਜੀ ਭੀ ਸਿੱਖੀ ਜਜ਼ਬੇ ਨਾਲ ਭਾਈ ਠਾਕਰ ਸਿੰਘ ਜੀ ਦੇ ਨਾਲ ਮੋਢੇ ਨਾਲ ਮੋਢਾ ਜੋੜਕੇ ਸਿੰਘ ਸਭਾ ਲਹਿਰ ਵਿਚ ਕੁਦ ਪਏ ਅਤੇ ਸਿਖੀ ਪ੍ਰਚਾਰ ਲਈ ਦਿਨ ਰਾਤ ਇਕ ਕਰਕੇ ਜੁਟ ਪਏ। ਅੰਮ੍ਰਿਤ ਪ੍ਰਚਾਰ ਦੇ ਸਮਾਗਮ ਕਈ ਥਾਂ ਕਰਾਏ, ਮਨਮੱਤ ਵਲੋਂ ਹਟਾਕੇ ਲੋਕਾਂ ਨੂੰ ਗੁਰਮਤ ਵਾਲੇ ਪਾਸੇ ਲਾਉਣ ਲਈ ਭਾਰੀ ਯਤਨ ਆਪ ਜੀ ਨੇ ਕੀਤਾ। ਇਨ੍ਹਾਂ ਦਿਨਾਂ ਵਿਚ ਹੀ ਫਿਰ ਗੁਰਦੁਆਰਾ ਲਹਿਰ ਚਲ ਪਈ, ਜਿਸ ਵਿਚ ਸਿੰਘਾਂ ਨੂੰ ਬੜੀਆਂ ਕੁਰਬਾਨੀਆਂ ਦੇਣੀਆਂ ਪਈਆਂ। ਅੰਗਰੇਜ਼ ਗੁਰਦੁਆਰਿਆਂ ਤੇ ਕਾਬਜ਼ ਮਹੰਤਾ ਦੀ ਪਿਠ ਪੂਰਦਾ ਸੀ। ਇਸ ਲਈ ਪੰਥ ਦੀ ਸਿੱਧੀ ਟੱਕਰ ਗੁਰਦੁਆਰਾ ਲਹਿਰ ਵਿਚ ਹੀ ਅੰਗਰੇਜ਼ੀ ਸਰਕਾਰ ਨਾਲ ਹੋ ਗਈ। ਸ੍ਰੀ ਨਨਕਾਣਾ ਸਾਹਿਬ ਦਾ ਸਾਕਾ ਗੁਰੂ ਕੇ ਬਾਗ ਦਾ ਮੋਰਚਾ, ਜੈਤੋ ਦਾ ਮੋਰਚਾ, ਭਾਈ ਫੇਰੂ ਦਾ ਮੋਰਚਾ ਇਨ੍ਹਾਂ ਮੋਰਚਿਆਂ ਵਿਚ ਮਰਜੀਵੜੇ ਸਿਖਾਂ ਨੇ ਗੋਲੀਆਂ ਛਾਤੀਆਂ ਵਿਚ ਖਾਧੀਆਂ। ਜੰਡਾਂ ਨਾਲ ਬੰਨਕੇ ਅਗਨ ਭੇਟ ਕੀਤੇ ਗਏ ਅਤੇ ਬੀਟੀ ਦੀਆਂ ਡਾਗਾਂ ਨਾਲ ਜਿਸ ਤਰ੍ਹਾਂ ਛੱਲੀਆਂ ਕੁਟੀਆਂ ਜਾਂਦੀਆਂ ਹਨ, ਇਸ ਤਰ੍ਹਾਂ ਕੁਟੇ ਜਾਂਦੇ। ਜਾਇਦਾਦਾਂ ਜ਼ਬਤ ਕਰਵਾ-ਈਆਂ। ਪੰਜ ਪੰਜ ਸੌ ਦੇ ਜਥੇ ਸਾਰੇ ਪੰਜਾਬ ਵਿਚੋਂ ਵਹੀਰਾਂ ਪਾਕੇ ਜੈਤੋਂ ਨੂੰ ਚਾਲੇ ਪਾਉਂਦੇ ਜਾ ਰਹੇ ਸਨ, ਇਨ੍ਹਾਂ ਮੋਰਚਿਆਂ ਵਿਚ ਭੀ ਭਾਈ ਸਾਹਿਬ ਜਵਾਲਾ ਸਿੰਘ ਜੀ ਨੇ ਪੂਰਾ ਪੂਰਾ ਹਿਸਾ ਲਿਆ ਅਤੇ ਕੈਦਾਂ ਕਟੀਆਂ। ਇਸ ਤਰ੍ਹਾਂ ਆਪ ਜੀ ਦੀ ਕੁਰਬਾਨੀ ਸਿੱਖੀ ਜਜ਼ਬਾ ਅਤੇ ਮਨੋਹਰ ਕੀਰਤਨ ਸਦਕਾ ਆਪ ਜੀ ਦੀ ਪ੍ਰਸਿਧੀ ਵਿਚ ਬਹੁਤ ਵਾਧਾ ਹੋਇਆ ਪੰਥਕ ਸਮਾਗਮਾਂ, ਕਾਨਫ੍ਰੰਸਾਂ, ਧਾਰਮਿਕ ਦੀਵਾਨਾਂ ਵਿਚ ਆਮ ਤੌਰ ਤੇ ਆਪ ਜੀ ਨੂੰ ਬੁਲਾਇਆ ਜਾਂਦਾ ਤੇ ਇਨ੍ਹਾਂ ਦਾ ਸਤਿਕਾਰ ਕੀਤਾ ਜਾਂਦਾ ਤੇ ਸਿਰੋਪਾਉ ਭੇਟ ਕੀਤੇ ਜਾਂਦੇ। ਆਪ ਜੀ ਰਹਿਣੀ ਬਹਿਣੀ ਦੇ ਪਕੇ ਸਨ, ਜੀਵਨ ਭੀ ਬਹੁਤ ਚੰਗਾ ਸੀ, ਇਸ ਲਈ ਮਹਾਂਪੁਰਸ਼ਾਂ ਦੇ ਸਮਾਂਗਮਾਂ ਵਿਚ ਭੀ ਆਪ ਨੂੰ ਬੁਲਾਇਆ ਜਾਂਦਾ ਸੀ। ਸ੍ਰੀ ਮਾਨ ਮਹੰਤ ਸਾਹਿਬ ਮੁਰਾਲੇ ਵਾਲੇ ਜੋ ਆਪ ਬਹੁਤ ਸੁੰਦਰ ਕੀਰਤਨ ਕਰਦੇ ਸਨ, ਉਹ ਇਨ੍ਹਾਂ ਦੇ ਕੀਰਤਨ ਤੋਂ ਪ੍ਰਭਾਵਤ ਹੋ ਕੇ ਆਪ ਜੀ ਨੂੰ ਆਪਣੇ ਸਮਾਗਮ ਤੇ ਬੁਲਾਉਂਦੇ ਅਤੇ ਇਨ੍ਹਾਂ ਦਾ ਬਹੁਤ ਸਤਿਕਾਰ ਕਰਦੇ। .ਡੇਰੇ ਮੁਰਾਲੇ ਨਾਲ ਮਹਾਂ-ਤਪੱਸਵੀ ਸੰਤ ਬਾਬਾ ਭਾਗ ਸਿੰਘ ਜੀ ਅਤੇ ਸ੍ਰੀ ਮਾਨ ਸੰਤ ਗਿਆਨੀ ਸੁੰਦਰ ਸਿੰਘ ਜੀ ਭਿੰਡਰਾਂ ਵਾਲਿਆਂ ਦਾ ਭੀ ਗੂੜਾ ਸਬੰਧ ਸੀ, ਕਿਉਂਕਿ ਇਨ੍ਹਾਂ ਵਿਦਿਆ ਸੰਤ ਬਿਸ਼ਨ ਸਿੰਘ ਜੀ ਮੁਰਾਲੇ ਵਾਲਿਆਂ ਪਾਸੋਂ ਲੀਤੀ ਸੀ, ਇਸ ਲਈ ਮੁਰਾਲੇ ਦੇ ਸਮਾਗਮ ਵਿਚ ਸ਼ਾਮਿਲ ਹੋਣ ਦੇ ਕਾਰਨ ਭਾਈ ਸਾਹਿਬ ਜੀ ਦਾ ਇਨ੍ਹਾਂ ਨਾਲ ਬਹੁਤ ਪਿਆਰ ਸੀ ਅਤੇ ਉਹ ਇਨ੍ਹਾਂ ਦੀ ਕਥਨੀ ਅਤੇ ਕਰਨੀ ਤੇ ਪ੍ਰਸੰਨ ਸੀ। ਇਸ ਲਈ ਇਨ੍ਹਾਂ ਦਾ ਬਹੁਤ ਸਤਿਕਾਰ ਕਰਦੇ ਸਨ। ਉਸ ਵੇਲੇ ਪੰਥ ਦੇ ਪ੍ਰਸਿਧ ਲੀਡਰ ਬਾਬਾ ਖੜਕ ਸਿੰਘ ਜੀ, ਮਾਸਟਰ ਤਾਰਾ ਸਿੰਘ ਜੀ, ਜਥੇਦਾਰ ਊਧਮ ਸਿੰਘ ਜੀ, ਸ੍ਰ: ਈਸ਼ਰ ਸਿੰਘ ਜੀ ਮਝੈਲ ਆਦਿ ਭੀ ਭਾਈ ਸਾਹਿਬ ਜੀ ਨੂੰ ਸਮਾਗਮਾਂ ਤੇ ਕਾਨਫ੍ਰੰਸਾਂ ਵਿਚ ਬੁਲਾਉਂਦੇ

ਤੇ ਇਨ੍ਹਾਂ ਦੇ ਕੀਰਤਨ ਵਿਆਖਿਆ ਤੋਂ ਪ੍ਰਭਾਵਤ ਹੋ ਕੇ ਇਨ੍ਹਾਂ ਦਾ ਪੂਰਾ ਪੂਰਾ ਸਤਿਕਾਰ ਕਰਦੇ। ਭਾਈ ਸਾਹਿਬ ਜਵਾਲਾ ਸਿੰਘ ਜੀ ਵਿਚ ਜਿਥੇ ਬਾਕੀ ਗੁਣ ਉਨ੍ਹਾਂ ਵਿਚ ਬੇਅੰਤ ਸਨ, ਇਤਨੇ ਸਨ, ਜਿਤਨੇ ਇਕ ਗੁਰਸਿੱਖ ਕੀਰਤਨੀਏ ਵਿਚ ਹੋਣੇ ਚਾਹੀਦੇ ਹਨ। ਇਕ ਬਹੁਤ ਵੱਡਾ ਗੁਣ ਉਨ੍ਹਾਂ ਵਿਚ ਦੇਖਨ ਵਿਚ ਇਹ ਭੀ ਆਉਂਦਾ ਸੀ ਕਿ ਜਿਥੇ ਗੁਰਮਤ ਤੋਂ ਕੋਈ ਗੱਲ ਉਲਟ ਉਨ੍ਹਾਂ ਨੂੰ ਨਜ਼ਰ ਆਉਂਦੀ ਸੀ, ਉਥੇ ਉਹ ਡਟ ਜਾਂਦੇ ਸਨ ਅਤੇ ਭਰੇ ਦੀਵਾਨ ਵਿਚ ਬੜੀ ਨਿਡਰਤਾ ਨਾਲ ਆਪਣੀ ਗੱਲ ਕੈਹਣੋਂ ਨਹੀਂ ਸੀ ਡਰਦੇ। ਭਾਵੇਂ ਉਹ ਗੱਲ ਕਿਸੇ ਨੂੰ ਚੰਗੀ ਲਗੇ ਭਾਵੇਂ ਮਾੜੀ। ਇਸ ਤਰ੍ਹਾਂ ਭਾਈ ਸਾਹਿਬ ਸਿਖੀ ਪ੍ਰਚਾਰ ਕਰਦਿਆਂ ਅਕਾਲ ਪੁਰਖ ਦੀ ਬਖਸ਼ੀ ਆਰਬਲਾ ਪੂਰੀ ਕਰਦਿਆਂ ਸੰਨ 1952 ਵਿਚ ਲਗਭਗ -80 ਸਾਲ ਦੀ ਉਮਰ ਭੋਗ ਕੇ ਗੁਰੂ ਚਰਨਾਂ ਵਿਚ ਆਪਨੀ ਸਾਫ ਸੁਥਰੀ ਚਾਦਰ ਲੈਕੇ ਜਾ ਬਿਰਾਜੇ ਅਤੇ ਸਾਰੀ ਉਮਰ ਜੋ ਸਿਖੀ ਦੇ ਪ੍ਰਚਾਰ ਦੀ ਕਮਾਈ ਕੀਤੀ ਅਤੇ ਨਾਮ ਬਾਣੀ ਦਾ ਛੱਟਾ ਸਿਖ ਸੰਗਤ ਨੂੰ ਦੇਂਦੇ ਰਹੇ, ਉਥੇ ਆਪਣੇ ਵਿਰਸੇ ਵਿਚੋਂ ਆਪਣੀ ਉਹ ਕੀਰਤਨ ਦੀ ਜਦੀ ਜਾਇਦਾਦ ਆਪਣੇ ਬਚਿਆਂ ਭਾਈ ਸਾਹਿਬ ਭਾਈ ਅਵਤਾਰ ਸਿੰਘ ਤੇ ਭਾਈ ਗੁਰਚਰਨ ਸਿੰਘ ਨੂੰ ਦੇ ਗਏ ਅਤੇ ਉਨ੍ਹਾਂ ਭੀ ਆਪਣੇ ਪਿਤਾ ਦੇ ਨਕਸ਼ੇ ਕਦਮ ਤੇ ਚਲਨ ਦਾ ਹੀ ਅਜ ਤਕ ਯਤਨ ਕੀਤਾ ਹੈ ਅਤੇ ਆਪਣੇ ਉਸ ਪਿਤਾ ਦੇ ਵਿਰਸੇ ਤੋਂ ਮਿਲੀ ਜਾਇਦਾਦ ਕੀਰਤਨ ਨੂੰ ਸੰਭਾਲ ਕੇ ਹੀ ਨਹੀਂ ਰਖਿਆ ਸਗੋਂ ਨੇਕ ਪੁਤਰਾਂ ਵਾਂਗ ਉਸ ਕੀਰਤਨ ਦੀ ਜਾਇਦਾਦ ਵਿਚ ਵਾਧਾ ਕਰਕੇ ਸੰਗਤਾਂ ਵਿਚ ਮਾਨ ਪ੍ਰਾਪਤ ਕੀਤਾ ਹੈ। ਉਨ੍ਹਾਂ ਦੇ ਆਖਰੀ ਸਮਾਗਮ ਤੇ ਜਥੇਦਾਰ ਸਾਹਿਬ ਅੱਛਰ ਸਿੰਘ ਜੀ ਜਥੇਦਾਰ ਅਕਾਲ ਤਖਤ ਸਾਹਿਬ ਸ੍ਰੀ ਦਰਬਾਰ ਸਾਹਿਬ ਵਲੋਂ ਸਿਰੋਪਾਉ ਲੈਕੇ ਪੁਜੇ ਅਤੇ ਆਪ ਨੇ ਆਪਣੇ ਪਿਆਰੇ ਮਿੱਤਰ ਭਾਈ ਜਵਾਲਾ ਸਿੰਘ ਜੀ ਨੂੰ ਸ਼ਰਧਾ ਦੇ ਫੁਲ ਭੇਟ ਕੀਤੇ, ਕਿਉਂਕਿ ਆਪ ਜੀ ਦੇ ਨਾਲ ਭਾਈ ਸਾਹਿਬ ਦਾ ਬਹੁਤ ਪਿਆਰ ਸੀ, ਅੰਮ੍ਰਿਤਸਰ ਜਦੋਂ ਜਾਂਦੇ ਜਥੇਦਾਰ ਸਾਹਿਬ ਜੀ ਦੇ ਪਾਸ ਹੀ ਠਹਿਰਦੇ ਸਨ ਅਤੇ ਹੋਰ ਭੀ ਬਹੁਤ ਸਾਰੇ ਡੇਰਿਆਂ ਸਿੰਘ ਸਭਾਵਾਂ ਤੇ ਅਕਾਲੀ ਮੁਖੀਆਂ ਵਲੋਂ ਸਿਰੋਪਾਉ ਉਨ੍ਹਾਂ ਦੇ ਵੱਡੇ ਸਪੁੱਤਰ ਭਾਈ ਗੁਰਚਰਨ ਸਿੰਘ ਜੀ ਨੂੰ ਬਖਸ਼ਿਸ਼ ਕੀਤੇ। ਭਾਈ ਸਾਹਿਬ ਜੀ ਦੀ ਪ੍ਰਸਿਧੀ ਉਨ੍ਹਾਂ ਕੇਵਲ ਕੀਰਤਨ ਨਾਲ ਹੀ ਨਹੀਂ, ਬਲਕਿ ਉਨ੍ਹਾਂ ਦਾ ਸਿਖੀ ਜੀਵਨ ਕਥਨੀ ਤੇ ਕਰਨੀ ਦੇ ਪੂਰੇ ਪੰਥਕ ਜਜ਼ਬਾ ਰਗ ਰਗ ਵਿਚ ਭਰਿਆ ਹੋਇਆ ਸੀ। ਜਿਸ ਲਈ ਸਭ ਸਭਾ-ਸੋਸਾਇਟੀਆਂ ਵਿਚ ਸਤਿਕਾਰੇ ਜਾਂਦੇ ਸਨ।

ਮੈਨੂੰ ਭਾਈ ਸਾਹਿਬ ਦੇ ਕੀਰਤਨ ਸੁਨਣ ਦਾ ਅਤੇ ਉਨ੍ਹਾਂ ਦੇ ਨੇੜੇ ਹੋਣ ਦਾ ਸੁਭਾਗ ਸਮਾਂ ਮਿਲਿਆ ਹੈ, ਇਸ ਲਈ ਜੋ ਉਨ੍ਹਾਂ ਵਿਚ ਅੱਖੀ ਖੂਬੀਆਂ ਦੇਖੀਆਂ ਹਨ, ਉਹ ਇਥੇ ਥੋੜੇ ਸ਼ਬਦਾਂ ਵਿਚ ਅੰਕਤ ਕੀਤੀਆਂ ਹਨ। ਕੋਈ ਅਤਿ ਕਥਨੀ ਨਹੀਂ ਲਿਖੀ। ਮੈਂ ਵਰਤਮਾਨ ਸਮੇਂ ਦੇ ਅਤੇ ਅਗੇ ਆਉਣ ਵਾਲੇ ਸਮੇਂ ਵਿਚ ਪੈਦਾ ਹੋਣ ਵਾਲੇ ਕੀਰਤਨੀਆਂ ਦੀ ਸੇਵਾ ਵਿਚ ਨਿਮਰਤਾ ਸਹਿਤ ਬੇਨਤੀ ਕਰਦਾ ਹਾਂ, ਕੀਰਤਨੀਏ ਨੂੰ ਕਥਨੀ ਅਤੇ ਕਰਨੀ ਵਿਚ ਪੂਰਾ ਹੋਣ ਦਾ ਯਤਨ ਕਰਨਾ ਚਾਹੀਦਾ ਹੈ। ਫਿਰ ਉਸ ਨੂੰ ਕਿਸੇ ਤਰ੍ਹਾਂ ਦਾ ਕੋਈ ਘਾਟਾ ਨਹੀਂ ਹੋ ਸਕਦਾ। ਕਾਸ਼, ਸਤਿਗੁਰੂ ਕ੍ਰਿਪਾ ਕਰਨ ਸਾਡੇ ਕੀਰਤਨੀਆਂ ਨੂੰ ਗੁਰੂ ਭਾਈ ਸਾਹਿਬ ਜਵਾਲਾ ਸਿੰਘ ਜੀ ਵਰਗਾ ਜੀਵਨ ਪ੍ਰਦਾਨ ਕਰਨ।

੧ਓ ਸਤਿਗੁਰ ਪ੍ਰਸਾਦਿ ॥

# ਭਾਈ ਸਾਹਿਬ ਜਵਾਲਾ ਸਿੰਘ ਜੀ

## (ਪਿੰਡ ਸੈਦਪੁਰ ਠੱਠਾ ਟਿੱਬਾ, ਸੁਲਤਾਨ ਪੁਰ, ਜ਼ਿਲਾ ਕਪੂਰਥੱਲਾ)

**ਹਰਚਰਨ ਸਿੰਘ ਗਿਆਨੀ**

ਪਿੰਡ ਤੇ ਡਾਕ ਘਰ ਨੰਗਲ ਲੁਬਾਣਾ ਜ਼ਿਲਾ ਕਪੂਰਥੱਲਾ

ਸ਼ਬਦ ਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪ੍ਰਤੱਖ ਤੇ ਸਮਰੱਥ ਗੁਰੂ ਦਾ ਆਸਰਾ ਲੈ ਕੇ ਮੈਂ ਕਥਨੀ ਤੇ ਕਰਨੀ ਦੇ ਸੂਰਮੇ ਭਾਈ ਸਾਹਿਬ ਜਵਾਲਾ ਸਿੰਘ ਜੀ ਪਿੰਡ ਸੈਦਪੁਰ ਟਿੱਬਾ ਜ਼ਿਲਾ ਕਪੂਰਥਲਾ ਸੰਬੰਧੀ ਕੁਝ ਸ਼ਬਦ ਕਹਿਣਾ ਚਾਹੁੰਦਾ ਹਾਂ ਮੈਨੂੰ ਛੋਟੀ ਉਮਰ ਤੋਂ ਹੀ ਗੁਰਮਤ ਸਮਾਗਮਾਂ ਵਿਚ ਜਾਣ ਦਾ ਸ਼ੌਕ ਸੀ ਬੜੇ ਬੜੇ ਵਿਦਵਾਨ ਤੇ ਕਥਨੀ ਦੇ ਸੂਰਮੇ ਵੀਰਾਂ ਦੇ ਦਰਸ਼ਨ ਕੀਤੇ । ਕੀਰਤਨ ਵਿਆਖਿਆਨ ਕਰਨ ਵਾਲਿਆਂ ਵਿਚ ਬਹੁਤ ਵਿਰਲੇ ਸਜਣ ਅਜੇਹੇ ਦੇਖੇ ਜੋ ਕਥਨੀ ਦੇ ਕਰਨੀ ਤੇ ਸੂਰਮੇ ਸਨ ਸ੍ਰੀ ਭਾਈ ਜਵਾਲਾ ਸਿੰਘ ਜੀ ਰਾਗੀ ਸੈਦ-ਪੁਰ ਠੱਠਾ ਟਿੱਬਾ (ਸੁਲਤਾਨਪੁਰ) ਜ਼ਿਲਾ ਕਪੂਰਥਲੇ ਦੀ ਨਵੇਕਲੀ ਜ਼ਿੰਦਗੀ ਦੇਖੀ ਹੈ ਗੁਰੂ-ਵਾਕ "ਜਨੁ ਨਾਨਕੁ ਧੂੜਿ ਮੰਗੈ ਤਿਸੁ ਗੁਰਸਿਖ ਕੀ ਜੋ ਆਪਿ ਜਪੈ ਅਵਰਹ ਨਾਮੁ ਜਪਾਵੈ" ਸਤਿਸੰਗ ਸਮਾਗਮਾਂ ਵਿਚ ਕੀਰਤਨ ਦੀ ਅੰਮ੍ਰਿਤ ਵਰਖਾ ਸ਼ੁਰੂ ਕਰਨ ਤੋਂ ਪਹਿਲਾਂ ਪਿਛਲ ਰਾਤੀ ਉਠਕੇ ਸੌਚ ਇਸ਼ਨਾਨ ਤੋਂ ਪਿਛੋਂ ਨਾਮ ਅਭਿਆਸ ਵਿਚ ਜੁੜ ਬੈਠਦੇ ਸਨ ਸੰਗਤਾ ਦੇ ਸਮਾਗਮਾਂ ਵਿਚ ਕੀਰਤਨ ਕਰਦੇ ਮਸਤੀ ਪੈਦਾ ਕਰ ਦਿੰਦੇ ਸਨ । ਮੈਨੂੰ ਜ਼ਾਤੀ ਤੌਰ ਤੇ ਪਤਾ ਹੈ ਕਿ ਜਦੋਂ ਕਿਤੇ ਭਾਈ ਸਾਹਿਬ ਦੇ ਕੀਰਤਨ ਸੁਨਣ ਦਾ ਮੌਕਾ ਮਿਲਦਾ ਸੀ । ਦੁਨੀਆਂ ਦੂਰੋਂ ਦੂਰੋਂ ਵਹੀਰਾਂ ਘੱਤ ਕੇ ਆਉਂਦੀ ਸੀ ਮੈਂ ਭਾਈ ਸਾਹਿਬ ਨੂੰ ਬਹੁਤ ਵਾਰੀ ਕੀਰਤਨ ਕਰਦੇ ਸੁਣਿਆ ਸੀ । ਉਸ ਕੀਰਤਨ ਸਮੇਂ ਦੀ ਭਾਈ ਸਾਹਿਬ ਦੀ ਮਸਤੀ ਦੀਆਂ ਕਿਆ ਬਾਤਾਂ ਸਨ ਮੈਨੂੰ ਤਾਂ ਇੰਝ ਭਾਸਦਾ ਸੀ ਜਿਵੇਂ ਭਾਈ ਸਾਹਿਬ ਪ੍ਰਤਖ ਗੁਰਾਂ ਦੀ ਦੇਹ ਦੇ ਸਾਹਮਣੇ ਬੈਠ ਕੇ ਉਹਨਾਂ ਨੂੰ ਕੀਰਤਨ ਸੁਣਾ ਰਹੇ ਸਨ । ਮੈਂ ਭਾਈ ਸਾਹਿਬ ਦੀ ਇਕ ਗਲ ਅਜੇਹੀ ਦੇਖੀ ਸੀ ਜੋ ਮੈਨੂੰ ਹੋਰਥੇ ਵੇਖਣ ਵਿਚ ਨਹੀਂ ਆਈ ਆਪ ਕਥਨੀ ਤੇ ਕਰਨੀ ਦੇ ਸੂਰਮੇ ਤਕੜੇ ਪੈਹਲਵਾਨ ਪਰ ਗਰੀਬੀ ਇਤਨੀ ਕਿ ਦੇਖ ਕੇ ਹੈਰਾਨ ਰਹਿ ਜਾਈਦਾ ਸੀ । ਆਪ ਸ਼ਾਹੀ ਸਮਾਗਮਾਂ ਦੇ ਕੀਰਤਨੀਏ ਸਨ ਪ੍ਰੰਤੂ ਜੇ ਕਿਤੇ ਆਪ ਜਾਂਦੇ ਹੀ ਦੀਵਾਨ ਸਜਾ-ਉਣਾ ਹੁੰਦਾ ਸੀ ਤਾਂ ਦੀਵਾਨ ਦੀ ਤਿਆਰੀ ਲਈ ਲੋੜੀਂਦੀ ਸੇਵਾ ਆਪ ਹੱਥੀਂ ਕਰਦੇ ਦੇਖੇ ਸਨ ਤਕੜੇ ਤਕੜੇ ਗੁਰੂ ਸਦਾਉਣ ਵਾਲੇ ਵਿਦਵਾਨ ਭੀ ਭਾਈ ਸਾਹਿਬ ਦੇ ਸਾਹਮਣੇ ਗੱਦੀ ਲਾਕੇ ਬੈਠਣ ਦਾ ਹੌਸਲਾ ਨਹੀਂ ਕਰਦੇ ਸਨ ਨਾਮਧਾਰੀਆਂ ਦੇ ਆਗੂ ਬਾਬਾ ਪ੍ਰਤਾਪ ਸਿੰਘ ਜੀ ਨੂੰ ਮੈਂ ਆਪ ਦੇਖਿਆ ਸੀ ਕਿ ਭਾਈ ਸਾਹਿਬ ਜੀ ਦੇ ਕੀਰਤਨ ਸੁਣਦਿਆਂ ਮਸਤੀ ਵਿਚ ਆ ਜਾਂਦੇ ਸਨ ਤੇ ਭਾਈ ਸਾਹਿਬ ਨੂੰ ਉਚੀ ਜਗ੍ਹਾ ਆਸਣ ਕਰਾਕੇ ਕੀਰਤਨ ਸੁਣਿਆਂ ਕਰਦੇ ਸਨ।

ਧੰਨ ਭਾਈ ਸਾਹਿਬ ਜਵਾਲਾ ਸਿੰਘ ਜੀ ਜਿਨ੍ਹਾਂ ਦੀ ਕਥਨੀ ਤੇ ਕਰਨੀ ਦਾ ਪ੍ਰਭਾਵ ਜਾਦੂ ਪੈਦਾ ਕਰ ਦਿੰਦਾ ਸੀ। ਅਲੌਕਿਕ ਸ਼ਖਸੀਅਤ ਸੀ ਭਾਈ ਸਾਹਿਬ ਜਵਾਲਾ ਸਿੰਘ ਜੀ ਤੇ ਭਾਈ ਸਾਹਿਬ ਹੀਰਾ ਸਿੰਘ ਫਰੂਕੇ ਵਾਲਿਆਂ ਦਾ ਕੀਰਤਨ ਸੁਣਨ ਦਾ ਸਮਾਂ ਵੱਡ ਭਾਗੀਆਂ ਨੂੰ ਪ੍ਰਾਪਤ ਹੁੰਦਾ ਸੀ।

ਕੋਈ ਪੰਥਕ ਮੋਰਚਾ ਗੁਰਦੁਆਰਾ ਸੁਧਾਰ ਲਹਿਰ ਵਿਚ ਐਸਾ ਨਹੀਂ ਸੀ ਜਿਸ ਵਿਚ ਉਨ੍ਹਾਂ ਨੇ ਸੇਵਾ ਨਾ ਕੀਤੀ ਹੋਵੇ। ਜੈਤੋ ਦੇ ਪਹਿਲੇ ਸ਼ਹੀਦੀ ਜਥੇ ਨਾਲ ਕੀਰਤਨ ਦੀ ਸੇਵਾ ਨਿਭਾਈ। ਗੋਲੀਆਂ ਨਾਲ ਸਿੰਘ ਸ਼ਹੀਦ ਹੁੰਦੇ ਦੇਖੇ ਸਤਿਗੁਰੂ ਨੇ ਉਨ੍ਹਾਂ ਨੂੰ ਹੋਰ ਪ੍ਰਚਾਰ ਦੀ ਸੇਵਾ ਲਈ ਬਚਾਇਆ 9 ਮਹੀਨੇ ਜੇਲ੍ਹ ਯਾਤਰਾ ਕੀਤੀ ਸੀ।

ਦੇਹਧਾਰੀ ਗੁਰੂਆਂ ਦੇ ਵਿਰੁਧ ਇਤਨੀ ਬਾਦਲੀਲ ਵਿਆਖਿਆ ਕਰਦੇ ਸਨ ਕਿ ਰਾਧਾ ਸੁਆਮੀਆਂ ਦੇ ਕਈ ਪੱਕੇ ਸ਼ਰਧਾਲੂ ਭੀ ਇਸ ਅਸਰ ਨੂੰ ਕਬੂਲ ਕੇ ਗੁਰੂ ਜੀ ਦੇ ਦਾਇਰੇ ਵਿਚ ਆ ਜਾਂਦੇ ਸਨ ਸੱਚਖੰਡ ਵਾਸੀ ਰਾਧਾਸੁਆਮੀ ਮੱਤ ਦੇ ਉਸ ਵਕਤ ਦੇ ਮੁਖੀ ਬਾਬਾ ਸਾਵਨ ਸਿੰਘ ਜੀ ਵਿਰੁਧ ਪ੍ਰਚਾਰ ਮੁਹਿੰਮ ਦੇ ਹਰ ਮਹੀਨੇ ਦੇ ਦੀਵਾਨਾਂ ਤੇ ਭਾਈ ਜਵਾਲਾ ਸਿੰਘ ਜੀ ਵਰਗੇ ਗੁਰਸਿੱਖਾਂ ਦੇ ਕੀਰਤਨ ਤੇ ਵਿਆਖਿਆ ਤੋਂ ਬੌਖਲਾ ਉਠੇ ਸਨ। ਇਕ ਵਾਰੀ ਤਾਂ ਭਾਈ ਜਵਾਲਾ ਸਿੰਘ ਜੀ ਬਾਬਾ ਸਾਵਨ ਸਿੰਘ ਜੀ ਨੂੰ ਗੁਰੂ ਡੰਭ ਤੋਂ ਰੋਕਣ ਲਈ ਉਨ੍ਹਾਂ ਦੇ ਡੇਰੇ ਭੀ ਗਏ ਉਨ੍ਹਾਂ ਦੇ ਸੇਵਕਾਂ ਦੇ ਸਾਹਮਣੇ ਬਾਬਾ ਸਾਵਣ ਸਿੰਘ ਜੀ ਨਾਲ ਚਰਚਾ ਹੋਈ। ਇਹ ਵਾਕਿਆ 31 ਅਕਤੂਬਰ, 1931 ਦਾ ਹੈ ਭਾਈ ਸਾਹਿਬ ਨੂੰ ਕਿਉਂਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਦੀ ਬੜੀ ਖੋਜ ਸੀ ਬਾਬਾ ਸਾਵਣ ਸਿੰਘ ਜੀ ਆਪਣੇ ਮਤ-ਲਬ ਦੀਆਂ ਗੁਰਬਾਣੀ ਦੀਆਂ ਤੁਕਾਂ ਬਹੁਤ ਗਲਤ ਪੜ੍ਹਦੇ ਤੇ ਭਾਈ ਸਾਹਿਬ ਟੋਕ ਕੇ ਸਹੀ ਤੁਕ ਦਾ ਪਾਠ ਸੁਣਾ ਦੇਂਦੇ ਤੇ ਜਿਸ ਸ਼ਬਦ ਵਿਚ ਉਹ ਤੁਕ ਸੀ ਉਸਦੇ ਪਹਿਲੇ ਤੇ ਪਿਛੋਂ ਦੀਆਂ ਤੁਕਾਂ ਪੜ੍ਹਕੇ ਅਰਥ ਕਰਕੇ ਗੁਰਮਤਿ ਗੁਰਬਾਣੀ ਦਾ ਅਸਲ ਭਾਵ ਦਸਦੇ ਰਹੇ ਤੇ ਜੋ ਕੋਸ਼ਿਸ਼ ਬਾਬਾ ਸਾਵਣ ਸਿੰਘ ਦੀ ਦੇਹਧਾਰੀ ਗੁਰੂ ਦੇ ਮੰਡਨ ਵਿਚ ਹੁੰਦੀ ਉਸ ਨੂੰ ਫੇਲ ਕਰ ਦੇਂਦੇ ਰਹੇ ਜਦੋਂ ਬਾਬਾ ਸਾਵਣ ਸਿੰਘ ਨੇ ਇਹ ਤੁਕ "ਜਾਪ ਮਰੇ" ਅਜਪਾ ਮਰੇ ਗੁਰਬਾਣੀ ਦਸਕੇ ਪੜ੍ਹੀ ਤਾਂ ਭਾਈ ਸਾਹਿਬ ਨੇ ਟੋਕ ਦਿੱਤਾ ਕਿ ਉਹ ਗੁਰਬਾਣੀ ਨਹੀਂ ਹੈ ਇਸ ਗੱਲ ਤੋਂ ਬਾਬਾ ਸਾਵਨ ਸਿੰਘ ਜੀ ਬਹੁਤ ਔਖੇ ਹੋਏ ਤੇ ਬਹਿਸ ਹੋਈ ਕਿ ਗੁਰੂ ਗ੍ਰੰਥ ਸਾਹਿਬ ਜੀ ਵਿਚੋਂ ਦਿਖਾਈ ਜਾਵੇ ਪਰ ਬਾਬਾ ਸਾਵਣ ਸਿੰਘ ਜੀ ਇਸ ਸਲੋਕ ਨੂੰ ਗੁਰੂ ਦੀ ਬਾਣੀ ਸਾਬਤ ਨਾ ਕਰ ਸਕੇ ਤਾਂ ਉਹ ਅਤੇ ਉਨ੍ਹਾਂ ਦੇ ਹੋਰ ਕੁਝ ਸੇਵਕ ਫਿਕੇ ਬੋਲਾਂ ਤੇ ਉਤਰ ਆਏ ਪਰ ਭਾਈ ਸਾਹਿਬ ਨੇ ਨਿਡਰ ਤੇ ਨਿਧੜਕ ਗੁਰਮਤਿ ਦੇ ਬਚਨ ਉਨ੍ਹਾਂ ਨੂੰ ਸੁਣਾ ਦਿੱਤੇ ਇਸ ਤਰ੍ਹਾਂ ਦੇ ਅਨਮਤੀਆਂ ਨਾਲ ਚਰਚਾ ਦੇ ਹੋਰ ਭੀ ਬੇਅੰਤ ਮੌਕੇ ਭਾਈ ਸਾਹਿਬ ਜੀ ਦੇ ਜੀਵਨ ਵਿਚ ਆਏ ਸੀ ਉਸ ਦੀਵਾਨ ਤੇ ਦੇਸ਼ ਭਗਤ ਸੰਤ ਬਾਬਾ ਵਿਸਾਖਾ ਸਿੰਘ ਜੀ ਭੀ ਆਏ ਸਨ। ਪ੍ਰਮ ਪੂਜਨੀਕ ਸੰਤ ਬਾਬਾ ਵਿਸਾਖਾ ਸਿੰਘ ਜੀ ਦਾ ਜੋ ਪਿਆਰ ਭਾਈ ਸਾਹਿਬ ਨਾਲ ਮੈ ਅਖੀ ਦੇਖਿਆ ਉਹ ਅਲੌਕਿਕ ਹੀ ਸੀ। "ਜੋ ਹਮ ਸੁਹਰੀ ਸੋ ਮੀਤ ਹਮਾਰਾ" ਦੇ ਵਾਕ ਅਨੁਸਾਰ ਮੈਂ ਇਨ੍ਹਾਂ ਦੋਹਾਂ ਮਹਾਨ ਵਿਅਕਤੀਆਂ ਦੇ ਪ੍ਰਸਪਰ ਮਿਲਾਪ ਦਾ ਪਿਆਰ ਤੇ ਸਤਿਕਾਰ ਭਰਿਆ ਦ੍ਰਿਸ਼ ਕਈ ਵਾਰ ਤਕਿਆ ਸੀ। ਇਹ ਇਸ ਕਾਰਨ ਸੀ ਕਿ ਭਾਈ ਸਾਹਿਬ ਜਵਾਲਾ ਸਿੰਘ ਜੀ ਕੇਵਲ

ਕਥਨੀ ਦੇ ਰਾਗੀ ਪ੍ਰਚਾਰਕ ਨਹੀਂ ਸੀ ਕਰਨੀ ਦੇ ਭੀ ਸੂਰੇ ਸਨ ।

ਦਾਸ ਨੇ ਰਾਧਾ ਸੁਆਮੀਆਂ ਦੀ ਬਿਆਸ ਵਾਲੀ ਗੱਦੀ ਦੇ ਸਾਹਮਣੇ ਕੁਝ ਜ਼ਮੀਨ ਖਰੀਦ ਕੇ ਗੁਰੂ ਡੰਭ ਵਿਰੁਧ ਗੁਰਮਤਿ ਪ੍ਰਚਾਰ ਦਾ ਸਾਧਨ ਬਣਾਇਆ ਸੀ ਜਦੋਂ ਕਦੇ ਦਾਸ ਨੇ ਭਾਈ ਸਾਹਿਬ ਨੂੰ ਡੇਰੇ ਆ ਕੇ ਕੀਰਤਨ ਕਰਨ ਲਈ ਬੇਨਤੀ ਕੀਤੀ ਭਾਈ ਸਾਹਿਬ ਆ ਕੇ ਸੇਵਾ ਕਰਦੇ ਸਨ । ਭਾਈ ਸਾਹਿਬ ਜਵਾਲਾ ਸਿੰਘ ਸੰਬੰਧੀ ਜੋ ਮੈਨੂੰ ਵਾਕਫੀਅਤ ਹੈ ਇਕ ਕਿਤਾਬ ਲਿਖੀ ਜਾ ਸਕਦੀ ਹੈ ।

ਗੁਰੂ ਦੀ ਦੇਹ ਦੇ ਸਿਧਾਂਤ ਦਾ ਕਰੀਬਨ 60 ਸਾਲ ਪ੍ਰਚਾਰ ਕਰਕੇ ਪਵਿੱਤਰ ਗੁਰਮੁਖਾ ਗੁਰਸਿਖਾਂ ਵਰਗਾ ਜੀਵਨ ਬਿਤਾਕੇ 1952 ਵਿਚ ਗੁਰਪੁਰੀ ਸਿਧਾਰੇ ਕਾਸ਼ ਅੱਜ ਭੀ ਐਸੇ ਰਾਗੀ ਪ੍ਰਚਾਰਕ ਹੋਰ ਪੈਦਾ ਹੋਣ ਤਾਕੇ ਸਿੱਖੀ ਨੂੰ ਹਰ ਪਾਸੇ ਗੁਰੂ ਡੰਭ ਆਦਿਕ ਦੇ ਖਤਰਿਆਂ ਤੋਂ ਕੌਮ ਨੂੰ ਸੁਚੇਤ ਕਰ ਸਕਣ ਦੀ ਸੇਵਾ ਕਰਨ ।

ਸਤਿਗੁਰ ਸਚੇ ਪਾਤਸ਼ਾਹ ਦੇ ਚਰਨਾਂ ਵਿਚ ਪ੍ਰਾਰਥਨਾ ਹੈ ਕਿ "ਗੁਰੂ ਸਿੱਖਾਂ ਕੀ ਹਰਿ ਧੂੜ ਦੇਹ ਹਮ ਪਾਪੀ ਭੀ ਗਤਿ ਪਾਹਿ" ਭਾਈ ਸਾਹਿਬ ਦੀ ਕਰਨੀ ਤੇ ਕਥਨੀ ਨੇ ਬੇਅੰਤ ਲੋਕਾਂ ਦੇ ਜੀਵਨ ਬਦਲ ਦਿੱਤੇ ਸਨ ।



## ਪ੍ਰਭੂ ਪਿਆਰੇ ਦੀ ਬਖਸ਼ਿਸ਼ ਦੇ ਪਾਤਰ
## ਸ੍ਰੀਮਾਨ ਭਾਈ ਜਵਾਲਾ ਸਿੰਘ ਜੀ ਰਾਗੀ ਦੇ ਸਬੰਧ ਵਿਚ

**ਵਲੋਂ: ਗਿਆਨੀ ਈਸ਼ਰ ਸਿੰਘ ਨਾਰਾ, ਦਿੱਲੀ**

ਪ੍ਰਭੂ ਬਖਸ਼ਿਸ਼ ਦੇ ਪਾਤਰ ਭਾਈ ਜਵਾਲਾ ਸਿੰਘ ਜੀ ਰਾਗੀ, ਜਿਨ੍ਹਾ ਨੂੰ ਸੁਰਤ ਸੰਭਾ-ਲਣ ਤੋਂ ਅਖੀਰ ਦਮ ਤੀਕ ਹਰੀ ਜਸ ਗਾਉਣ ਦੀ ਬਖਸ਼ਿਸ਼ ਤੇ ਪ੍ਰਸਿਧਤਾ ਪ੍ਰਾਪਤ ਰਹੀ ਹੈ, ਵਡਭਾਗੀ ਸਨ। ਸ਼ਾਸਤ੍ਰਾਂ ਦੇ ਗਿਆਤਾ ਲੋਕੀ ਦਸਦੇ ਹਨ ਕਿ ਜਿਸ ਮਨੁੱਖ ਨੇ ਪਿਛਲੇ ਜਨਮ ਵਿਚ ਮੋਤੀ ਦਾਨ ਕੀਤੇ ਹੋਣ ਉਸ ਨੂੰ ਰਾਗ ਤਾਲ ਦੀ ਸੋਝੀ, ਸੁਰੀਲੀ ਅਵਾਜ਼ ਤੇ ਗਾਇਨ ਸੱਤਾ ਪ੍ਰਾਪਤ ਹੁੰਦੀ ਹੈ। ਪਰ ਜੇਕਰ ਮੋਤੀ ਦਾਨ ਕੀਤੇ ਬਦਲੇ ਕਿਸੇ ਗਾਉਣ ਵਾਲੇ ਦੇ ਵਿਚ ਉਕਤ ਸਭ ਸਿਫਤਾਂ ਵੀ ਹੋਣ ਤਦ ਵੀ ਉਹ ਰੱਬ ਦੀ ਬਖਸਿਸ ਦਾ ਪਾਤਰ ਨਹੀਂ ਹੋ ਸਕਦਾ। ਐਸੇ ਕਈ ਲੋਕ ਗਾਉਣ ਵਾਲੇ ਹਨ, ਜਿਨ੍ਹਾਂ ਬਾਬਤ ਗੁਰੂ ਫੁਰਮਾਨ ਐਸਾ ਵੀ ਹੈ :

ਮੇਰੇ ਮੋਹਨ ਸ੍ਰਵਨੀ ਇਹ ਨ ਸੁਨਾਏ ॥
ਸਾਕਤ ਗੀਤ ਨਾਦ ਧੁਨਿ ਗਾਵਤ ਬੋਲਤ ਬੋਲ ਅਜਾਏ ॥; (820)

ਫਿਰ ਐਸੇ ਵੀ ਕਈ ਪ੍ਰਸਿਧ ਰਾਗੀ ਹਨ ਜੋ ਹਰੀ ਜੱਸ (ਸ਼ਬਦ ਬਾਣੀ) ਤਾਂ ਜ਼ਰੂਰ ਗਾਂਦੇ ਹਨ ਪਰ ਉਹ ਪ੍ਰਭੂ ਪ੍ਰਸੰਤਾ ਦੇ ਪਾਤਰ ਨਹੀਂ ਬਣ ਸਕਦੇ। ਨਾ ਉਸ ਨੂੰ ਰੀਝਾ ਸਕਦੇ ਹਨ। ਉਨ੍ਹਾਂ ਦਾ ਗਾਉਣਾ ਸਵਾਰਥ-ਸਿੱਧੀ ਤੇ ਆਪਣੀ ਪ੍ਰਸਿੱਧੀ ਵਾਸਤੇ ਹੁੰਦਾ ਹੈ ਇਸ ਪਰ ਵੀ ਗੁਰੂ ਰਾਮਦਾਸ ਸਾਹਿਬ ਦਾ ਫੁਰਮਾਣ ਹੈ :

ਕੋਈ ਗਾਵੈ ਰਾਗੀ ਨਾਦੀ ਬੇਦੀ ਬਹੁ ਭਾਂਤਿ ਕਰਿ
ਨਹੀ ਹਰਿ ਹਰਿ ਭੀਜੈ ਰਾਮ ਰਾਜੇ ॥
ਜਿਨਾ ਅੰਤਰਿ ਕਪਟੁ ਵਿਕਾਰੁ ਹੈ ਤਿਨਾ ਰੋਇ ਕਿਆ ਕੀਜੈ ॥

ਇਥੇ ਅਸੀਂ ਇਕ ਐਸੇ ਪ੍ਰਸਿਧ ਰਾਗੀ (ਹਰੀ ਜਸ ਗਾਇਕ) ਕੀਰਤਨੀਏਂ ਦਾ ਜ਼ਿਕਰ ਕਰਨਾ ਹੈ ਜੋ ਹਰੀ ਜੱਸ ਨੂੰ ਦੁਕਾਨਦਾਰੀ ਦੇ ਧੰਦੇ ਵਾਂਗੂ ਜਿਥੋਂ ਬਹੁਤਾ ਲਾਭ ਹੋਵੇ ਕੀਰਤਨ ਕਰਨਾ ਉਥੇ ਹੀ ਮੰਨਦੇ ਹਨ – ਇਕ ਜ਼ਿਕਰ ਐਸਾ ਹੈ।

ਮੇਰੇ ਇਕ ਅਜੀਜ਼ ਪ੍ਰੋਫੈਸਰ ਪ੍ਰਹਿਲਾਦ ਸਿੰਘ ਐਮ. ਏ. ਜੋ ਗੋਬਿੰਦ ਨਗਰ ਕਾਨ੍ਹਪੁਰ ਵਿਚ ਵਸਦੇ ਹਨ ਉਨ੍ਹਾਂ ਨੇ ਕੁਝ ਸਾਲ ਪਹਿਲੇ ਐਸਾ ਦਸਿਆ ਸੀ ਕਿ ਸਿੱਖ ਸੰਗਤਾਂ ਵਿਚ ਬਹੁਤ ਪ੍ਰਸਿਧਤਾ ਪਾ ਚੁਕੇ ਇਕ ਰਾਗੀ ਜਥੇ ਨੂੰ ਅਸੀਂ ਗੁਰੂ ਨਾਨਕ ਦੇਵ ਜੀ ਦੇ ਅਵਤਾਰੀ ਪੁਰਬ ਪਰ ਕਾਨਪੁਰ ਪਧਾਰਨ ਵਾਸਤੇ ਬੇਨਤੀ ਕੀਤੀ। ਉਨ੍ਹਾਂ ਨੇ ਕਰੀਬਨ 2500 ਰੁਪੇ ਤੇ

ਕਰਾਇਆ ਭਾੜਾ ਲੈਣਾ ਦਸਿਆ ਤੇ ਜੋ ਅਸੀਂ ਪ੍ਰਵਾਨ ਕੀਤਾ ਤੇ ਉਨ੍ਹਾਂ ਨੇ ਸਮੇਂ ਸਿਰ ਆਉਣ ਦਾ ਭਰੋਸਾ ਦਿਤਾ ਸੀ ਪਰ ਥੋੜੇ ਦਿਨਾਂ ਬਾਦ ਉਨ੍ਹਾਂ ਦੀ ਚਿਠੀ ਆਈ ਕਿ ਅਸੀਂ 3500 ਰੁਪੈ ਤੋਂ ਘਟ ਰੁਪੈ ਨਹੀਂ ਲੈ ਸਕਾਂਗੇ। ਅਸੀਂ ਉਹ ਵੀ ਮੰਨ ਲਏ ਸੀ ਪਰ ਫੇਰ ਉਨ੍ਹਾਂ ਨੂੰ ਕਿਸੇ ਹੋਰ ਥਾਂ ਤੋਂ 4000 ਰੁਪੈ ਦੀ ਆਫਰ ਮਿਲੀ ਤੇ ਉਥੇ ਚਲੇ ਗਏ ਸੀ, ਜਿਸ ਤੇ ਕਾਨਪੁਰ ਦੀ ਸੰਗਤ ਨੂੰ ਨਿਰਾਸਤਾ ਹੋਈ ਤੇ ਅਸੀਂ ਆਪਣੇ ਤੌਰ ਤੇ ਮੁਕਾਮੀ ਸੰਗਤ ਵਲੋਂ ਕਥਾ ਕੀਰਤਨ ਨਾਲ ਗੁਰਪੁਰਬ ਮਨਾਇਆ ਸੀ।

ਐਸਾ ਲਿਖ ਦਸਣ ਤੋਂ ਭਾਵ ਇਹ ਨਹੀਂ ਕਿ ਸਾਰੇ ਹੀ ਕੀਰਤਨੀਏ (ਰਾਗੀ ਜਥੇ) ਐਸੇ ਬਿਉਪਾਰੀ ਹੁੰਦੇ ਹਨ, ਨਹੀਂ ਨਹੀਂ। ਕੁਝ ਐਸੇ ਵੀ ਹੁੰਦੇ ਹਨ ਜਿਨ੍ਹਾਂ ਦੀ ਤਾਰੀਫ ਵਿਚ ਗੁਰੂ ਸਾਹਿਬ ਦਾ ਐਸਾ ਫੁਰਮਾਨ ਹੈ : ਭਲੋ ਭਲੋ ਰੇ ਕੀਰਤੀਨੀਆ" ਪਰ ਐਸੇ "ਹੈਨ ਵਿਰਲੇ ਨਾਹੀ ਘਣੇ।"

ਧੰਨੁ ਸੁ ਰਾਗ ਸੁਰੰਗੜੇ ਅਲਾਪਤ ਸਭ ਤਿਖ ਜਾਇ ॥
ਧੰਨੁ ਸੁ ਜੰਤ ਸੁਹਾਵੜੇ ਜੋ ਗੁਰਮੁਖਿ ਜਪਦੇ ਨਾਉ ॥ (958)

ਹੁਣ ਜਿਸ ਬਖਸ਼ੀ ਹੋਈ ਰੂਹ (ਭਾਈ ਜਵਾਲਾ ਸਿੰਘ ਜੀ ਰਾਗੀ) ਦੇ ਸਬੰਧ ਵਿਚ ਅਸੀਂ ਕੁਝ ਲਿਖਣਾ ਚਾਹਿਆ ਹੈ, ਉਹ ਉਕਤ ਤਰ੍ਹਾਂ ਦੇ ਕੀਰਤਨੀਏ ਸਨ। ਉਹ ਨਾਮ-ਰਸੀਏ ਪ੍ਰੇਮੀ ਗੁਰੂ ਸਿਖ ਸਨ, ਉਹ ਭਾਈ ਗੁਰਦਾਸ ਜੀ ਦੇ ਫੁਰਮਾਨ ਮੁਤਾਬਕ ਸਾਦਗੀ ਦੇ ਪੁਤਲੇ ਸਨ। ਭਾਈ ਗੁਰਦਾਸ ਜੀ ਦਸਦੇ ਹਨ :

ਗੁਰਸਿਖੀ ਗੁਰਸਿਖ ਸੁਣ ਅੰਦਰਹੁ ਸਿਆਣਾ ਬਾਹਰਿ ਭੋਲਾ ॥
ਵਾਹਿਗੁਰੂ ਗੁਰ ਸ਼ਬਦ ਲੈ ਸਾਧ ਸੰਗਤ ਵਿਚ ਚੁਪ ਚਬੋਲਾ ॥

ਭਾਈ ਜਵਾਲਾ ਸਿੰਘ ਜਿਥੇ ਆਪਣੇ ਹੁਨਰ ਵਿਚ ਸਿਖਰ ਦੇ ਤਾਊਸ-ਵਜੰਤ੍ਰੀ ਅਤੇ ਸੁਰੀਲੇ ਰਾਗੀ ਸਨ ਉਹ ਕਈ ਵੇਰ ਮੁਕਾਬਲਿਆਂ ਵਿਚ ਸਭਾ ਜਿਤ ਵੀ ਹੁੰਦੇ ਸਨ ਪਰ ਆਪਣੇ ਹੁਨਰ ਵਿਚ ਉਹ ਮਾਣ ਹੁੰਦੇ ਵੀ ਨਿਮਾਣਾਪਨ ਨਹੀਂ ਛੱਡਦੇ ਸਨ। ਇਹੋ ਵਜਾ ਸੀ ਕਿ ਆਪਣੇ ਸਮੇਂ ਦੇ ਹਰਮਨ ਪਿਆਰੇ ਗੁਰੂ ਕੀਰਤਨੀਏ ਮੰਨੇ ਜਾਂਦੇ ਸੀ।

ਅਜ ਕਲ ਤਾਂ ਲੋਕ ਗੀਤ ਅਤੇ ਸਿਨੇਮੇਂ ਦੀਆਂ ਤਰਜ਼ਾਂ ਉਤੇ ਸ਼ਬਦ ਬਾਣੀ ਗਾਉਣ ਵਾਲਿਆਂ ਨੂੰ ਨਵੀਂ ਪੀਹੜੀ ਵਲੋਂ ਬਹੁਤ ਪਸੰਦ ਕੀਤਾ ਜਾਂਦਾ ਹੈ। ਸ੍ਰੀ ਹਰਿਮੰਦਰ ਸਾਹਿਬ ਦੇ ਟਕਸਾਲੀ ਰਾਗੀਆਂ ਵਲੋਂ ਪੁਰਾਤਨ ਰੀਤਾਂ ਰਸਮਾਂ ਅਨੁਸਾਰ ਹਰੀ ਜਸ ਗਾਉਣ ਵਾਲੇ ਅਤੇ ਵਡੇਰੀ ਉਮਰ ਦੇ ਸਰੋਤੇ ਹੁਣ ਬਹੁਤ ਘਟ ਗਏ ਹੈਨ ਅਤੇ ਇਹ ਸਾਡੇ ਵਾਸਤੇ ਦੁੱਖ ਦੀ ਗੱਲ ਹੈ ਕਿ ਉਥੇ ਹੁਣ ਪੁਰਾਤਨ ਰੀਤਾਂ ਅਨੁਸਾਰ ਗਾਉਣਾ ਤੇ ਸਿਖਣਾ ਸਿਖਾਣਾ ਤਕਰੀਬਨ ਬੰਦ ਹੀ ਹੋ ਚੁਕਾ ਹੈ। ਸ਼੍ਰੋਮਣੀ ਕਮੇਟੀ ਅਥਵਾ ਸਾਰੇ ਪੰਥ ਨੂੰ ਸ੍ਰੀ ਹਰਿਮੰਦਰ ਸਾਹਿਬ ਵਿਚ ਕੀਰਤਨ ਦੀ ਪੁਰਾਣੀ ਮਰਯਾਦਾ ਕਾਇਮ ਰਖਣ ਦੇ ਯਤਨ ਕਰਦੇ ਰਹਿਣਾ ਚਾਹੀਦਾ ਹੈ।

ਹੁਣ ਜਿਸ ਭਾਈ ਜਵਾਲਾ ਸਿੰਘ ਜੀ ਰਾਗੀ ਬਾਬਤ ਅਸੀਂ ਪਾਠਕਾਂ ਪ੍ਰਤੀ ਜਾਣਕਾਰੀ ਕਰਾਣੀ ਹੈ ਉਹ ਅਜ ਤੋਂ ਬਹੁਤ ਸਾਲ ਪਹਿਲੇ ਸਿੰਘ ਸਭਾ ਲਹਿਰ ਦੇ ਸ਼ੁੱਧ ਪ੍ਰਚਾਰਕਾਂ ਤੇ

ਕੀਰਤਨੀਆਂ ਵਿਚੋਂ ਇਕ ਪ੍ਰਮੁਖ ਵਿਅਕਤੀ ਸਨ ਤੇ ਰਾਗ ਤੇ ਤਾਲ ਦੇ ਮਾਹਿਰ ਹੀ ਉਨ੍ਹਾਂ ਦੀ ਇਸ ਗਾਇਨ ਰੀਤ ਕਲਾ ਨੂੰ ਸਮਝ ਸਕਦੇ ਸਨ। ਜਦੋਂ ਕਿ ਚੀਫ਼ ਖਾਲਸਾ ਦੀਵਾਨ ਵਲੋਂ ਐਜੂਕੇਸ਼ਨ ਕਾਨਫ੍ਰੰਸਾਂ ਦੇ ਸਮਾਗਮਾਂ ਵਿਚ ਭਾਈ ਭਾਗ ਸਿੰਘ ਹੀਰਾ ਸਿੰਘ ਜੈਸੇ ਵਿਆ-ਖਿਆਕਾਰ ਰਾਗੀਆਂ ਦਾ ਕੀਰਤਨ, ਸੰਤ ਅਤਰ ਸਿੰਘ ਜੀ ਮਸਤੂਆਣਾ ਵਾਲਿਆਂ ਵਲੋਂ ਹੱਲੇ ਦੀ ਸੁਰ ਵਿਚ ਤਿਨ ਧਿਰੀ ਧਾਰਨਾ ਦੀ ਸ਼ਬਦ ਗੂੰਜ, ਸੰਤ ਸੰਗਤ ਸਿੰਘ ਕਮਾਲੀਏ ਵਾਲਿਆਂ ਅਤੇ ਸਰਦਾਰ ਹਰਬੰਸ ਸਿੰਘ ਅਟਾਰੀ ਵਾਲਿਆਂ ਦੀ ਰਸਨਾ ਤੋਂ ਰਸੀਲੀ ਕਥਾ ਦਾ ਸੰਗਤਾਂ ਅਨੰਦ ਮਾਣਦੀਆਂ ਸਨ, ਉਥੇ ਭਾਈ ਜਵਾਲਾ ਸਿੰਘ ਜੀ ਰਾਗੀ ਦੀ ਰਸਨਾ ਤੋਂ 'ਧੰਨ ਸੁ ਰਾਗ ਸੁਰੰਗੜੇ' ਵਿਚ ਹਰੀ ਜਸ ਗੁਰਬਾਣੀ ਦਾ ਕੀਰਤਨ ਵੀ (ਟਕਸਾਲੀ ਰੀਤ ਅਨੁਸਾਰ) ਸੁਣਦੇ ਲੋਕੀ ਵੀ ਝੂੰਮ ਉਠਦੇ ਹੁੰਦੇ ਸੀ।

ਭਾਈ ਜਵਾਲਾ ਸਿੰਘ ਜਿਥੇ ਤਾਊਸ ਦੇ ਵਜੰਤ੍ਰੀ ਸਨ ਉਹ ਸ਼ਬਦ ਗਾਗਿਣ ਵੇਲੇ ਕਦੀ ਪ੍ਰਥਾਇ ਵਿਆਖਿਆ ਨਾਲ ਵੀ ਰੀਝਾਇਆ ਕਰਦੇ ਸਨ ਤੇ ਸਰੋਤੇ ਇਵੇਂ ਮਸਤ ਹੋਏ ਝੂੰਮਦੇ ਹੁੰਦੇ ਜਿਵੇਂ ਬੀਨ ਦੀ ਧੁੰਨ ਉਤੇ ਸੱਪ ਝੂੰਮ ਉਠਦਾ ਹੈ।

ਇਹ ਅਤਕਥਨੀ ਨਹੀਂ, ਬਲਕਿ ਦਾਸ (ਲੇਖਕ) ਨੇ ਕਈ ਵੇਰ ਆਪ ਦਾ ਕੀਰਤਨ ਸਰਵਨ ਕੀਤਾ ਹੈ ਖਾਸ ਕਰਕੇ ਦਾਸ ਦਾ ਸਰੀਰ ਜਦੋਂ ਜਵਾਨ ਉਮਰ ਸੀ। ਸੰਤ ਤੇਜਾ ਸਿੰਘ ਡਬਲ ਐਮ. ਏ (ਜੋ ਖਾਲਸਾ ਕਾਲਜ ਅੰਮ੍ਰਿਤਸਰ ਦੇ) ਪ੍ਰਿੰਸੀਪਲ ਵੀ ਰਹੇ ਸਨ ਉਨ੍ਹਾਂ ਦੇ ਜਥੇ ਵਿਚ ਕੀਰਤਨ ਅਤੇ ਅੰਮ੍ਰਿਤ ਪ੍ਰਚਾਰ ਦੀ ਸ਼ੁੱਧ ਸੇਵਾ ਵਿਚ ਰਿਹਾ ਸੀ, ਉਸ ਵੇਲੇ ਹੀ ਭਾਈ ਜਵਾਲਾ ਸਿੰਘ ਰਾਗੀ ਜੀ ਤੋਂ ਗੁਰੂ ਸ਼ਬਦ ਕੀਰਤਨ ਅਤੇ ਵਿਆਖਿਆ ਸੁਣਨ ਦਾ ਸੁਭਾਗ ਪ੍ਰਾਪਤ ਹੋਇਆ ਸੀ।

ਸੰਤ ਅਤਰ ਸਿੰਘ ਮਹਾਰਾਜ ਤਾਂ ਸੰਨ 1927 ਦੇ 19 ਮਾਘ ਨੂੰ ਚਲਾਣਾ ਕਰ ਚੁਕੇ ਸਨ, ਤੇ ਉਨ੍ਹਾਂ ਦੀ ਆਗਿਆ ਪਾ ਕੇ ਹੀ ਸੰਤ ਤੇਜਾ ਸਿੰਘ ਨੇ ਖਾਲਸਾ ਕਾਲਜ ਦੀ ਪ੍ਰਿੰਸੀ-ਪਲੀ ਛਡ ਕੇ ਗੁਰੂ ਸੇਵਾ ਅੰਮ੍ਰਿਤ ਪ੍ਰਚਾਰ ਦੀ ਸ਼ੁਰੂ ਕਰ ਰਖੀ ਸੀ ਤੇ ਦਾਸ ਨੂੰ ਉਨ੍ਹਾਂ ਦੇ ਨਾਲ ਹੁੰਦਿਆਂ ਪਹਿਲੀ ਵੇਰ ਭਾਈ ਜਵਾਲਾ ਸਿੰਘ ਦਾ ਮੇਲ ਅਤੇ ਕੀਰਤਨ ਸੁਣਨ ਦਾ ਸਮਾਂ ਜਿਥੇ ਮਿਲਿਆ ਸੀ, ਉਹ ਜ਼ਿਕਰ ਵੀ ਇਸ ਤਰ੍ਹਾਂ ਦਾ ਹੈ।

ਸੰਤ ਅਤਰ ਸਿੰਘ ਜੀ ਦੇ ਚਲਾਣੇ ਦੇ ਤਿੰਨ ਚਾਰ ਸਾਲ ਬਾਹਦ ਹੀ ਮੌਜੀ ਅਖਬਾਰ ਹਫਤਾਵਾਰ ਪੰਜਾਬੀ ਦੇ ਮਸ਼ਹੂਰ ਐਡੀਟਰ ਸਰਦਾਰ ਚਰਨ ਸਿੰਘ ਤੇ ਚੀਫ ਖਾਲਸਾ ਦੀਵਾਨ ਦੇ ਮੁਖੀਆਂ ਤੇ ਕੁਝ ਹੋਰ ਪ੍ਰਸਿਧ ਸਿਖ ਸਰਦਾਰਾਂ ਦੀ ਸੰਮਤੀ ਨਾਲ ਪੰਜਾਬ ਦੇ ਗਵਰਨਰ (ਅੰਗਰੇਜ਼ ਸੀ) ਪਾਸੋਂ ਇਜਾਜ਼ਤ ਲੈ ਕੇ ਸ੍ਰੀ ਕਰਤਾਰਪੁਰ ਵਾਲੀ ਪਹਿਲੀ ਗੁਰੂ ਗ੍ਰੰਥ ਸਾਹਿਬ ਦੀ ਬੀੜ ਅਤੇ ਛੱਪ ਚੁਕੀਆਂ ਪ੍ਰਕਾਸ਼ਮਾਨ ਦਮਦਮੀ ਬੀੜਾਂ ਵਿਚ ਲਿਖਤ ਬਾਣੀ ਦੀ ਲਗ-ਮਾਤ੍ਰਾ ਅਤੇ ਸ਼ਬਦ ਭੇਦ ਦਾ ਮੁਕਾਬਲਾ ਕਰਾਇਆ ਸੀ। ਉਸ ਵੇਲੇ ਸ੍ਰੀ ਕਰਤਾਰਪੁਰ ਦੇ ਸੋਢੀ ਸਾਹਿਬ ਸ਼ਾਇਦ ਨਾਬਾਲਗ ਸਨ ਤੇ ਸਾਰੀ ਸੰਪਤੀ (ਜਾਇਦਾਦ) ਦਾ ਕੋਟ ਆਫ ਅਵਾ-ਰਡ ਸੀ। ਇਸ ਮੁਕਾਬਲੇ ਵਿਚ ਸਿਵਾਏ ਇਸ ਬਾਣੀ ਦੇ ਜੋ ਨੌਵੀ ਪਾਤਸ਼ਾਹੀ ਦੀ ਬਾਣੀ ਪਹਿਲੀ ਲਿਖਤੀ ਬੀੜ ਵਿਚ ਨਹੀ ਸੀ ਤੇ ਛਪੀਆਂ ਪ੍ਰਕਾਸ਼ਮਾਨ ਬੀੜਾਂ ਵਿਚ ਹੈਗੀ ਸੀ, ਹੋਰ

ਕੋਈ ਵਡਾ ਫਰਕ ਨਹੀਂ ਸੀ ਨਿਕਲਿਆ। ਸਿਵਾਏ ਕਿਸੇ ਥਾਂ ਦੀ ਲਗਾਮਾਤ੍ਰਾ ਦੇ। ਇਸ ਖੁਸ਼ੀ ਵਿਚ ਉਥੇ ਪੰਥ ਦਾ ਬਹੁਤ ਵੱਡਾ ਇਕੱਠ ਹੋਇਆ ਸੀ ਤੇ ਸ੍ਰੀ ਅੰਮ੍ਰਿਤਸਰ ਤੋਂ ਸਪੈਸ਼ਲ ਟਰੇਨ ਰਾਹੀਂ ਸਿੱਖ ਸੰਗਤਾਂ ਗਈਆਂ ਸਨ ਤੇ ਸੰਤ ਤੇਜਾ ਸਿੰਘ (ਮਸਤੂਆਣਾ) ਜੀ ਦੇ ਜਥੇ ਵਿਚ ਉਸ ਵੇਲੇ ਦਾਸ ਦਾ ਸਰੀਰ ਵੀ ਨਾਲ ਗਿਆ ਸੀ। ਉਸ ਵੇਲੇ ਮੇਰੀ ਉਮਰ ਕਰੀਬਨ 32-33 ਸਾਲਾਂ ਦੀ ਸੀ।

ਐਸੇ ਪ੍ਰੇਮ ਵਿਚ ਭਿੱਜੇ ਸਿੱਖ ਸੰਗਤਾਂ ਦੇ ਵਿਦਵਾਨਾਂ ਦਾ ਇਕੱਠ ਫਿਰ ਕਦੀ ਦੇਖਣਾ ਨਸੀਬ ਨਹੀਂ ਹੋਇਆ ਹੈ। ਇਸੇ ਮੌਕੇ ਤੇ ਮੈਨੂੰ ਪਹਿਲੀ ਵੇਰ ਰਾਗੀ ਸ੍ਰੀਮਾਨ ਭਾਈ ਜਵਾਲਾ ਸਿੰਘ ਜੀ ਦੇ ਦਰਸ਼ਨ ਹੋਏ ਸਨ।

ਸੰਤ ਤੇਜਾ ਸਿੰਘ ਤੇ ਭਾਈ ਜਵਾਲਾ ਸਿੰਘ ਜੀ ਇਵੇਂ ਪ੍ਰਸੰਤਾ ਵਿਚ ਭਰੇ ਆਪੋ ਵਿਚ ਮਿਲੇ ਜਿਵੇਂ ਕਿ ਚਿਰਾਂ ਤੋਂ ਵਿਛੜਿਆਂ ਕੋਈ ਵੀਰ ਮਿਲਦਾ ਹੈ। ਪਰ ਇਨ੍ਹਾਂ ਦਾ ਨਾਤਾ ਤਾਂ ਇਸ ਤੋਂ ਉਤਮ ਸੀ। ਭਾਈ ਗੁਰਦਾਸ ਫ਼ੁਰਮਾਂਦੇ ਹਨ :

ਅਸਨ ਬਸਨ ਧਨ ਧਾਮ ਕਾਹੂ ਮੈ ਨਾ ਦੇਖਿਓ
ਜੈਸੇ ਗੁਰਸਿਖ ਸਾਧ ਸੰਗਤ ਕੋ ਨਾਤਾ ਹੈ।

ਫਿਰ ਇਸ ਕਰਕੇ ਇਨ੍ਹਾਂ ਦੀ ਇਹ ਮਿਲਣੀ ਅਨੂਠੀ ਸੀ ਕਿ ਭਾਈ ਜਵਾਲਾ ਸਿੰਘ ਜੀ ਸੰਤ ਅਤਰ ਸਿੰਘ ਮਹਾਰਾਜ ਦੇ ਵੀ ਬਹੁਤ ਨਿਕਟਵਰਤੀ ਰਹੇ ਸਨ, ਉਨ੍ਹਾਂ ਦੀ ਵੀ ਕਿਰਪਾ ਦੇ ਪਾਤਰ ਸਨ। ਸੰਤ ਅਤਰ ਸਿੰਘ ਜੀ ਮਹਾਰਾਜ ਨੇ ਭਾਈ ਜਵਾਲਾ ਸਿੰਘ ਜੀ ਪਾਸੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਰਾਗਾਂ ਵਿਚ ਕੀਰਤਨ ਸੁਣਿਆ ਤੇ ਭਾਈ ਸਾਹਿਬ ਦੀ ਪ੍ਰੇਰਨਾ ਨਾਲ ਹੀ ਮਸਤੂਆਣਾ ਗੁਰਮਤ ਕਾਲਜ ਖੋਲਿਆ ਸੀ। ਜਿਸ ਕਰਕੇ ਸੰਤ ਤੇਜਾ ਸਿੰਘ ਜੀ ਨੇ ਇਨ੍ਹਾਂ ਨਾਲ ਗੂਹੜਾ ਪਿਆਰ ਜਿਤਾਇਆ ਸੀ ਤੇ ਸੰਤ ਮਹਾਰਾਜ ਦੀਆਂ ਮਿਲ-ਣੀਆਂ ਦੀਆਂ ਕਥਾ ਕਹਾਣੀਆਂ ਕਰਦੇ ਸੁਣਦੇ ਖੁਸ਼ ਹੁੰਦੇ ਸਨ।

ਦਾਸ (ਲੇਖਕ) ਨੂੰ ਉਸ ਵੇਲੇ ਤੋਂ ਹੀ ਰਾਗੀ ਭਾਈ ਜਵਾਲਾ ਸਿੰਘ ਜੀ ਦੀ ਪ੍ਰਸਿਧੀ ਤੇ ਪ੍ਰਮੁਖਤਾ ਦੀ ਜਾਣਕਾਰੀ ਹੋਈ ਸੀ ਮੇਰਾ ਸੰਤ ਤੇਜਾ ਸਿੰਘ ਜੀ ਦੀ ਸਾਦਗੀ ਸਚਾਈ ਅਤੇ ਗੁਰਮੁਖਤਾਈ ਉਤੇ ਬਹੁਤ ਵਿਸ਼ਵਾਸ ਸੀ, ਉਨ੍ਹਾਂ ਵਲੋਂ ਭਾਈ ਜਵਾਲਾ ਸਿੰਘ ਜੀ ਦਾ ਆਦਰ ਸਾਧਾਰਨ ਗਲ ਨਹੀਂ ਸੀ। ਉਹ ਵੀ ਇਨ੍ਹਾਂ ਦੇ ਗੁਣਾਂ ਦੀ ਅਤੇ ਨਿਰਮਾਨ ਗੁਰ-ਮੁਖਤਾਈ ਦੀ ਕਦਰ ਕਰਦੇ ਦੇਖੇ ਸਨ। ਕਿਸੇ ਕਵੀ ਨੇ ਠੀਕ ਕਿਹਾ ਹੈ :

ਮਿਠਾ ਬੋਲਣ ਨਿਵਚਲਣ ਹਥੋਂ ਵੀ ਕੁਝ ਦੇ,
ਰਬ ਤਿਨਾਂ ਦੀ ਬੁੱਕਲੀਂ ਜੰਗਲ ਕਿਆ ਢੂੰਢੇਹ॥

ਭਾਈ ਜਵਾਲਾ ਸਿੰਘ ਜੀ ਦਾ ਨਿਰਇਛਤ ਸ਼ਬਦ ਭੇਟ ਆਈ ਮਾਇਆ ਉਤੇ ਹੀ ਗੁਜ਼ਾਰਾ ਨਹੀਂ ਸੀ ਬਲਕਿ ਉਨ੍ਹਾਂ ਦੀ ਆਪਣੀ ਚੋਖੀ ਜ਼ਮੀਨ ਸੀ, ਉਹ ਖੇਤੀ ਬਾੜੀ ਦੀ ਸੰਭਾਲ ਵੀ ਕਰਦੇ ਤੇ ਵਧੇਰੇ ਕਰਕੇ ਇਨ੍ਹਾਂ ਦੇ ਪ੍ਰਵਾਰਕ ਨਿਰਬਾਹ ਦਾ ਸਾਧਨ ਵੀ ਖੇਤੀਬਾੜੀ

ਦੀ ਉਪਜ ਸੀ। ਇਸੇ ਕਰਕੇ ਇਨ੍ਹਾਂ ਦਾ ਕੀਰਤਨ ਨਿਰਇਛਤ ਤੇ ਨਿਰਬਾਨ ਕੀਰਤਨ ਮੰਨਿਆ ਜਾਂਦਾ ਸੀ। ਆਪ ਦੀ ਪ੍ਰਸਿਧੀ ਬਹੁਤ ਹੋ ਚੁਕੀ ਸੀ ਤੇ ਗੁਣ ਦੇ ਗਾਹਕਾਂ ਦੀ ਆਵਾ-ਜਾਈ ਥੋੜੀ ਬਹੁਤ ਇਨ੍ਹਾਂ ਦੇ ਘਰ ਬਣੀ ਰਹਿੰਦੀ ਸੀ ਅਤੇ ਇਨ੍ਹਾਂ ਦੀ ਗੈਰ ਹਾਜ਼ਰੀ ਵਿਚ ਇਨ੍ਹਾਂ ਦੀ ਧਰਮਪਤਨੀ ਵਲੋਂ ਉਨ੍ਹਾਂ ਆਇਆਂ ਦੀ ਸੇਵਾ ਸੰਭਾਲ ਤੇ ਸਤਿਕਾਰ ਜਿਵੇਂ ਹੁੰਦਾ ਸੀ ਉਹ ਜ਼ਿਕਰ ਆਪਨੇ ਨਾਲ ਹੋਏ ਆਦਰ ਦਾ ਜ਼ਿਕਰ ਵੀ ਇਥੇ ਹੀ ਕਰਨਾ ਜ਼ਰੂਰੀ ਹੈ।

ਪਾਕਿਸਤਾਨ ਬਨਣ ਤੋਂ ਪਹਿਲੇ "ਰਾਜਾ ਜੋਗੀ" ਨਾਮ ਦੀ ਪੁਸਤਕ (ਇਤਿਹਾਸ ਬਾਬਾ ਸਾਹਿਬ ਸਿੰਘ ਜੀ ਬੇਦੀ) ਨੂੰ ਲਿਖਣਾ ਸ਼ੁਰੂ ਕੀਤਾ ਸੀ। ਫਿਰ ਦਿਲੀ ਆ ਕੇ ਵਸੇ ਬਾਦ ਰੀਸਰਚ ਵਾਸਤੇ ਮੈਂ ਠੱਟੇ ਵਿਚ ਗਿਆ, ਇਥੇ ਬਾਬਾ ਬੀਰ ਸਿੰਘ ਦਾ ਦਮਦਮਾ ਸਾਹਿਬ ਸੀ ਜੋ ਬਾਬਾ ਸਾਹਿਬ ਸਿੰਘ ਬੇਦੀ ਜੀ ਤੋਂ ਵਰੋਸਾਏ ਹੋਏ ਤਵਾਰੀਖੀ ਮਹਾਂਪੁਰਸ਼ ਸਨ। ਇਸ ਦਮਦਮੇ ਦੇ ਮਹੰਤ ਉਸ ਵੇਲੇ ਸ੍ਰੀਮਾਨ ਸੰਤ ਜਗਤ ਸਿੰਘ ਸਨ ਉਨ੍ਹਾਂ ਤੋਂ ਪਤਾ ਲਗਾ ਕਿ ਇਥੋਂ ਦੋ ਤਿੰਨ ਫਰਲਾਂਗ ਦੀ ਵਿੱਥ ਤੇ ਭਾਈ ਜਵਾਲਾ ਸਿੰਘ ਰਾਗੀ ਪਿੰਡ (ਸੈਦਪੁਰ) ਵਿਚ ਰਹਿੰਦੇ ਹਨ। ਮੈਨੂੰ ਖਾਹਿਸ਼ ਆਈ ਤੇ ਬਹੁਤ ਸਾਲ ਪਹਿਲੇ ਦੀ ਪ੍ਰੀਤ ਉਪਜੀ ਕਾਰਨ ਉਨ੍ਹਾਂ ਨੂੰ ਮਿਲਣ ਵਾਸਤੇ ਉਨ੍ਹਾ ਦੇ ਘਰ ਚਲਾ ਗਿਆ।

ਭਾਈ ਸਾਹਿਬ ਬਾਬਤ ਪਤਾ ਲਗਾ ਉਹ ਘਰ ਨਹੀਂ ਹਨ ਕਿਤੇ ਦੂਰ ਗਏ ਹੋਏ ਸਨ ਪਰ ਉਨ੍ਹਾਂ ਦੀ ਧਰਮ ਮੂਰਤ ਧਰਮਪਤਨੀ ਜੀ ਨੇ ਕੋਠੇ ਉਤੇ ਮੰਜਾ ਵਿਛਾ ਕੇ ਮੈਨੂੰ ਧੁਪੇ ਬਿਠਾਇਆ। ਕਿਉਂਕਿ ਸਰਦੀਆਂ ਦੇ ਦਿਨ ਸਨ ਤੇ ਥੋੜੀ ਦੇਰ ਮਗਰੋਂ ਪ੍ਰਸ਼ਾਦ ਪਰੋਸਿਆ ਥਾਲ ਲਿਆ ਮੇਰੇ ਅਗੇ ਰਖਿਆ, ਜਿਸ ਵਿਚ ਤਾਜਾ ਗਰਮ ਗਰਮ ਸਰੋਂ ਦਾ ਸਾਗ, ਮੱਕੀ ਦੀ ਰੋਟੀ ਅਤੇ ਕੌਲ ਭਰਿਆ ਇਕ ਐਸੀ ਵਸਤੂ (ਭਾਜੀ) ਦਾ ਸੀ ਜਿਸ ਨੂੰ ਮੈਂ ਪਹਿਲੇ ਪਹਿਚਾਨ ਠਹੀਂ ਸਕਿਆ, ਪਰ ਖਾਣ ਵੇਲੇ ਪਤਾ ਲਗਾ ਕਿ ਦੇਸੀ ਨਵੀਂ ਬਣੀ ਸ਼ਕਰ ਉਤੇ ਅੱਧਾ ਇੰਚ ਤਰਦਾ ਗੋਕਾ ਘਿਉ ਸੀ, ਉਹ ਸਵਾਦ ਉਸੇ ਵੇਲੇ ਨਾਲ ਸਬੰਧ ਰਖਦਾ ਸੀ ਕਿ ਮੈਨੂੰ ਭੁਖ ਵੀ ਲਗੀ ਸੀ, ਤੇ "ਭੁਖੇ ਸਾਦੈ ਗੰਢ" ਦਾ ਸਹੀ ਅਰਥ ਪਤਾ ਲਗਾ ਸੀ। ਮੈਂ ਸਮਝਿਆ ਕਿ ਇਕ ਨਾਵਾਕਫ ਬੰਦੇ ਦਾ ਜਿਸ ਘਰ ਵਿਚ ਇਤਨਾਂ ਆਦਰ ਸਤਿਕਾਰ ਹੈ ਤਾਂ ਇਸ ਗੁਰਮੁਖ ਘਰਾਣੇ ਦੀ ਗੁਰਮੁਖਤਾ ਦੀ ਪਹਿਚਾਣ ਹੀ ਮੰਨਣੀ ਚਾਹੀਦੇ। ਕਿਸੇ ਫਾਰਸੀ ਦੇ ਸ਼ਾਇਰ ਨੇ ਠੀਕ ਹੀ ਕਿਹਾ ਹੈ :

ਕਸਬੇ ਕਮਾਲ ਕੁੰਨ ਕਿ ਅਜ਼ੀਜ਼ੇ ਜਹਾਂ ਸ਼ਵਦ"

ਭਾਵ ਕੋਈ ਵੀ ਕਸਬ ਕਲਾ ਕਮਾਲ ਦੀ ਸਿਖਲਾਈ ਕੀਤੀ ਹੋਵੇ ਤਾਂ ਸਾਰਾ ਜਹਾਨ ਹੀ ਉਸਦਾ ਮਿੱਤਰ ਹੋ ਜਾਂਦਾ ਹੈ। ਲੋਕੀ ਗੁਣ ਦੇ ਗਾਹਕ ਹੁੰਦੇ ਹਨ ਤੇ ਉਸ ਗੁਣ ਦੇ ਪਾਰਖੂ ਐਸੇ ਗੁਣਾਂ ਦੀ ਕਦਰ ਵੀ ਕਰਦੇ ਹਨ। ਭਾਈ ਜਵਾਲਾ ਸਿੰਘ ਐਸੇ ਹੀ ਕਸਬੇ ਕਮਾਲ ਦੇ ਗੁਣੀ ਸਨ। ਇਨ੍ਹਾਂ ਦਾ ਕੀਰਤਨ ਨਿਰਮਾਨ ਤੇ ਨਿਰਬਾਨ ਕੀਰਤਨ ਮੰਨਿਆ ਜਾਂਦਾ ਸੀ ਜੋ ਕਿਸੇ ਤਰ੍ਹਾਂ ਦੀ ਇਛਿਆ ਮਲਨ ਬਾਣ (ਸੁਭਾਓ) ਤੋਂ ਰਹਿਤ ਪ੍ਰੇਮ ਰੰਗ ਵਿਚ ਰੰਗਿਆ ਕੀਰਤਨ ਗਾਇਨ ਕਰਦੇ ਤੇ ਸ੍ਰੋਤਿਆਂ ਤਾਈ ਵੀ ਰੱਬੀ ਰੰਗ ਵਿਚ ਰੰਗ ਦਿਤਾ ਕਰਦੇ ਸਨ।

ਉਕਤ ਭਾਈ ਜਵਾਲਾ ਸਿੰਘ ਜੀ ਬਾਬਤ ਇਤਨਾਂ ਕੁਝ ਨਹੀਂ ਜੋ ਮੇਰੀ ਆਪਣੀ ਸਮਝ ਵਿਚ ਆਇਆ ਹੈ, ਲਿਖਿਆ ਹੈ, ਬਲਕਿ ਉਨ੍ਹਾਂ ਬਾਬਤ ਹੋਰ ਵੀ ਬਹੁਤ ਕੁਝ ਇਸੇ ਤਰ੍ਹਾਂ ਦਾ ਸੁਣਿਆ ਹੈ, ਦਸਣਾ ਜ਼ਰੂਰੀ ਹੈ, ਇਹ ਯੋਗਤਾ ਉਨ੍ਹਾਂ ਵਿਚ ਸਹਿਜ ਸੁਭਾਓ ਨਹੀਂ ਆਈ ਸੀ ਬਲਕਿ ਪਿਉ ਦਾਦੇ ਦਾ ਖੋਲ ਡਿਠਾ ਖਜ਼ਾਨਾ। ਆਪ ਦੇ ਬਾਪ ਦਾਦਾ ਵੀ ਇਸ ਗਾਇਨ ਕਲਾ ਵਿਚ ਵਿਦਵਾਨ ਸਨ, ਕੁਝ ਉਨ੍ਹਾਂ ਦੀ ਸੰਗਤ ਤੇ ਸੂਝ ਸੁਭਾਓ ਦੀ ਲਾਗ ਲਗੀ ਦੀ ਰੰਗਤ ਸੀ, ਪਰ ਆਪ ਜੀ ਦੀ ਤੀਬਰ ਖਾਹਿਸ਼ ਸੀ ਕਿ ਕਿ ਇਸ ਕਲਾ ਦੇ ਕਿਸੇ ਹੋਰ ਪ੍ਰਸਿੱਧ ਕਲਾਵਾਨ ਪਾਸੋਂ ਵੀ ਗੁਣ ਗ੍ਰਹਿਣ ਕਰਨਾ ਚਾਹੀਏ, ਕਿਉਂਕਿ ਗੁਰੂ ਫੁਰਮਾਣ ਹੈ, ਗੁਣ ਕਉ ਮਰੀਐ ਰੋਇ" ਭਾਵ ਰੋ ਕਰਕੇ ਮਿੰਨਤ ਕਰਕੇ ਵੀ ਗੁਣਵਾਨਾਂ ਪਾਸੋਂ ਗੁਣ ਹਾਸਲ ਕਰਨਾ ਚਾਹੀਏ।

1. ਭਾਈ ਜਵਾਲਾ ਸਿੰਘ ਜੀ ਨੇ ਇਸੇ ਖਾਹਸ਼ ਵਿਚ ਪਹਿਲੋਂ ਬਾਬਾ, ਸਰਧਾ ਸਿੰਘ ਸਿੰਘ ਤੇ ਫਿਰ ਸ੍ਰੀ ਅੰਮ੍ਰਿਤਸਰ ਜਾ ਕੇ ਮਹਾਂ ਵਿਦਵਾਨ ਬਾਬਾ ਵਸਾਵਾ ਸਿੰਘ ਜੀ (ਉਪ ਨਾਮ ਰੰਗੀ ਰਾਮ ਜੀ) ਪਾਸੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦੇ ਸਾਰੇ ਰਾਗ ਤਾਲ ਤੇ ਧੁਰਪਤ ਪੜਤਾਲਾਂ ਧੁੰਨੀਆਂ ਆਦਿਕ ਤੇ ਹੋਰ ਸ਼ਾਸਤ੍ਰੀ ਸੰਗੀਤ ਦੇ ਰਾਗ ਤਾਲ ਆਦਿਕ ਪ੍ਰਾਪਤ ਕੀਤੇ ਸਨ।

2. ਤਾਊਸ ਵਿਦਿਆ ਵਿਚ ਬਹੁਤ ਮਹਾਰਤ ਸੀ। ਦੋ ਵਾਰ ਮਿਰਾਸੀਆਂ ਮਹਾਨ ਕਲਾਕਾਰਾਂ ਨਾਲ ਤੰਤੀ ਸਾਜ਼ਾਂ ਦਾ ਮੁਕਾਬਲਾ ਹੋਇਆ ਤੇ ਪੂਰੇ ਉਤਰੇ ਸਨ। ਫਿਰ ਸਿੰਧ ਸਖਰ ਵਿਚ ਉਥੋਂ ਦੇ ਮਹੰਤ ਊਧੋ ਦਾਸ ਦੇ ਡੇਰੇ ਇਕ ਮਿਰਾਸੀ ਦੀ ਵੰਗਾਰ ਤੇ ਮੁਕਾਬਲਾ ਹੋਇਆ ਤਾਂ ਮੀਰ ਜਾਂਦੇ (ਮਿਰਾਸੀ) ਨੂੰ ਹਾਰ ਹੋਈ ਸੀ। ਇਸੇ ਤਰ੍ਹਾਂ ਦਾ ਮੁਕਾਬਲਾ ਇਕ ਵੇਰ ਪਿੰਡ ਸਾਂਗੋਜਲਾ ਜ਼ਿਲਾ ਕਪੂਰਥਲਾ ਵਿਚ ਹੋਇਆ ਸੀ, ਉਥੇ ਦੇ ਮੀਰਜਾਦਿਆਂ (ਮਿਰਾਸੀਆਂ) ਨੇ ਭਾਈ ਸਾਹਿਬ ਦੀ ਗਾਇਨ ਕਲਾ ਨੂੰ ਤਸਲੀਮ ਕੀਤਾ ਤੇ ਖੁਸ਼ੀ ਵਿਚ ਆਦਰ ਵਜੋਂ ਇਕ ਖਦਰ ਦਾ ਰੇਜਾ ਤੇ ਪੰਜ ਰੁਪੈ ਭੇਟਾ ਦੇ ਕੇ ਵਿਦਾ ਕੀਤਾ ਸੀ।

3. ਪਿੰਡ ਸਿਰਹਾਲੀ ਜ਼ਿਲਾ ਅੰਮ੍ਰਿਤਸਰ ਵਿਖੇ ਸੰਤ ਬਾਬਾ ਰਾਮ ਸਿੰਘ ਦੇ ਡੇਰੇ ਵਿਚ ਭਾਈ ਮੋਤੀ (ਰਬਾਬੀ) ਨਾਲ ਤਿੰਨ ਦਿਨ (ਸਵੇਰੇ ਤੇ ਸ਼ਾਮ) ਦੋਵੇਂ ਵੇਲੇ ਕੀਰਤਨ ਦਾ ਮੁਕਾਬਲਾ ਹੋਇਆ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦੇ ਸਾਰੇ ਰਾਗ ਤੇ ਵਡੇ ਤਾਰ ਧੁਰਪਦ ਅਤੇ ਪੜਤਾਲਾਂ ਆਦਿਕ ਦਾ ਹੀ ਗਾਇਨ ਕਰਨ ਦੀ ਸ਼ਰਤ ਸੀ। ਇਕ ਜਥਾ ਜਿਸ ਰਾਗ ਵਿਚ ਸ਼ਬਦ ਸੁਣਾਏ, ਉਸ ਦੇ ਟਾਕਰੇ ਦੀ ਦੂਜਾ ਜਥਾ ਸੁਣਾਵੇ। ਇਸ ਮੁਕਾਬਲੇ ਵਿਚ ਵੀ ਭਾਈ ਜਵਾਲਾ ਸਿੰਘ ਜੀ ਨੂੰ ਜਿੱਤ ਹੀ ਪ੍ਰਾਪਤ ਹੋਈ ਸੀ।

4. ਇਨ੍ਹਾਂ ਪਾਸ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸਾਰੇ ਆਏ ਰਾਗ—ਕਈ ਕਿਸਮ ਦੀਆਂ ਗਉੜੀਆਂ, ਧੁਰਪਦ, ਪੜਤਾਲਾਂ ਤੇ ਧੂੰਨੀਆਂ ਦੀ ਗਾਇਨ ਰੀਤ ਅਤੇ ਗਿਣਤੀ ਬਹੁਤ ਸੀ। ਮੁਕਾਬਲਿਆਂ ਵਿਚ ਸ਼ਰਤ ਇਹ ਹੁੰਦੀ ਕਿ ਜੋ ਜੇਤੂ ਜਥਾ ਹੋਵੇ ਉਹ ਹਾਰੇ ਹੋਏ ਦੇ ਸਾਰੇ ਸਾਜ ਸੰਭਾਲ ਲੈਣ ਦਾ ਹਕਦਾਰ ਹੁੰਦਾ ਸੀ ਪਰ ਭਾਈ ਜਵਾਲਾ ਸਿੰਘ ਨੇ ਇਹ ਆਖ ਕੇ ਰਬਾਬੀਆਂ (ਮੀਰਜ਼ਾਦਿਆਂ) ਪਾਸੋਂ ਸਾਜ ਸਤਾਰ ਲੈਣ ਤੋਂ ਇਨਕਾਰ ਕਰ ਦਿੱਤਾ

ਸੀ ਕਿ ਇਹ ਲੋਕ ਭਾਈ ਮਰਦਾਨੇ ਦੀ ਅੰਸ ਬੰਸ ਦੇ ਹਨ ਇਸ ਵਾਸਤੇ ਇਨ੍ਹਾਂ ਦੇ ਸਾਜ ਮੈਂ ਇਨ੍ਹਾਂ ਪਾਸ ਹੀ ਭੇਟ ਕਰਨੇ ਯੋਗ ਸਮਝਦਾ ਹਾਂ।

ਭਾਈ ਸਾਹਿਬ ਦੀ ਇਸ ਨਿਰਮਾਨਤਾ ਭਰੀ ਜਿੱਤ ਉੱਤੇ ਬਹੁਤ ਇਜ਼ਤ ਵਧ ਗਈ ਤੇ ਕਲਾਕਾਰ ਕੋਈ ਵੀ ਮਿਲਦਾ ਤਾਂ ਝੁੱਕ ਕੇ ਪੈਰੀ ਪੈਂਦਾ ਸੀ।

5. ਸ੍ਰੀ ਤਰਨ ਤਾਰਨ ਸਾਹਿਬ ਵਿਚ ਐਜੂਕੇਸ਼ਨਲ ਕਾਨਫਰੰਸ ਵੇਲੇ ਜਦੋਂ ਕਿ ਇਥੇ ਪੰਜਾਬ ਦੇ ਗੁਣੀ ਗਿਆਨੀ ਤੇ ਰਾਗੀ ਕਲਾਕਾਰ ਆਏ ਹੋਏ ਸਨ, ਉਸ ਵੇਲੇ ਜੰਮੂ ਸ਼ਹਿਰ ਦੇ ਵਸਨੀਕ ਤਬਲੇ ਦੇ ਮਹਾਨ ਵਿਦਵਾਨ ਭਾਈ ਹਰਨਾਮ ਸਿੰਘ ਅਤੇ ਇਨ੍ਹਾਂ ਦੇ ਹੋਣਹਾਰ ਸਪੁਤਰ ਭਾਈ ਪ੍ਰਤਾਪ ਸਿੰਘ ਵੀ ਆਏ ਸਨ ਜਿਨ੍ਹਾਂ ਦੇ ਤਬਲੇ ਦੀ ਕਲਾ ਅਤੇ ਬਹੁਤ ਬਿਖੜੇ ਬੋਲਾਂ ਦੀ ਤਾਬ ਕੋਈ ਵੀ ਤਾਰ ਤੰਤੀ ਦਾ ਵਜੰਤ੍ਰੀ ਨਹੀਂ ਸੀ ਝੱਲ ਸਕਦਾ ਉਨ੍ਹਾਂ ਦੀ ਲੈਅ ਹਿਲ ਜਾਂਦੀ ਸੀ ਪਰ ਜਦੋਂ ਭਾਈ ਜਵਾਲਾ ਸਿੰਘ ਨੇ ਤਾਉਸ ਨੂੰ ਸੁਰ ਕਰਕੇ ਗੱਜ ਨੂੰ ਤਾਉਸ ਤਾਰਾਂ ਤੇ ਥਰਾਇਆ ਤਾਂ ਭਾਈ ਹਰਨਾਮ ਸਿੰਘ ਨੇ ਆਪਣੇ ਸਪੁਤਰ ਪ੍ਰਤਾਪ ਸਿੰਘ ਨੂੰ ਕਿਹਾ ਕਿ ਲੈ ਬੇਟਾ ਹੁਣ ਤੂੰ ਰੱਜ ਰੱਜ ਕੇ ਤਬਲੇ ਤੇ ਬਿਖੜੇ ਤੋਂ ਬਿਖੜੇ ਬੋਲ ਵਜਾ ਕੇ ਅਰਮਾਨ ਕਢ ਲੈ। ਇਹ ਭਾਈ ਜਵਾਲਾ ਸਿੰਘ ਰਾਗੀ ਹਨ। ਇਸ ਵੇਲੇ ਦੇ ਮੁਕਾਬਲੇ ਵਿਚ ਦੋਹਾਂ ਕਲਾਕਾਰਾਂ ਦੇ ਕਸਬੇ ਕਮਾਲ ਨੇ ਜਿਥੇ ਲੋਕਾਂ ਨੂੰ ਚਕ੍ਰਿਤ ਕੀਤਾ ਸੀ, ਉਥੇ ਭਾਈ ਜਵਾਲਾ ਸਿੰਘ ਦੇ ਇਸ ਕਰੜੇ ਮੁਕਾਬਲੇ ਵਿਚ ਪੂਰੇ ਉਤਰੇ ਕਾਰਣ ਦੋਹਾਂ ਪਿਓ ਪੁਤਰਾਂ ਨੇ ਭਾਈ ਸਾਹਬ ਦਾ ਸਤਿਕਾਰ ਵਜੋਂ ਇਨ੍ਹਾਂ ਦੀ ਜਿਤ ਨੂੰ ਤਸਲੀਮ ਕੀਤਾਂ ਤੇ ਸੀਸ ਝੁਕਾਏ ਆਦਰ ਕੀਤਾ।

6. ਭਾਈ ਸਾਹਿਬ ਆਪਣੇ ਕੀਰਤਨ ਵਿਚਾਲੇ ਅਗਰ ਪ੍ਰਥਾਇ ਉਚਾਰੇ ਸ਼ਦਦ ਦੀ ਵਿਆਖਿਆ ਕਰਦੇ ਤਾਂ ਵਡੇ ਵਡੇ ਸੰਪ੍ਰਦਾਇਕ ਗਿਆਨੀ ਵੀ ਸੁਣ ਕੇ ਅਨੰਦ ਮਾਣਦੇ ਸਨ, ਕਿਉਂਕਿ ਮਿਠਾਸ ਭਰਪੂਰ ਰਸੀਲੀ ਵਿਆਖਿਆ ਕਰਨ ਵਾਲੇ ਸਨ॥ ਸਿੰਘ ਸਭਾ ਲਹਿਰ ਵੇਲੇ ਕਈ ਥਾਈ ਵਿਰੋਧੀ ਬ੍ਰਾਂਹਮਣਾਂ ਨਾਲ ਬਹਿਸ ਵੀ ਹੁੰਦੀ ਪਰ ਆਪਣੀ ਮਿਠੀ ਤੇ ਵਿਦ-ਵਤਾ ਭਰੀ ਦਲੀਲ ਨਾਲ ਉਨ੍ਹਾਂ ਨੂੰ ਕਾਇਲ ਕਰ ਲਿਆ ਕਰਦੇ ਸਨ।

7. ਸ੍ਰੀ ਅੰਮ੍ਰਿਤਸਰ ਵਿਚ ਪਹਿਲੀ ਆਲ ਇੰਡੀਆ ਰਾਗੀ ਕਾਨਫਰੰਸ ਜੋ ਸੰਨ 1944 ਵਿਚ ਹੋਈ, ਉਤੇ ਲਿਖ ਦਸੇ ਕਾਰਨਾਂ ਕਰਕੇ ਉਸ ਸਮੇਂ ਦੀ ਰਾਗੀ ਸਭਾ ਨੇ ਪ੍ਰਧਾਨ ਇਨ੍ਹਾਂ ਨੂੰ ਬਣਾਇਆ ਸੀ। ਜੀਵਨ ਸਾਦਾ ਤੇ ਪੁਰਾਤਨ ਗੁਰਸਿਖਾਂ ਵਾਲਾ ਸੀ ਜਿਸ ਤੇ ਗੁਣੀ ਗਿਆਨੀ ਤੇ ਕਲਾਕਾਰ ਇਨ੍ਹਾਂ ਦਾ ਆਦਰ ਕਰਦੇ ਹੁੰਦੇ ਸਨ।

8. ਗੁਰਮਤਿ ਪਿਆਰੇ ਤੇ ਸਿਖੀ ਪਿਆਰ ਦਾ ਜਜ਼ਬਾ ਆਪ ਵਿਚ ਬਹੁਤ ਸੀ। ਕਿਸੇ ਇਕ ਗੈਰ ਸਿਖ ਬਚੇ ਨੂੰ ਪਿਆਰ ਭਰੇ ਬੋਲਾਂ ਨਾਲ ਕਾਇਲ ਕਰਨਾ ਤੇ ਗੁਰਸਿਖ ਬਣਾ ਕੇ ਅੰਮ੍ਰਿਤਧਾਰੀ ਸਿੰਘ ਸਜਾ ਦੇਣ ਵਿਚ ਬਹੁਤ ਵਡੀ ਗੁਰੂ ਕੀ ਕਾਰ ਤੇ ਸੇਵਾ ਸਮਝਦੇ ਸਨ। ਇਨ੍ਹਾਂ ਨੇ ਬਹੁਤ ਕਠਨਾਈਆਂ ਸਹਾਰ ਕੇ ਵੀ ਸਿੰਘ ਸਭਾ ਲੈਹਰ ਵੇਲੇ ਮਨ ਮਤੀਆਂ ਵਿਰੋਧੀਆਂ ਦੀ ਪ੍ਰਵਾਹ ਨਾ ਕਰਦੇ ਹੋਇਆ ਪ੍ਰਚਾਰ ਕੀਤਾ ਤੇ ਅਕਾਲੀ ਤਹਿਰੀਕ ਵੇਲੇ ਵੀ

ਮੋਰਚਿਆਂ ਵਿਚ ਨਾਲੋਂ ਨਾਲ ਸੇਵਾ ਕੀਤੀ ਅਤੇ ਹਮੇਸ਼ਾਂ ਹੀ ਪੰਥਕ ਹਿਤਾਂ ਵਾਸਤੇ ਅਕਾਲੀ ਦਲ ਦੇ ਪ੍ਰੋਗਰਾਮਾਂ ਵਿਚ ਪੂਰੀ ਤਰ੍ਹਾਂ ਸਹਿਮਤੀ ਰਖਦੇ ਤੇ ਸੇਵਾ ਕਰਦੇ ਰਹੇ ਤੇ ਕਈਆਂ ਨੂੰ ਕੀਰਤਨ ਸਿਖਾਇਆ ।

ਅਫਸੋਸ ਕਿ ਸਮੇਂ ਬੀਤ ਜਾਣ ਨਾਲ ਅਸੀਂ ਪੁਰਾਤਨ ਗੁਰਸਿਖਾਂ ਤੇ ਗੁਣੀ ਗਿਆਨੀਆਂ ਨੂੰ ਇਸ ਵਾਸਤੇ ਭੁਲ ਜਾਂਦੇ ਹਾਂ ਕਿ ਉਨ੍ਹਾਂ ਬਾਬਤ ਆਪਣੇ ਵੇਲੇ ਉਨ੍ਹਾਂ ਦੀ ਘਾਲਣਾ ਘਾਲੀ ਦੀ ਕੋਈ ਲਿਖਤ ਨਹੀਂ ਲਿਖੀ ਜਾਂਦੀ ਰਹੀ, ਜੋ ਨਵੀਆਂ ਸਿਖ ਸੰਗਤਾਂ ਵਾਸਤੇ ਉਤਸ਼ਾਹ ਜਨਕ ਤੇ ਸਿਖਿਆ ਦਾਇਕ ਸਾਬਤ ਹੁੰਦੀ ਰਹਿੰਦੀ ।

ਭਾਈ ਜਵਾਲਾ ਸਿੰਘ ਜੀ ਰਾਗੀ ਤਾਂ ਆਪਣੀ ਸਾਰੀ ਆਯੂ ਗੁਰੂ ਲੇਖੇ ਲਾ ਕੇ ਗੁਰੂ ਸ਼ਬਦ ਬਾਣੀ ਦਵਾਰਾ ਸਿਖ ਸੰਗਤਾਂ ਨੂੰ ਨਿਹਾਲ ਕਰਦੇ ਹੋਏ ਕਰੀਬਨ 80 ਸਾਲ ਦੀ ਉਮਰ ਦੇ ਹੋ ਕੇ ਸੰਨ 1952 ਮਈ 29 ਵਿਚ ਚਲਾਣਾ ਕਰ ਗਏ ਸਨ, ਪਰ ਅਕਾਲ ਪੁਰਖ ਦਾ ਸ਼ੁਕਰ ਹੈ ਕਿ ਉਹ ਆਪਣੀ ਥਾਏ ਆਪਣੀ ਸ਼ੁਭ ਸੰਤਾਨ "ਭਾਈ ਅਵਤਾਰ ਸਿੰਘ ਗੁਰਚਰਨ ਸਿੰਘ ਰੂਪ ਨਾਮ ਦੇ ਜਥੇ ਨੂੰ ਖਾਲਸਾ ਪੰਥ ਨੂੰ ਸੋਂਪ ਗਏ ਹਨ ਜੋ ਇਸ ਵੇਲੇ ਗੁਰਦੁਆਰਾ ਸੀਸ ਗੰਜ ਸਾਹਿਬ ਦਿੱਲੀ ਦੇ ਹਜ਼ੂਰੀ ਰਾਗੀ ਪ੍ਰਸਿਧ ਹਨ ।

ਭਾਈ ਗੁਰਚਰਨ ਸਿੰਘ ਵਡੇ ਭਰਾਤਾ ਹਨ ਪਰ ਛੋਟੇ ਭਰਾਤਾ ਭਾਈ ਅਵਤਾਰ ਸਿੰਘ ਜੀ ਨੂੰ ਪ੍ਰਮੁਖਤਾ ਦੇ ਕੇ ਜਥੇ ਦਾ ਨਾਮ ਭਾਈ ਅਵਤਾਰ ਸਿੰਘ ਗੁਰਚਰਨ ਸਿੰਘ ਪ੍ਰਗਟਾਇਆ ਹੈ । ਇਹ ਨਿਮ੍ਰਤਾ ਤੇ ਗੁਣ ਵਡਿਆਈ ਇਨ੍ਹਾਂ ਨੇ ਆਪਣੇ ਪੂਜਯ ਪਿਤਾ ਭਾਈ ਜਵਾਲਾ ਸਿੰਘ ਜੀ ਤੋਂ ਪਾਈ ਹੈ ਜੋ ਵਿਰਸੇ ਵਿਚ ਮਿਲਦੀ ਆਈ ਹੈ ਤੇ ਇਨ੍ਹਾਂ ਵੀ ਬਹੁਤ ਸੋਭਾ ਪਾਈ ਹੈ ।

ਗੁਰਦੁਆਰਾ ਸੀਸ ਗੰਜ ਸਾਹਿਬ ਵਿਚ ਬਹੁਤ ਹਜ਼ੂਰੀ ਜਥੇ ਗੁਰੂ ਕੀ ਹਜ਼ੂਰੀ ਵਿਚ ਕੀਰਤਨ ਕਰਦੇ ਹਨ ਪਰ ਪ੍ਰਮੁਖਤਾ ਭਾਈ ਅਵਤਾਰ ਸਿੰਘ ਗੁਰਚਰਨ ਸਿੰਘ ਜਥੇ ਦੀ ਮੰਨੀ ਜਾਂਦੀ ਹੈ ਆਪ ਦੇ ਗੁਣ ਗਾਇਣ ਕਲਾ ਦੀ ਕਦਰ ਕਰਦੇ ਹੋਇਆ ਇਸੇ ਸਾਲ ਮਾਰਚ 1984 ਵਿਚ ਭਾਸਾ ਵਿਭਾਗ ਪੰਜਾਬ ਸਰਕਾਰ ਵਲੋਂ ਗੋਲਡ ਮੈਡਲ ਤੇ 5100 ਰੁਪੈ ਅਤੇ ਕੀਮਤੀ ਸ਼ਾਲ ਸਿਰੋਪਾਉ ਨਾਲ ਭਾਈ ਅਵਤਾਰ ਸਿੰਘ ਜੀ ਨੂੰ ਸ਼੍ਰੋਮਣੀ ਰਾਗੀ ਰੂਪ ਸਨਮਾਨਤ ਕੀਤਾ ਗਿਆ ਸੀ । ਜਿਸ ਤੇ ਜਿਥੇ ਪੰਜਾਬ ਸਰਕਾਰ ਤੇ ਭਾਸ਼ਾ ਵਿਭਾਗ 'ਚ ਵਿਦਵਾਨ ਡਾਇਰੈਕਟਰ ਸ੍ਰ: ਕਪੂਰ ਸਿੰਘ ਘੁੰਮਨ ਦਾ ਧੰਨਵਾਦ ਕੀਤੇ ਬਿਨਾਂ ਨਹੀਂ ਰਹਿ ਸਕਦਾ ਕਿ ਉਨ੍ਹਾਂ ਨੇ ਗੁਣੀਆਂ ਦੇ ਗੁਣ ਨੂੰ ਪਰਖਿਆ ਤੇ ਭਾਈ ਅਵਤਾਰ ਸਿੰਘ ਗੁਰਚਰਨ ਸਿੰਘ ਜਥੇ ਨੂੰ ਸਨਮਾਨਤ ਕੀਤਾ ਹੈ, ਉਥੇ ਇਸ ਗੁਰਮੁਖ ਜਥੇ ਨੂੰ ਵੀ ਖੁਸ਼ੀ ਭਰਪੂਰ ਵਧਾਈ ਦਿੰਦੇ ਹਾਂ ਜਿਨ੍ਹਾਂ ਨੂੰ ਪਿਤਾ ਪੁਰਖੀ ਦੀ ਇਸ ਗਾਇਨ ਕਲਾ ਨੂੰ ਸਫਲਾਇਆ ਹੀ ਨਹੀਂ ਬਲਕਿ ਰਾਗ ਭੇਦ ਨੂੰ ਸਮਝਣ ਸਮਝਾਣ ਵਾਸਤੇ ਕਲਮ ਬੰਦ ਵੀ ਕੀਤਾ, ਜਿਸ ਨੂੰ ਪੰਜਾਬੀ ਯੂਨੀਵਰਸਿਟੀ ਪਟਿਆਲਾ ਨੇ "ਗੁਰਬਾਣੀ ਸੰਗੀਤ" ਪ੍ਰਾਚੀਨ ਰੀਤ ਰਤਨਾਵਲੀ ਨਾਮ ਦੀ ਪੁਸਤਕ ਰੂਪ ਛਾਪਿਆ ਹੈ ਜਿਸ ਤੇ ਨਵੀਨ ਸਿਖਾਂਦਰੂ ਬਚਿਆਂ ਨੂੰ ਰਾਹਬਰੀ ਮਿਲਦੀ ਰਹੇਗੀ ।

ਮੇਰੀ ਹੁਣ ਇਹੋ ਅਰਦਾਸ ਹੈ ਕਿ ਵਾਹਿਗੁਰੂ ਕਬੂਲ ਕਰੇ ਕਿ ਭਾਈ ਅਵਤਾਰ ਸਿੰਘ ਗੁਰਚਰਨ ਸਿੰਘ ਤੇ ਸਾਥੀ ਤਬਲਚੀ ਭਾਈ ਸਵਰਨ ਸਿੰਘ ਸਮੇਤ ਇਸ ਰਾਗੀ ਜਥੇ ਨੂੰ ਆਪੋ ਵਿਚ ਪ੍ਰੇਮ ਪਿਆਰ. ਉਮਰ ਭਰ ਦੇਹ ਅਰੋਗਤਾ ਤੇ ਗਾਇਨ ਸਤਾ ਅਖੀਰ ਦਮ ਤੀਕ ਬਣਾਈ ਰਖੇ ਜੋ ਹਰੀ ਜਸ ਗਾਇਨ ਕਰਦੇ ਸਦਾ ਸਿਖ ਸੰਗਤਾਂ ਨੂੰ ਅਨੰਦਤ ਕਰਦੇ ਹੋਏ ਗੁਰੂ ਖੁਸ਼ੀਆਂ ਦੇ ਪਾਤਰ ਬਣੇ ਰਹਿਣ। ਲਿਖਤ ਸਮਾਪਤੀ ਪਰ ਫੇਰ ਕਹਿਣਾ ਬਣਦਾ ਹੈ,
"ਜਿਸ ਨੂੰ ਬਖਸ ਲਏ ਮੇਰੇ ਪਿਆਰੇ ਸੋ ਜਸ ਤੇਰਾ ਗਾਵੈ ॥"



# ਭਾਈ ਜਵਾਲਾ ਸਿੰਘ ਜੀ ਰਾਗੀ (ਠੱਟਾ ਟਿਬਾ)

**ਨਰੈਣ ਸਿੰਘ**
ਸਕੱਤਰ ਗੁਰੂ ਨਾਨਕ ਦੇਵ ਮਿਸ਼ਨ, ਪਟਿਆਲਾ

ਕੀਰਤਨ ਮਹਾਨ ਵਡੀ ਦਾਤ ਹੈ, ਪਰ ਇਹ ਦਾਤ ਓਦੋਂ ਹੀ ਬਣਦੀ ਹੈ ਜਦੋਂ ਸਤਿਗੁਰੂ ਤ੍ਰੁਠ ਕੇ ਬਖਸ਼ੇ ।

'ਏਹ ਕਿਨੇਹੀ ਦਾਤਿ ਆਪਸ ਤੇ ਜੋ ਪਾਈਐ
ਨਾਨਕ ਸਾ ਕਰਮਾਤਿ ਸਾਹਿਬ ਤੁਠੈ ਜੋ ਮਿਲੈ'

ਭਾਈ ਮਰਦਾਨਾ ਮੰਨਿਆ ਹੋਇਆ ਰਬਾਬ ਵਜੰਤਰੀ ਸੰਗੀਤ ਕਾਰ ਭੀ ਸੀ ਪਰ ਕੀਰਤਨੀਆਂ ਓਦੋਂ ਬਣਿਆ ਜਦੋਂ ਗੁਰੂ ਨਾਨਕ ਦੀ ਮਿਹਰ ਦ੍ਰਿਸ਼ਟ ਤੋਂ ਵਰੋਸਾਇਆ ਗਿਆ ਅਤੇ ਅੰਤ ਹਾਲਤ ਇਹ ਹੋ ਗਈ ਕਿ ਜਦੋਂ 'ਭਇਆ ਦਿਵਾਨਾ ਸਾਹ ਕਾ ਨਾਨਕੁ ਬਉਰਾਨਾ' ਅਤੇ ਐਸੀ ਦੀਵਾਨਗੀ ਦੀ ਹਾਲਤ ਵਿਚ ਗੁਰੂ ਨਾਨਕ ਦੇ ਗਲੇ ਤੋਂ ਹਰੀ ਜਸ ਦੀ ਧੁਣੀ ਉਠਦੀ ਤਾਂ ਮਰਦਾਨਾ ਭੀ ਨਾਲ ਝੂਮਦਾ ਤੇ ਰਬਾਬ ਦੀ ਤਾਰ ਤੁਣਕ ਪੈਂਦੀ ਅਤੇ ਦੁਨੀਆਂ ਅਜੇਹੇ ਦੋ ਦੀਵਾਨਿਆਂ ਦੇ ਦੁਆਲੇ ਇਉਂ ਇਕੱਠੀ ਹੋ ਜਾਂਦੀ ਜਿਵੇਂ ਜੋਗੀ ਦੀ ਬੀਨ ਤੇ ਸਪੋਲੀਏ ਜਾਂ ਦੀਵੇ ਦੀ ਲਾਟ ਦੁਆਲੇ ਭੰਬਟ ।

ਇਹ ਹਰੀ ਕੀਰਤਨ ਹੀ ਗੁਰੂ ਨਾਨਕ ਪਾਸ ਓਹੋ ਜਾਦੂ ਸੀ ਜਿਸ ਨੇ ਚੋਰਾਂ ਡਾਕੂਆਂ ਠੱਗਾਂ ਤੇ ਰਾਕਸ਼ਾਂ ਨੂੰ ਭੀ ਆਪ ਦੇ ਚਰਣਾ ਦਾ ਭਉਰਾ ਬਣਾ ਦਿਤਾ ।

ਭਾਈ ਜਵਾਲਾ ਸਿੰਘ ਜੀ ਜੋ, ਬਤੌਰ ਰਾਗੀ ਠੱਟੇ ਟਿੱਬੇ ਵਾਲੇ ਕਰਕੇ ਪ੍ਰਸਿਧ ਸਨ ਉਪਰ ਭੀ ਸਤਿਗੁਰੂ ਜੀ ਦੀ ਬਖਸ਼ਸ਼ ਨਾਜ਼ਲ ਹੋਈ । ਭਾਵੇਂ ਸੰਗੀਤ ਆਪ ਨੂੰ ਆਪਣੇ ਪਿਤਾ ਪਿਤਾਮਾ ਵਲੋਂ ਵਿਰਸੇ ਵਿਚ ਪ੍ਰਾਪਤ ਸੀ ਅਤੇ ਆਪਣੇ ਪਿਤਾ ਭਾਈ ਦੇਵਾ ਸਿੰਘ ਤੋਂ ਇਲਾਵਾ ਆਪ ਨੇ ਕਿਤਨੇ ਹੀ ਹੋਰ ਸੰਗੀਤ ਕਾਰ ਮਹਾਂਪੁਰਖਾਂ ਦੀ ਸਾਲਹਾ ਸਾਲ ਸੰਗਤ ਵਿਚ ਰਹਿ ਕੇ ਭਾਂਤ ਭਾਂਤ ਦੀਆਂ ਰਾਗ ਰੀਤਾਂ ਦਾ ਅਧਿਐਨ ਤੇ ਅਭਿਆਸ ਕੀਤਾ ਸੀ ਪਰ ਗੁਰੂ ਘਰ ਦਾ ਸਚਾ ਸੁਚਾ ਕੀਰਤਨੀਆਂ ਹੋਣ ਦੀ ਬਖਸ਼ਸ਼ ਆਪ ਪਰ ਸਤਿਗੁਰੂ ਜੀ ਦੀ ਸੀ । ਵਰਨਾ ਆਮ ਵੇਖਣ ਵਿਚ ਆਉਂਦਾ ਹੈ ਕਿ ਗੁਰੂ ਮਿਹਰ ਤੋਂ ਵਾਂਜੇ ਹੋਇ ਮੰਨੇ ਪਰਮੰਨੇ ਕੀਰਤਨੀਏ ਵੀ ਅਕਸਰ ਹਉਮੈ ਗ੍ਰਸਤ ਹੋਏ ਹੁੰਦੇ ਹਨ । ਭਾਵੇਂ ਇਹ ਠੀਕ ਹੈ ਕਿ ਮਨੁਖ ਅੰਦਰ ਹਊਂ ਦਾ ਅਹਿਸਾਸ ਵੀ ਇਕ ਈਸ਼ਵਰੀ ਦਾਤ ਹੈ ਜਿਸ ਬਗੈਰ ਕਿਸੇ ਅਗਾਹਾਂ ਵਧੂ ਜਤਨ ਦਾ ਹੋਣਾ ਸੰਭਵ ਹੀ ਨਹੀਂ ਹੁੰਦਾ ਪਰ ਇਹ ਅਹਿਸਾਸ ਸੀਮਾਂ ਬਧ ਨ ਰਹੇ ਅਥਵਾ ਤ੍ਰਕੀ ਲਈ ਇਸ ਦਾ ਜਿਤਨਾ ਕੁ ਹੋਣਾ ਜ਼ਰੂਰੀ ਹੈ ਇਹ ਉਸ ਤੋਂ ਅਗੇ ਲੰਘ ਜਾਵੇ ਅਤੇ ਇਸਦੀ ਪਕੜ ਏਨੀ ਵਧ ਜਾਏ ਕਿ ਇਹ ਆਪਣੇ ਆਪ ਨੂੰ ਦੂਜਿਆਂ ਤੋਂ ਉਚਾ ਸਮਝਣ ਲਗ ਜਾਵੇ ਤਾਂ ਓਹ ਹਉ ਜੋ ਸੀਮਾ ਅੰਦਰ ਹੋਣੀ ਜ਼ਰੂਰੀ ਸੀ, ਐਸੀ ਸੀਮਾਂ ਉਲੰਘ ਕੇ ਰੋਗੀ ਹੋ ਜਾਂਦੀ ਹੈ। ਐਸੀ ਰੋਗੀ ਹਉਂ ਦਾ ਪੈਂਦਾ ਹੋ ਜਾਣਾ ਚੰਗੇ ਕੀਰਤਨੀਏ ਵਿਚ ਹੀ ਨਹੀਂ ਬਲਕਿ ਹਰ ਗੁਣ ਰਖਣ ਵਾਲੇ ਯਥਾ ਚੰਗੇ ਵਿਦਵਾਨ, ਵਡੇ ਦਾਨੀ ਜਾਂ ਸੂਰਮੇ ਆਦਿਕ ਅੰਦਰ ਪੈਦਾ ਹੋ ਜਾਣੀ ਐਨ ਸੰਭਵ ਹੈ ।

ਦੂਜਾ ਦੋਸ਼ ਜੋ ਚੰਗੇ ਕੀਰਤਨੀਏ ਅੰਦਰ ਪੈਂਦਾ ਹੋ ਜਾਣਾ ਆਮ ਵੇਖਿਆ ਗਿਆ ਹੈ ਇਹ ਸ਼ਬਦ ਭੇਟਾ ਜਾਂ ਪ੍ਰਬੰਧਕਾਂ ਵਲੋਂ ਮਿਲਣ ਵਾਲੀ ਮਾਇਆ ਦੇ ਲੋਭ ਦੀ ਹੈ। ਭਾਵੇਂ ਇਹ ਠੀਕ ਹੈ ਕਿ ਗ੍ਰਹਸਥ ਦੇ ਕੰਮ ਤੋਰਣ ਲਈ ਕੀਰਤਨੀਆਂ ਨੂੰ ਵੀ ਮਾਇਆ ਦੀ ਲੋੜ ਰਹਿੰਦੀ ਹੈ ਪਰ ਜਦੋਂ ਮਾਇਆ ਪ੍ਰਾਪਤੀ ਹੀ ਕੀਰਤਨ ਦਾ ਉਦੇਸ਼ ਬਣ ਜਾਵੇ ਤਾਂ ਗੁਰੂ ਜੀ ਦਾ 'ਮਨ ਅੰਧਾ ਨਾਉ ਸੁਜਾਨ' ਦਾ ਫੁਰਮਾਣ ਸਾਡੇ ਕੀਰਤਨੀਆਂ ਤੇ ਭੀ ਉਵੇਂ ਹੀ ਆਵੇਗਾ ਜਿਵੇਂ 'ਲੇ ਭਾੜ ਕਰੇ ਵੀਆਹੁ' ਦਾ ਫੁਰਮਾਣ ਬ੍ਰਾਹਮਣ ਤੇ ਘਟਦਾ ਹੈ।

ਭਾਵੇਂ ਹੋਰ ਦੋਸ਼ ਭੀ ਹੋਣਗੇ ਪਰ ਇਹ ਅਜੇਹੇ ਦੋਸ਼ ਹਨ ਜੋ ਆਮ ਵੇਖੇ ਜਾਂਦੇ ਹਨ। ਮੈਨੂੰ ਭਾਈ ਜਵਾਲਾ ਸਿੰਘ ਜੀ ਸੰਬੰਧੀ ਇਹ ਦਸਣ ਦੀ ਅਤੀਅੰਤ ਖੁਸ਼ੀ ਹੈ ਕਿ ਓਹ ਇਨ੍ਹਾਂ ਦੋਸ਼ਾਂ ਅਥਵਾ ਹਉਂ ਦੀ ਅਸੀਮ ਪਕੜ ਅਤੇ ਮਾਇਕ ਲੋਭ ਤੋਂ ਮੁਕਤ ਸਨ ਜਾਂ ਘਟੋ ਘਟ ਉਨ੍ਹਾਂ ਨੂੰ ਇਨਾਂ ਦਾ ਦੋਸ਼ ਨਹੀਂ ਦੇ ਸਕਦੇ ਹਾਂ। ਇਸ ਦੀ ਇਕੋ ਹੀ ਮਿਸਾਲ ਦੇਣੀ ਕਾਫੀ ਹੋਵੇਗੀ।

ਜਦੋਂ ਉਨ੍ਹਾਂ ਨੂੰ ਰਿਸ਼ੀਕੇਸ਼ ਵਿਚ ਹੋਏ ਮਹਾਂਪੁਰਖਾਂ ਅਤੇ ਸਾਧੂ ਜਨਾਂ ਦੇ ਸਮਾਗਮ ਵਿਚ ਕੀਰਤਨ ਲਈ ਬੁਲਾਇਆ ਗਿਆ ਤਾਂ ਉਨ੍ਹਾਂ ਦੇ ਕੀਰਤਨ ਤੋਂ ਪ੍ਰਭਾਵਤ ਹੋ ਕੇ ਜਦੋਂ ਬਹੁਤ ਸਾਰੇ ਸਿੰਧੀ ਸਜਣਾਂ ਨੇ ਉਨ੍ਹਾਂ ਨੂੰ ਖੁਲ੍ਹੇ ਦਿਲ ਸ਼ਬਦ ਭੇਟ ਦੇਣੀ ਸ਼ੁਰੂ ਕੀਤੀ ਤਾਂ ਉਨ੍ਹਾਂ ਨੂੰ ਐਸਾ ਕਰਨੋ ਰੋਕਦੇ ਹੋਏ ਉਨ੍ਹਾਂ ਕਿਹਾ 'ਅਸੀਂ ਗ੍ਰਹਸਥੀ ਹਾਂ ਮਾਇਆ ਲੈ ਲੈਂਦੇ ਹਾਂ। ਪਰ ਇਹ ਮਾਇਆ ਹੁਣ ਤੁਸੀਂ ਉਠਾ ਲਓ, ਜਦੋਂ ਤੁਹਾਡੇ ਪਾਸ ਸਿੰਧ ਆਵਾਂਗੇ, ਮਾਇਆ ਲੈ ਲਵਾਂਗੇ। ਏਥੇ ਅਸੀਂ ਤਤਵੇਤਾ ਮਹਾਨ ਤਪਸੀਆਂ ਦੇ ਬੁਲਾਇ ਆਏ ਹਾਂ। ਇਨ੍ਹਾਂ ਸਾਨੂੰ ਕੁਝ ਦੇਣਾ ਹੈ, ਜੋ ਤਾਂ ਇਨ੍ਹਾਂ ਕੋਲ ਮਾਇਆਹੈ ਨਹੀਂ ਤਾਂ ਜੋ ਕੁਝ ਇਨਾਂ ਮਹਾਪੁਰਖਾਂ ਪਾਸ ਹੈ ਅਸੀਂ ਉਹ ਲੈਣਾ ਚਾਹੁੰਦੇ ਹਾਂ।' ਇਹ ਗੱਲ ਸੁਣ ਕੇ ਸਾਰੇ ਮਹਾਪੁਰਖਾਂ ਨੇ ਸਮਾਧੀਆਂ ਖੋਲ੍ਹ ਲਈਆਂ ਅਤੇ ਭਾਈ ਸਾਹਿਬ ਵੱਲ ਕ੍ਰਿਪਾ ਦ੍ਰਿਸ਼ਟੀ ਨਾਲ ਵੇਖਣ ਲਗ ਪਏ।

ਇਉਂ ਹੀ ਪਿੰਡ ਸਾਧੋ ਵਾਲਾ ਦੇ ਸੰਤ ਬਾਬਾ ਨਿਹਾਲ ਸਿੰਘ ਨੇ ਕੀਰਤਨ ਤੋਂ ਪ੍ਰਭਾਵਤ ਹੋ ਕੇ ਆਪਣੀ ਬਹੁਤ ਸਾਰੀ ਜ਼ਮੀਨ ਸ਼ਬਦ ਭੇਟ ਵਜੋਂ ਪੇਸ਼ ਕੀਤੀ ਜਿਸ ਦੇ ਲੈਣ ਤੋਂ ਭਾਈ ਸਾਹਿਬ ਨੇ ਇਨਕਾਰ ਕੀਤਾ, ਇਕ ਵਾਰ ਸਿੰਧ ਵਿਚ ਕੀਰਤਨ ਕਰਦਿਆਂ ਇਕ ਸਿੰਧੀ ਸੇਠ ਨੇ ਆਪਣੀਆਂ ਚਾਬੀਆਂ ਦਾ ਗੁੱਛਾ ਭਾਈ ਸਾਹਿਬ ਦੇ ਵਾਜੇ ਤੇ ਰਖਦੇ ਹੋਏ ਆਖਿਆ, ਮੇਰੀ ਸਾਰੀ ਜਾਇਦਾਦ ਕੀਰਤਨ ਭੇਟ ਅਰਦਾਸ ਕਰੋ। ਭਾਈ ਜੁਆਲਾ ਸਿੰਘ ਜੀ ਨੇ ਇਹ ਲੈਣ ਤੋਂ ਨਾਂਹ ਕਰ ਦਿਤੀ।

ਸਾਨੂੰ ਅਤੀਅੰਤ ਖੁਸ਼ੀ ਹੈ ਕਿ ਭਾਈ ਸਾਹਿਬ ਨੇ ਆਪਣਾ ਕੀਰਤਨ ਅਤੇ ਨਿਰਇਛਕ ਰਹਿਣ ਦਾ ਵਿਰਸਾ ਆਪਣੇ ਸਪੁੱਤਰਾਂ ਭਾਈ ਗੁਰਚਰਨ ਸਿੰਘ ਅਵਤਾਰ ਸਿੰਘ ਨੂੰ ਦੇ ਗਏ ਹਨ। ਸਤਿਗੁਰੂ ਅੰਗ ਸੰਗ ਹੋ ਪਿਤਾ ਪੁਰਖੀ ਗੁਣ ਸੰਭਾਲੇ ਰਖਣ ਦੀ ਉਨ੍ਹਾਂ ਪਰ ਬਖਸ਼ਸ਼ ਕਰੀ ਰਖੇ।





116

# ਭਾਈ ਸਾਹਿਬ ਭਾਈ ਜਵਾਲਾ ਸਿੰਘ ਜੀ

ਸਿੰਘ ਜੀ

**( 1872—1952 )**

**ਸ: ਨਾਹਰ ਸਿੰਘ ਐਮ. ਏ.**

**ਸ: ਨਾਹਰ ਸਿੰਘ ਐਮ. ਏ.** ਹਿਸਟੋਰੀਅਨ

ਹਿਸਟੋਰੀਅਨ

ਸਤਿਕਾਰਯੋਗ ਭਾਈ ਜਵਾਲਾ ਸਿੰਘ ਜੀ ਖਾਲਸਾ ਪੰਥ ਦੀ ਇਕ ਪ੍ਰਸਿੱਧ ਇਤਿਹਾਸਕ ਵਿਅਕਤੀ ਹੋ ਗੁਜ਼ਰੇ ਹਨ। ਆਪ ਜੀ ਉਨ੍ਹਾਂ ਪਹਿਲੀ ਪੂਰਲੀ ਦੇ ਗੁਰਮੁੱਖ ਸਿੱਖਾਂ ਵਿਚੋਂ ਇਕ ਗਿਣੇ ਜਾਂਦੇ ਹਨ, ਜਿਨ੍ਹਾਂ ਨੇ ਸਿੰਘ ਸਭਾ ਲਹਿਰ ਦੇ ਸਮੇਂ ਸਿੱਖਾਂ ਵਿਚ ਨਵੀਂ ਜਾਗ੍ਰਤੀ ਪੈਦਾ ਕਰਕੇ ਖਾਲਸਾ ਪੰਥ ਨੂੰ ਪ੍ਰਗਤੀ ਦੇ ਰਾਹ ਤੇ ਲਿਆਕੇ ਇਸਨੂੰ ਹਿੰਦੁਸਤਾਨ ਵਿਚੋਂ ਰਹਿੰਦੇ ਅਗਾਂਹਵਧੂ ਲੋਕਾਂ ਦੀ ਕਤਾਰ ਵਿਚ ਲਿਆ ਖੜਾ ਕੀਤਾ। ਭਾਈ ਸਾਹਿਬ ਜੀ ਨਾਲ ਮੇਰੀ ਸਿਆਣ ਪਹਿਲਾਂ ਪਹਿਲ 1931 ਵਿਚ ਨਾਭਾ ਵਿਖੇ ਸਰਦਾਰ ਬਹਾਦੁਰ ਭਾਈ ਕਾਹਨ ਸਿੰਘ ਜੀ ਦੇ ਨਿਵਾਸ ਤੇ ਹੋਈ। ਉਨ੍ਹਾਂ ਦਸਿਆ ਕਿ **"ਯਿਹ ਭਾਈ ਸਾਹਿਬ ਸਿੱਖੋਂ ਮੇਂ ਏਕ ਮਸ਼ਹੂਰ ਹਸਤੀ ਹੈਂ, ਸੰਗੀਤਕਾਰ ਭੀ ਚੋਟੀ ਕੇ ਹਨ। ਵਿਦਵਤਾ ਮੇਂ ਭੀ ਨਿਪੁੰਨ ਹੈਂ, ਔਰ ਇਨਕਾ ਜੀਵਨ ਏਕ ਆਦਰਸ਼ਕ ਸਿੱਖ ਜੀਵਨ ਹੈ। ਮੇਕਾਲਫ ਸਾਹਿਬ ਨੇ ਅਪਨੀ ਪੁਸਤਕ ਸਿੱਖ ਰਿਲੀਜਨ ਮੇਂ ਸ੍ਰੀ ਗੁਰੂ ਗ੍ਰੰਥ ਮੇਂ ਆਏ ਜਿਨ ਰਾਗੋਂ ਕੇ ਨੋਟੇਸ਼ਨ** ਕੀਏ ਹਨ। ਵੁਹ ਮਹੰਤ ਗੱਜਾ ਸਿੰਘ ਜੀ ਕੀ ਸਹਾਇਤਾ ਸੇ ਤਿਆਰ ਕੀਏ ਗਏ ਥੇ, ਵੋ ਰੀਤੇਂ ਔਰ ਵਿਦਿਆ ਇਨਕੇ ਪਾਸ ਭੀ ਹੈਂ। ਨਾਹਰ ਸਿੰਘ ਤੁਮਨੇ ਇਨਕੋ ਜ਼ਰੂਰ ਮਿਲਤੇ ਰਹਿਨਾ ਇਨਕੋਂ ਸਿੱਖ ਇਤਿਹਾਸ ਕੀ ਭੀ ਅੱਛੀ ਵਾਕਫੀ ਹੈ।"

ਇਸਤੋਂ ਪਿਛੋਂ ਮੈਂ ਭਾਈ ਜਵਾਲਾ ਸਿੰਘ ਜੀ ਨੂੰ ਉਹਨਾਂ ਦੇ ਅੰਤ ਤਕ ਮਿਲਦਾ ਰਹਿੰਦਾ। ਮੇਰਾ ਔਣ ਜਾਣ 1930 ਤੋਂ 36 ਭਾਈ ਦਿੱਤ ਸਿੰਘ ਲਾਇਬ੍ਰੇਰੀ, ਸਿੱਖ ਕੰਨਿਆ ਮਹਾ ਵਿਦਿਆਲਾ ਫਿਰੋਜ਼ਪੁਰ ਵਿਚ ਜ਼ਿਆਦਾ ਰਹਿੰਦਾ ਸੀ। ... ਸ਼ਹੀਦ ਭਾਈ ਤਖ਼ਤ ਸਿੰਘ ਜੀ ਸਾਹਿਬ ਮ੍ਰਿਤੂ 1937 ਵਿਦਿਆਲਾ ... ਅਤੇ ਲਾਇਬ੍ਰੇਰੀ ਇੱਕਤ੍ਰ ਕਰਨ ਵਾਲੇ ਮਹਾਂਪੁਰਖ ਭਾਈ ਜਵਾਲਾ ਸਿੰਘ ਜੀ ਦੇ ਸਿੱਖੀ ਜੀਵਨ ਦੀ ਬਹੁਤ ਹੀ ਸ਼ਲਾਘਾ ਕਰਿਆ ਕਰਦੇ ਸਨ। ਉਹ ਦਸਦੇ ਸਨ ਕਿ ਭਾਈ ਜਵਾਲਾ ਸਿੰਘ ਜੀ ਛੋਟੇ ਛੋਟੇ ਪਿੰਡਾਂ ਦੀਆਂ ਸਿੰਘ ਸਭਾਵਾਂ ਵਿਚ ਜਾਕੇ ਕੀਰਤਨ ਕਰਦੇ, ਅੰਮ੍ਰਿਤ ਛਕਾਉਂਦੇ ਅਤੇ ਸਿੰਘ ਸਭੀਆਂ ਦੇ ਪ੍ਰਚਾਰ ਦੇ ਵਿਰੋਧੀਆਂ ਨਾਲ ਬਹਿਸ ਕਰਦੇ। ਉਸ ਸਮੇਂ ਮੋਟਰ ਗੱਡੀਆਂ ਤਾਂ ਹੁੰਦੀਆਂ ਹੀ ਨਹੀਂ ਸਨ। ਸੋ ਭਾਈ ਸਾਹਿਬ ਨੂੰ ਕਈ ਕਈ ਕੋਹ ਪੈਂਡੇ ਚਲਕੇ ਦੀਵਾਨਾਂ ਵਿਚ ਜਾਣਾ ਪੈਂਦਾ। ਉਨ੍ਹਾਂ ਅੰਦਰ ਇਕ ਲਗਨ ਸੀ ਕਿ ਸਿੱਖੀ ਦਾ ਪ੍ਰਚਾਰ ਪਿਛੜੇ ਇਲਾਕਿਆਂ ਵਿਚ ਕੀਤਾ ਜਾਵੇ। ਉਹ ਬੀਬੀਆਂ ਦੀ ਪੜ੍ਹਾਈ ਦੇ ਸਭ ਤੋਂ ਵੱਡੇ ਹਾਮੀ ਸਨ। ਉਨ੍ਹਾਂ ਦਾ ਜੀਵਨ ਇਕ ਗੁਰਮੁਖ ਸਿੱਖ ਦਾ ਜੀਵਨ ਸੀ, ਜਦ ਉਹ

ਮੁਖ ਸਿੱਖ ਦਾ ਜੀਵਨ ਸੀ, ਜਦ ਉਹ 117

ਤਾਊਸ ਨਾਲ ਦੀਵਾਨ ਵਿਚ ਸ਼ਬਦ ਪੜਦੇ ਸਨ। ਤਦ ਲੋਕੀਂ ਮੁਗੱਧ ਹੋ ਜਾਂਦੇ ਸਨ।''

1939 ਤੋਂ 1963 ਤਕ ਮੈਨੂੰ ਪ੍ਰਸਿੱਧ ਸਿੱਖ ਖ਼ਾਨਦਾਨ ਸਰ ਸੁੰਦਰ ਸਿੰਘ ਜੀ ਮਜੀਠੀਆ ਦੀ ਨੌਕਰੀ ਵਿਚ ਰਹਿਣ ਦਾ ਅਵਸਰ ਹੋਇਆ। ਮੈਂ ਦੇਖਿਆ ਕਿ ਇਸ ਖ਼ਾਨਦਾਨ ਅਤੇ ਇਸਦੇ ਨਾਲ ਸੰਬੰਧਤ ਹੋਰ ਖ਼ਾਨਦਾਨਾਂ ਦੇ ਸੱਜਣ ਭਾਈ ਜੁਆਲਾ ਸਿੰਘ ਜੀ ਦੀ ਬੇਹੱਦ ਇੱਜ਼ਤ ਕਰਦੇ ਸਨ। ਸੰਗੀਤਕਾਰ ਦੇ ਨਾਤੇ ਨਹੀਂ, ਬਲਕਿ ਇਕ ਪੰਥ ਸੇਵਕ ਅਤੇ ਉਚ ਜੀਵਨ ਵਾਲੇ ਸਿੱਖ ਹੋਵਣ ਕਾਰਨ। ਹੁਣ ਤਕ ਭਾਈ ਸਾਹਿਬ ਅਤੇ ਉਨ੍ਹਾਂ ਦੇ ਸਪੁੱਤਰਾਂ ਦਾ ਅੱਜ ਤਕ ਮਜੀਠੀਆ ਖ਼ਾਨਦਾਨ ਨਾਲ ਗੂੜ੍ਹਾ ਪਰੇਮ ਸਤਿਕਾਰ ਵਾਲਾ ਰਿਸ਼ਤਾ ਚਲਿਆ ਆ ਰਿਹਾ ਹੈ, ਅਤੇ ਹਰ ਸ਼ਾਦੀ, ਗ਼ਮੀ ਦੇ ਸਮੇਂ ਆਪਸ ਵਿਚ ਮੇਲ ਤਾਲ ਕਾਇਮ ਹੈ।

ਭਾਈ ਸਾਹਿਬ ਭਾਈ ਵੀਰ ਸਿੰਘ ਜੀ ਅਤੇ ਉਨ੍ਹਾਂ ਦੇ ਛੋਟੇ ਭਾਈ ਡਾਕਟਰ ਬਲਬੀਰ ਸਿੰਘ ਜੀ ਹਰ ਰੋਜ਼ ਹੀ ਮਜੀਠਾ ਹਾਊਸ ਅੰਮ੍ਰਿਤਸਰ ਆਇਆ ਕਰਦੇ ਸਨ ਅਤੇ ਮੈਨੂੰ ਇਨ੍ਹਾਂ ਨਾਲ ਗੱਲਬਾਤ ਕਰਨ ਦਾ ਚੰਗਾ ਮੌਕਾ ਮਿਲ ਜਾਂਦਾ ਸੀ, ਜਦ ਕਦੀ ਪੰਥ ਦੀਆਂ ਪ੍ਰਸਿੱਧ ਹਸਤੀਆ ਦਾ ਜ਼ਿਕਰ ਹੁੰਦਾ, ਤਦ ਸੰਗੀਤਕਾਰ ਤੇ ਪੰਥ ਸੇਵਕ ਦੇ ਤੌਰ ਤੇ ਭਾਈ ਜੁਆਲਾ ਸਿੰਘ ਦੀ ਗੱਲ ਜ਼ਰੂਰ ਚਲਦੀ, ਭਾਈ ਸਾਹਿਬ ਜੀ ਦਾ ਗਿਆਨੀ ਠਾਕਰ ਸਿੰਘ ਜੀ ਨਾਲ ਇਤਨਾ ਮਿਲਾਪ ਸੀ ਕਿ ਉਹ ਉਨ੍ਹਾਂ ਪਾਸ ਠਹਰਿਆ ਕਰਦੇ ਸਨ। ਉਨ੍ਹਾਂ ਪਿਛੋਂ ਏਥੇ ਬਿਬੇਕਸਰ ਨਿਵਾਸ ਉਤੇ ਜ: ਅਛਰ ਸਿੰਘ ਜੀ ਪਾਸ ਨਿਵਾਸ ਕਰਦੇ ਰਹੇ।

ਭਾਈ ਜੁਆਲਾ ਸਿੰਘ ਅੰਦਰ ਪੰਥ ਭਲਾਈ ਦਾ ਉਚੇ ਦਰਜੇ ਦਾ ਜਜ਼ਬਾ ਸੀ।

ਗੁਰਦੁਆਰਾ ਸੁਧਾਰ ਲਹਿਰ (1920–1925) ਸਮੇਂ ਉਨ੍ਹਾਂ ਨੇ ਅਦੁਤੀ ਕੁਰਬਾਨੀ ਦੀ ਮਿਸਾਲ ਪੈਦਾ ਕੀਤੀ।

ਕਮੇਟੀ ਨੇ ਫ਼ੈਸਲਾ ਕੀਤਾ ਕਿ ਜੈਤੋ ਰਿਆਸਤ ਨਾਭਾ ਵਿਚ ਇਕ 'ਸ਼ਹੀਦੀ ਜਥਾ ਭੇਜਿਆ ਜਾਵੇ।' ਸ਼ਹੀਦੀ ਜੱਥਾ ਅਕਾਲ ਤਖ਼ਤ ਸਾਹਮਣੇ ਚੁਣ ਲਿਆ ਗਿਆ। ਭਾਈ ਹੀਰਾ ਸਿੰਘ ਰਾਗੀ ਜੀ ਨੇ ਅਰਦਾਸਾ ਸੋਧਿਆ, ਸ਼ਹੀਦੀ ਜੱਥੇ ਨਾਲ ਜਾਣ ਲਈ ਭਾਈ ਜੁਆਲਾ ਸਿੰਘ ਜੀ ਨੇ ਆਪਣੇ ਜਥੇ ਦੀ ਸੇਵਾ ਪੇਸ਼ ਕੀਤੀ, ਅਤੇ ਇਸ ਜਥੇ ਦੇ ਨਾਲ ਨਾਲ ਸਿਰੇ ਤਕ ਗਏ, ਜੈਤੋ ਵਿਖੇ ਜਥੇ ਤੇ ਗੋਲੀਆਂ ਚਲੀਆਂ, ਬਹੁਤ ਸਾਰੇ ਸੱਜਣ ਸ਼ਹੀਦ ਹੋਏ ਅਤੇ ਬਾਕੀਆਂ ਨੂੰ ਫੜਕੇ ਨਾਭਾ ਜੇਹਲ ਵਿਚ ਕੈਦ ਕੀਤਾ ਗਿਆ। ਭਾਈ ਸਾਹਿਬ ਜੀ ਦਾ ਜੱਥਾ ਭੀ ਨਾਲ ਹੀ ਕੈਦ ਹੋਇਆ। ਇਨ੍ਹਾਂ ਦੇ ਸਾਜ਼ ਅਤੇ ਤਾਊਸ ਜ਼ਬਤ ਕਰ ਲਏ ਗਏ। ਪੂਰੀ ਕੈਦ ਕੱਟੀ ਅਤੇ ਜਥੇ ਨਾਲ ਹੀ ਬਰੀ ਹੋਏ।

ਐਸੇ ਉਚ ਸੰਗੀਤਕਾਰ ਅਤੇ ਕੌਮੀ ਜਜ਼ਬੇ ਵਾਲੇ ਮਰਜੀਵੜੇ ਭਾਈ ਸਾਹਿਬ ਨੂੰ ਮੇਰੀ ਵਲੋਂ ਜੈ ਜੈ ਕਾਰ ਭੇਟ ਹੈ।

ਅੱਜ ਦੇ ਸਮੇਂ ਦੇ ਪੇਸ਼ਾਵਰ ਸੰਗੀਤ ਸਿੱਖ ਸੰਗੀਤਕਾਰ ਨੂੰ ਮੁੜ ਇਨ੍ਹਾਂ ਦੇ ਰਾਹ ਦੇ ਚਲਣਾ ਚਾਹੀਦਾ ਹੈ;

# ਸਿੱਖ ਪੁਨਰ ਜਾਗ੍ਰਤੀ ਵਿਚ

## ਭਾਈ ਸਾਹਿਬ ਜਵਾਲਾ ਸਿੰਘ ਜੀ ਰਾਗੀ ਦਾ ਯੋਗਦਾਨ

ਜੋਧ ਸਿੰਘ

1870 ਤੋਂ 1940 ਈਸਵੀ ਦੇ ਸੱਤਰ ਸਾਲਾਂ ਨੂੰ ਸਿੱਖ ਪੰਥ ਦੀ ਪੁਨਰ ਜਾਗ੍ਰਤੀ (REKAISSANCE) ਦਾ ਕਾਲ ਕਿਹਾ ਜਾ ਸਕਦਾ ਹੈ। 1849 ਵਿਚ ਸਿੱਖ ਰਾਜ ਦੇ ਅੰਤ ਪਿਛੋਂ ਇਸ ਕਾਲ ਵਿਚ ਸਿੱਖ ਪੰਥ ਵਿਚ ਬੜੇ ਉਚ ਕੋਟੀ ਦੇ ਗੁਰਮਤਿ ਵੇਤਾ, ਕਵੀ, ਸਾਹਿਤਕਾਰ, ਸੰਤ, ਕੀਰਤਨੀਏ, ਸਿਆਸੀ ਆਗੂ ਤੇ ਚਿੱਤਰਕਲਾ ਦੇ ਮਾਹਿਰ ਪੈਦਾ ਹੋਏ ਤੇ ਪਰਵਾਨ ਚੜ੍ਹੇ। ਰਾਜ ਭਾਗ ਗਵਾਉਣ ਮਗਰੋਂ ਢਹਿੰਦੀ ਕਲਾ ਵਿਚ ਪਈ ਸਿੱਖ ਕੌਮ ਨੂੰ ਜਿਵੇਂ ਮੁੜ ਨਵਾਂ ਜੀਵਨ ਮਿਲਿਆ। ਸਿੰਘ ਸਭਾ ਲਹਿਰ ਗੁਰਦੁਆਰਾ ਸੁਧਾਰ ਲਹਿਰ ਜਾਂ ਅਕਾਲੀ ਲਹਿਰ, ਸਿੱਖ ਵਿਦਿਅਕ ਕਾਨਫਰੰਸਾਂ ਇਸੇ ਸਮੇਂ ਦੀ ਪੈਦਾਵਾਰ ਹਨ। ਸਿੰਘ ਸਭਾ ਲਹਿਰ ਨੇ ਸਿੱਖਾਂ ਨੂੰ ਗੁਰਮਤਿ ਦੇ ਉਚੇ ਆਦਰਸ਼ਾਂ ਨਾਲ ਨਵੇਂ ਸਿਰਿਉਂ ਜੋੜਿਆ ਤੇ ਸਿੱਖ ਵਿਦਿਅਕ ਕਾਨਫਰੰਸਾਂ ਨੇ ਥਾਂ-ਥਾਂ ਖਾਲਸਾ ਸਕੂਲ ਖੋਲ੍ਹ ਕੇ ਧਾਰਮਿਕ ਸਿਖਿਆ ਦਾ ਪ੍ਰਚਾਰ ਕੀਤਾ। ਅਕਾਲੀ ਲਹਿਰ ਨੇ ਜਿਥੇ ਇਤਿਹਾਸਕ ਗੁਰਦੁਆਰਿਆਂ ਨੂੰ ਆਚਰਣ ਹੀਣ ਮਹੰਤਾਂ ਤੋਂ ਮੁਕਤ ਕਰਾਇਆ, ਉਥੇ ਇਸ ਦੇ ਪੂਰਨ ਸ਼ਾਂਤਮਈ ਤੇ ਡੂੰਘੇ ਧਾਰਮਿਕ ਜਜ਼ਬੇ ਨਾਲ ਪ੍ਰੇਰੇ ਅਕਾਲੀ ਸੰਗਰਾਮੀਆਂ ਨੇ ਆਪਣੇ ਉਚੇ ਆਚਰਣ ਤੇ ਬੇ-ਮਿਸਾਲ ਕੁਰਬਾਨੀਆਂ ਨਾਲ ਅੰਗਰੇਜ਼ ਹੁਕਮਰਾਨ ਨੂੰ ਆਪਣੀ ਜਾਇਜ਼ ਧਾਰਮਿਕ ਮੰਗ ਮੰਨਣ ਲਈ ਮਜਬੂਰ ਕਰਕੇ ਸਾਰੇ ਭਾਰਤ ਦੀ ਆਜ਼ਾਦੀ ਲਈ ਰਸਤਾ ਖੋਲ੍ਹ ਦਿਤਾ। ਮਹਾਤਮਾ ਗਾਂਧੀ ਜੀ ਨੇ ਸਿੱਖਾ ਦੇ ਸ਼ਾਂਤਮਈ ਗੁਰਦੁਆਰਾ ਸੁਧਾਰ ਅੰਦੋਲਨ ਦੀ ਜਿੱਤ ਨੂੰ ਭਾਰਤ ਦੀ ਆਜ਼ਾਦੀ ਦੀ ਜੰਗ ਦੀ ਪਹਿਲੀ ਜਿੱਤ ਕਰਾਰ ਦਿੱਤਾ

ਬਨਾਰਸ ਹਿੰਦੂ ਯੂਨੀਵਰਸਿਟੀ ਦੇ ਬਾਨੀ ਤੇ ਪ੍ਰਸਿਧ ਕਾਂਗਰਸ ਨੇਤਾ ਪੰਡਤ ਮਦਨ ਮੋਹਨ ਮਾਲਵੀਆ ਨੇ 'ਗੁਰੂ ਕੇ ਬਾਗ' ਦੇ ਮੋਰਚੇ ਵਿਚ ਸਿੱਖਾਂ ਦੀਆਂ ਸ਼ਾਂਤਮਈ ਕੁਰਬਾਨੀਆਂ ਨੂੰ ਵੇਖ ਕੇ ਭਾਰਤ ਦੇ ਹਿੰਦੂਆਂ ਨੂੰ ਕਿਹਾ ਕਿ ਜੇਕਰ ਭਾਰਤ ਨੂੰ ਆਜ਼ਾਦ ਕਰਾਉਣਾ ਅਤੇ ਸ਼ਕਤੀਸ਼ਾਲੀ ਬਨਾਉਣਾ ਹੈ ਤਾਂ ਹਰ ਹਿੰਦੂ ਟੱਬਰ ਆਪਣਾ ਇਕ ਲੜਕਾ ਕੇਸਾਧਾਰੀ ਸਿੰਘ ਸਜਾਉਣ ਦਾ ਪ੍ਰਣ ਕਰੇ।

ਪੁਨਰ ਜਾਗ੍ਰਤੀ ਦੇ ਇਸ ਕਾਲ ਵਿਚ ਜਿਹੜੇ ਉੱਚ ਕੋਟੀ ਦੇ ਗੁਰਮਤਿ ਸੰਗੀਤਕਾਰ ਤੇ ਕੀਰਤਨੀਏ ਹੋਏ, ਉਨ੍ਹਾਂ ਨੇ ਵੀ ਆਪਣੇ ਖੇਤਰ ਵਿਚ ਪ੍ਰਸਿੱਧੀ ਦੀਆਂ ਟੀਸੀਆਂ ਨੂੰ ਛੋਹਿਆ।

ਭਾਈ ਜਵਾਲਾ ਸਿੰਘ ਜੀ, ਸੰਤ ਬਾਬਾ ਸ਼ਾਮ ਸਿੰਘ ਜੀ, ਸੰਤ ਅੱਤਰ ਸਿੰਘ ਜੀ ਮਸਤੂਆਣਾ, ਸੰਤ ਗੁਰਮੁਖ ਸਿੰਘ ਜੀ ਪਟਿਆਲਾ, ਭਾਈ ਹੀਰਾ ਸਿੰਘ ਜੀ ਫਰੂਕਾ, ਭਾਈ ਸਮੁੰਦ ਸਿੰਘ ਜੀ ਭਾਈ ਸੁਧ ਸਿੰਘ ਪਰਧਾਨ ਸਿੰਘ ਸਰਗੋਧਾ, ਭਾਈ ਸੁੰਦਰ ਸਿੰਘ ਜੀ ਅੰਮ੍ਰਿਤਸਰ, ਭਈ ਸੰਤਾ ਸਿੰਘ ਜੀ ਇਸ ਸ਼ਰੇਣੀ ਦੇ ਪ੍ਰਸਿੱਧ ਨਾਮ ਹਨ। ਇਹਨਾਂ ਦੇ ਗੁਰਬਾਣੀ ਕੀਰਤਨ ਦਾ ਅਤਿ ਪਿਆਰਾ ਤੇ ਪ੍ਰਭਾਵਸ਼ਾਲੀ ਰੂਪ ਉਨ੍ਹਾਂ ਦੇ ਪਵਿੱਤਰ ਨਿੱਜੀ ਜੀਵਨ ਦੁਆਰਾ ਲੱਖਾਂ ਕੀਰਤਨ ਪ੍ਰੇਮੀਆਂ ਨੂੰ ਸਿਖੀ ਜੀਵਨ ਵਲ ਪ੍ਰੇਰਨ ਵਿਚ ਸਫਲ ਹੋਇਆ। ਇਨ੍ਹਾਂ ਗੁਰਮੁਖ ਕੀਰਤਨੀਆਂ ਨੇ ਗੁਰਮਤਿ ਪ੍ਰਚਾਰ ਦੇ ਇਸ ਨਿਵੇਕਲੇ ਮਾਧਿਅਮ ਨੂੰ, ਜਿਹੜਾ ਸੰਸਾਰ ਭਰ ਦੇ ਧਰਮਾਂ 'ਚੋਂ ਕੇਵਲ ਸਿੱਖਾਂ ਨੂੰ ਪ੍ਰਾਪਤ ਹੈ, ਸਿੱਖ ਸੰਗਤਾਂ ਦਾ ਆਤਮਿਕ ਮੰਡਲ ਵਿਚ ਪ੍ਰਵੇਸ਼ ਕਰਾਉਣ ਲਈ ਜੀਵਨ ਭਰ ਲਈ ਵਰਤਿਆ। ਸਿੱਖ ਪੁਨਰ ਜਾਗ੍ਰਤੀ ਦੇ ਇਸ ਕਾਲ ਵਿਚ ਸਭ ਤੋਂ ਵਧੀਕ ਸਿੱਖੀ ਪ੍ਰਚਾਰ ਕਰਨ ਤੇ ਸਿੰਘ ਸਜਾਉਣ ਦਾ ਸਿਹਰਾ ਇਹਨਾਂ ਸੰਤ ਕੀਰਤਨੀਆਂ ਸਿਰ ਸੋਭਦਾ ਹੈ। ਭਾਵੇਂ ਇਨ੍ਹਾਂ ਵਿਚੋਂ ਬਹੁਤੇ ਗ੍ਰਹਿਸਥੀ ਸਨ, ਪ੍ਰੰਤੂ ਗੁਰੂ ਨਾਨਕ ਸਾਹਿਬ ਦੇ ਦਸੇ ਗ੍ਰਹਿਸਥ ਮਾਰਗ ਤੇ ਚਲਦਿਆਂ ਉਨ੍ਹਾਂ ਆਪਣਾ ਜੀਵਨ ਪੂਰਨ ਸੰਤਾਂ ਵਾਲਾ ਰਖਿਆ।

ਇਨ੍ਹਾਂ ਵਿਚ ਇਕ ਸੰਤ ਕੀਰਤਨੀਏ ਸਨ, ਭਾਈ ਸਾਹਿਬ ਜਵਾਲਾ ਸਿੰਘ ਜੀ (1872-1852), ਜਿਨ੍ਹਾਂ ਨੇ ਗ੍ਰਿਹਸਥ ਜੀਵਨ ਦੀ ਪਵਿੱਤਰਤਾ ਤੇ ਗੁਰਬਾਣੀ ਕੀਰਤਨ ਵਿਚ ਨਿਪੁੰਨਤਾ ਦੇ ਸੁਮੇਲ ਦਾ ਇਕ ਆਦਰਸ਼ਕ ਰੂਪ ਸਿੱਖ ਸੰਗਤਾਂ ਸ਼ਾਹਮਣੇ ਲਿਆਂਦਾ।

ਸਿੱਖ ਰਿਆਸਤ ਕਪੂਰਥਲਾ (ਹੁਣ ਜ਼ਿਲਾ ਕਪੂਰਥਲਾ) ਦੇ ਪ੍ਰਸਿੱਧ ਪਿੰਡ ਠੱਟਾ ਟਿੱਬਾ (ਸੈਦਪੁਰ) ਦੇ ਜੰਮ ਪਲ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੋਂ ਅੰਮ੍ਰਿਤ ਦੀ ਦਾਤ ਪ੍ਰਾਪਤ ਕਰਨ ਵਾਲੇ ਵਡਭਾਗੇ ਵਡੇ-ਵਡੇਰਿਆਂ ਦੀ ਔਲਾਦ ਸੰਤ ਅੱਤਰ ਸਿੰਘ ਜੀ ਮਸਤੂਆਣਾ ਦੀ ਪਵਿੱਤਰ ਸੰਗਤ ਤੇ ਪਿਆਰ ਦ੍ਰਿਸ਼ਟੀ ਦੇ ਪਾਤਰ, ਉਸ ਸਮੇਂ ਦੇ ਸੁਪ੍ਰਸਿੱਧ ਗੁਰਮਤਿ ਸੰਗੀਤ-ਕਾਰ ਬਾਬਾ ਸਰਧਾ ਸਿੰਘ ਜੀ ਤੇ ਭਾਈ ਰੰਗੀ ਰਾਮ ਸਿੰਘ ਜੀ ਦੇ ਸ਼ਗਿਰਦ ਭਾਈ ਜਵਾਲਾ ਸਿੰਘ ਜੀ ਦੇ ਜੀਵਨ ਕਾਲ ਨੂੰ ਤਿੰਨ ਭਾਗਾਂ ਵਿਚ ਵੰਡਿਆ ਜਾ ਸਕਦਾ ਹੈ।

1. ਬਾਲ ਵਰੇਸ ਦੇ ਸੱਤ-ਅੱਠ ਸਾਲ।
2. ਸੰਗੀਤ, ਗੁਰਬਾਣੀ ਤੇ ਗੁਰ ਇਤਿਹਾਸ ਦਾ ਅਧਿਐਨ-13 ਸਾਲ।
3. ਗੁਰਬਾਣੀ ਕੀਰਤਨ ਰਾਹੀਂ ਗੁਰਮਤਿ ਪ੍ਰਚਾਰ-60 ਸਾਲ।

80 ਵਰ੍ਹੇ ਦੇ ਭਰਪੂਰ ਜੀਵਨ ਕਾਲ ਦੀ ਇਹ ਵੰਡ ਬੜੀ ਹੀ ਪਵਿੱਤਰ ਤੇ ਪ੍ਰਭਾਵ-ਸ਼ਾਲੀ ਹੈ। ਭਾਰਤ ਵਿਚ ਵਿਚਰਦਿਆਂ ਆਪ ਜੀ ਨੇ ਗੁਰਸਿੱਖੀ ਜੀਵਨ ਦੇ ਉਚਤਮ ਆਦ-ਰਸ਼ਾਂ ਨੂੰ ਜਿਸ ਸ਼ਰਧਾ ਤੇ ਲਗਨ ਨਾਲ ਨਿਭਾਇਆ ਤੇ ਅਜਿਹਾ ਕਰਦਿਆਂ ਮਾਇਕ ਪਦਾ-ਰਥਾਂ ਤੇ ਸਰੀਰਕ ਸੁਖ ਦੀ ਰਤੀ ਭਰ ਪ੍ਰਵਾਹ ਨਾ ਕਰਦਿਆਂ ਗੁਰਬਾਣੀ ਕੀਰਤਨ ਦੀ ਵਡਮੁਲੀ ਦਾਤ ਨੂੰ ਲੱਖਾਂ ਸੰਗਤਾਂ ਵਿਚ ਵੰਡਿਆ, ਉਸ ਸੇਵਾ, ਤਿਆਗ ਤੇ ਦ੍ਰਿੜਤਾ ਨੇ ਆਪ ਦਾ ਸਥਾਨ ਪੰਥ ਦੇ ਮਾਨਨੀਯ ਸੰਤ ਕੀਰਤਨੀਆਂ ਵਿਚ ਪੱਕਾ ਕਰ ਦਿਤਾ। ਗ੍ਰਿਹਸਥੀ ਦੀ

ਪੁਸ਼ਾਕ ਵਿਚ ਵਿਚਰਦਾ ਗੁਰਬਾਣੀ ਸੰਗੀਤ ਦਾ ਧੁਰੰਦਰ ਵਿਦਵਾਨ, ਗੁਰੂਚਰਨਾਂ ਨਾਲ ਜੁੜਿਆ ਭਾਈ ਜਵਾਲਾ ਸਿੰਘ ਆਪਣੇ ਜੀਵਨ ਕਾਲ ਵਿਚ ਹੀ ਇਕ ਲੋਕ ਗਾਥਾ ਬਣ ਗਿਆ।

ਇਕ ਗੁਰਮੁਖ ਕੀਰਤਨੀਏ ਦੇ ਇਹ ਗੁਣ ਹਨ : ਸੁੰਦਰ ਆਵਾਜ਼, ਸੰਗੀਤ ਤੇ ਸਾਜ਼ਾਂ ਦੀ ਸਿਖਲਾਈ, ਗੁਰਬਾਣੀ, ਗੁਰ ਇਤਿਹਾਸ ਤੇ ਸਿੱਖ ਇਤਿਹਾਸ ਦਾ ਵਿਸ਼ਾਲ ਗਿਆਨ, ਉੱਚੀ ਗੁਰਸਿੱਖ ਰਹਿਣੀ-ਬਹਿਣੀ, ਉਪਦੇਸ਼ ਤੇ ਵਿਆਖਿਆ ਦੀ ਆਕ੍ਰਸ਼ਕ ਬੋਲੀ, ਸੰਸਾਰਕ ਪਦਾਰਥਾਂ ਤੋਂ ਸੰਕੋਚ ਕਰਨ ਦੀ ਸਮਰੱਥਾ, ਸੱਚ ਕਹਿਣ ਦੀ ਦਲੇਰੀ। ਇਸ ਕਸੱਵਟੀ ਉਤੇ ਪਰਖਿਆਂ ਭਾਈ ਸਾਹਿਬ ਜੀਵਨ ਭਰ ਪੂਰੇ ਉਤਰੇ।

ਲੰਮਾ ਉੱਚਾ ਸੁਣੱਖਾ ਸਡੌਲ ਸਰੀਰ, ਦਿਲ ਖਿਚਵੀਂ ਮਧੁਰ ਆਵਾਜ਼, ਗੁਰਮਤਿ ਸੰਗੀਤ ਦੀਆਂ ਰੀਤਾਂ, ਪੜਤਾਲਾਂ, ਰਾਗਾਂ ਦੀ ਵਿਸ਼ਾਲ ਸੂਝ ਤੇ ਪੁਰਾਤਨ ਗਾਇਕੀ ਦਾ ਗਿਆਨ, ਦਿਲਰੁਬਾ, ਤਾਊਸ, ਸਰੰਦਾ, ਹਾਰਮੋਨੀਅਮ, ਤਬਲਾ ਆਦਿ ਅਨੇਕਾਂ ਸਾਜ਼ ਵਜਾ-ਉਣ ਵਿਚ ਮੁਹਾਰਤ, ਗੁਰੂ ਤੇ ਗੁਰਬਾਣੀ ਲਈ ਅਥਾਹ ਸ਼ਰਧਾ, ਬਚਨ ਪਾਲਣ ਲਈ ਭਰ-ਪੂਰ ਕੁਰਬਾਨੀ ਕਰਨ ਤੇ ਸਰੀਰਕ ਕਸ਼ਟ ਸਹਾਰਨ ਦੀ ਸਮਰੱਥਾ, ਮਾਇਆ ਵੱਲ. ਗੁਰਮੁਖਾਂ ਵਾਲੀ ਰੁਚੀ ਤੇ ਪੰਥ ਲਈ ਡੂੰਘਾ ਪਿਆਰ, ਉਨ੍ਹਾਂ ਦੀ ਜੀਵਨ ਪੂੰਜੀ ਸਨ, ਜਿਸ ਨੂੰ ਲੈ ਕੇ ਵਿਚਰਦਿਆਂ ਆਪ ਪਿਸ਼ਾਵਰ ਤੋਂ ਕਰਾਚੀ ਤੇ ਕਸ਼ਮੀਰ ਤੋਂ ਪੂਰਬ ਤੇ ਦੱਖਣ ਭਾਰਤ ਵਿਚ ਵਿਚਾਰੇ। ਆਪਣੇ ਸਮੇਂ ਦੇ ਆਵਾਜਾਈ ਦੇ ਬਿਖੜੇ ਰਸਤਿਆਂ ਉਤੇ ਆਪਣੇ ਭਾਰੀ ਭਰਕਮ ਸਾਜ਼ ਮੋਢਿਆਂ ਤੇ ਚੁਕ ਕੇ ਕੋਹਾਂ ਪੈਦਲ ਸਫ਼ਰ ਕੀਤਾ ਪਰੰਤੂ ਕਿਸੇ ਦੀ ਪ੍ਰੇਮ ਦੀ ਖਿੱਚ ਦਾ ਨਿਰਾਦਰ ਨਹੀਂ ਕੀਤਾ। ਪੰਥ ਦੀ ਹਰ ਔਕੜ ਤੇ ਹਰ ਸੇਵਾ ਵਿਚ ਅੱਗੇ ਹੋ ਕੇ ਨਿਤਰੇ, ਜੇਲ੍ਹ ਕੱਟੀ ਪਰੰਤੂ ਇਸ ਸਾਰੀ ਸੇਵਾ ਦਾ ਮਾਣ ਨਹੀਂ ਕੀਤਾ ਤੇ ਨਾ ਹੀ ਮੁਆਵਜ਼ਾ ਮੰਗਿਆ।

ਉਸ ਸਮੇਂ ਦੇ ਸਿਰਕੱਢ ਰਬਾਬੀ ਭਾਈ ਮੋਤੀ ਨੇ ਜਦ ਸਿੱਖ ਕੀਰਤਨੀਆਂ ਦੀ ਸੰਗੀਤ ਕੁਸ਼ਲਤਾ ਬਾਰੇ ਕੋਝੇ ਬਚਨ ਕੀਤੇ ਤਾਂ ਉਸ ਨਾਲ ਤਿੰਨ ਦਿਨ ਤੇ ਮੁਕਾਬਲੇ ਮਗਰੋਂ ਉਸ ਨੂੰ ਹਾਰ ਮੰਨਣ ਤੇ ਮਜ਼ਬੂਰ ਕਰ ਦਿਤਾ।

ਇਕ ਸਿੰਧੀ ਕੀਰਤਨ ਪ੍ਰੇਮੀ ਨੇ ਜਦ ਗੁਰਸ਼ਬਦ ਦੇ ਕੀਰਤਨ ਤੋਂ ਪ੍ਰਭਾਵਿਤ ਹੋ ਕੇ ਪੂਰਨ ਤਿਆਗ ਦੀ ਭਾਵਨਾ ਵਿਚ ਆਪਣੀ ਸਾਰੀ ਜਾਇਦਾਦ ਤੇ ਪੂੰਜੀ ਦੀਆਂ ਚਾਬੀਆਂ ਭਾਈ ਸਾਹਿਬ ਨੂੰ ਪੇਸ਼ ਕਰ ਦਿਤੀਆਂ ਤਾਂ ਆਪ ਜੀ ਨੇ ਇਕ ਪੂਰਨ ਗੁਰਸਿੱਖ ਵਜੋਂ ਇਹ ਕਹਿ ਕੇ ਮੋੜ ਦਿਤੀਆਂ ਕਿ ਇਹ ਤੁਹਾਨੂੰ ਗੁਰੂ ਦੀ ਦਾਤ ਹੈ। ਗੁਰੂ ਨਾਨਕ ਦੀ ਸਿੱਖਿਆ ਅਨੁਸਾਰ ਖਾਉ ਤੇ ਹੰਡਾਉ। ਇਸ ਵਿਚ ਹੀ ਗੁਰੂ ਦੀ ਖੁਸ਼ੀ ਹੈ।

ਆਪਣਾ ਕੀਰਤਨ ਭੰਡਾਰ ਆਪਣੇ ਪਿਆਰੇ ਤੇ ਸਯੋਗ ਸਪੁਤਰਾਂ ਭਾਈ ਅਵਤਾਰ ਸਿੰਘ, ਭਾਈ ਗੁਰਚਰਨ ਸਿੰਘ ਜੀ ਨੂੰ ਸਿਖਲਾ ਤੇ ਸੌਂਪ ਕੇ ਆਪ 1952 ਈਸਵੀ ਵਿਚ ਗੁਰੂ ਚਰਨਾਂ ਵਿਚ ਸਦਾ ਲਈ ਸਮਾ ਗਏ।

ਉਨ੍ਹਾਂ ਦੀ ਬਖਸ਼ੀ ਕੀਰਤਨ ਦੀ ਦਾਤ ਨੂੰ ਭਾਈ ਸਾਹਿਬ ਦੇ ਸਪੁਤਰ ਦਿੱਲੀ ਵਿਚ ਨਿਵਾਸ ਰਖਦੇ ਗੁਰਦੁਆਰਾ ਸੀਸ ਗੰਜ, ਗੁਰਦੁਆਰਾ ਬੰਗਲਾ ਸਾਹਿਬ, ਮਾਤਾ ਸੁੰਦਰੀ ਜੀ ਦੇ ਗੁਰਦੁਆਰਾ ਸਾਹਿਬ ਤੋਂ ਸੰਗਤਾਂ ਦੇ ਅਰਪਣ ਕਰ ਰਹੇ ਹਨ। ਦੋ ਵਡੇ ਆਕਾਰ ਦੀਆਂ ਪੁਸਤਕਾ "ਗੁਰਬਾਣੀ ਸੰਗੀਤ ਪ੍ਰਾਚੀਨ ਰੀਤ ਰਤਨਾਵਲੀ" ਵਿਚ ਆਪਣਾ ਸਾਰਾ ਗੁਰਬਾਣੀ ਸੰਗੀਤ ਦਾ ਗਿਆਨ ਸਦਾ ਲਈ ਕੀਰਤਨ ਪ੍ਰੇਮੀਆਂ ਨਾਲ ਸਾਂਝਾ ਕਰ ਦਿਤਾ ਹੈ। ਇਨ੍ਹਾਂ ਪੁਸਤਕਾਂ ਨੂੰ ਪ੍ਰਮਾਣੀਕ ਜਾਣਕੇ ਪੰਜਾਬੀ ਯੂਨੀਵਰਸਿਟੀ ਪਟਿਆਲਾ ਨੇ ਪ੍ਰਕਾਸ਼ਿਤ ਕੀਤਾ ਹੈ।

ਦੋ ਸਾਲ ਹੋਏ ਮੈਨੂੰ ਨਿਊਯਾਰਕ (ਅਮਰੀਕਾ) ਨੇੜੇ ਗਲੈਨ ਰਾਕ ਦੇ ਗੁਰਦੁਆਰੇ ਵਿਚ ਇਕ ਐਲ. ਪੀ. ਰੀਰਾਰਡ ਸੰਗਤ ਵਲੋਂ ਭੇਟਾ ਕੀਤਾ ਗਿਆ। ਇਸ ਰੀਕਾਰਡ ਵਿਚ ਭਾਈ ਅਵਤਾਰ ਸਿੰਘ, ਗੁਰਚਰਨ ਸਿੰਘ ਜੀ ਦੇ ਪੁਰਾਤਨ ਰੀਤਾਂ ਤੇ ਪੜਤਾਲਾਂ ਦੇ ਆਧਾਰ ਤੇ ਗਾਏ ਹੋਏ ਸ਼ਬਦ ਹਨ, ਜਿਨ੍ਹਾਂ ਨੂੰ ਸੁਣ ਕੇ ਉਥੋਂ ਦਾ ਇਕ ਮੁਸਲਮਾਨ ਡਾਕਟਰ ਇਤਨਾ ਪ੍ਰਭਾਵਿਤ ਹੋਇਆ ਕਿ ਉਸ ਨੇ ਆਪਣੇ ਖਰਚ ਤੇ ਇਹ ਦੁਰਲਭ ਗਾਇਕੀ ਸਦਾ ਲਈ ਸੰਭਾਲਣ ਹਿੱਤ ਇਹ ਐਲ. ਪੀ. ਰੀਕਾਰਡ ਬਣਵਾ ਦਿਤਾ।

ਭਾਈ ਸਾਹਿਬ ਜਵਾਲਾ ਸਿੰਘ ਜੀ ਜੀਵਨ ਭਰ ਆਪਣੀ ਡਾਇਰੀ ਲਿਖਦੇ ਰਹੇ। ਉਹ ਡਾਇਰੀਆਂ ਅਜ ਇਤਿਹਾਸਕ ਮਹੱਤਤਾ ਰਖਦੀਆਂ ਹਨ। ਇਨ੍ਹਾਂ ਵਿਚੋਂ ਭਾਈ ਸਾਹਿਬ ਦੇ ਸਮੇਂ ਦੇ ਸਮਕਾਲੀਆਂ, ਇਤਿਹਾਸਕ ਘਟਨਾਵਾਂ ਤੇ ਉਨ੍ਹਾਂ ਦੇ ਨਿੱਜੀ ਉਪਕਾਰੀ ਜੀਵਨ ਦੀਆਂ ਝਲਕਾਂ ਪੈਂਦੀਆਂ ਹਨ। ਪਾਠਕਾਂ ਦੀ ਦਿਲਚਸਪੀ ਲਈ ਉਨ੍ਹਾਂ ਵਿਚੋਂ ਕੁਝ ਅੰਸ਼ ਪੇਸ਼ ਹਨ। ਮੇਰੇ ਉਪਰ ਦਿਤੇ ਕਥਨ ਨਾਲੋਂ ਸ਼ਾਇਦ ਇਹ ਵਧੇਰੇ ਲਾਭਦਾਇਕ ਤੇ ਦਿਲਚਸਪ ਸਾਬਤ ਹੋਣਗੇ। ਪਾਠਕ ਇਨ੍ਹਾਂ ਤੋਂ ਆਪਣੇ ਅਨੁਮਾਨ ਲਗਾ ਸਕਦੇ ਹਨ। ਨਤੀਜੇ ਕਢ ਸਕਦੇ ਹਨ ਕਿ ਭਾਈ ਜਵਾਲਾ ਸਿੰਘ ਜੀ ਕਿਤਨੇ ਮਹਾਨ ਕੀਰਤਨੀਏ ਤੇ ਉਚ ਕੋਟੀ ਦੇ ਗੁਰਸਿੱਖ ਸਨ :

1912 ਤੋਂ 1944 ਈ: ਦਾ ਕਾਲ :—

1912 ਈਸਵੀ 18, 19, 20 ਸਤੰਬਰ — ਤਿੰਨ ਦਿਨ ਪਿੰਡ ਸੈਦਪੁਰ ਵਿਚ ਸਿੰਘ ਸਭਾ ਦਾ ਦੀਵਾਨ ਹੋਇਆ। ਇਸ ਪਿੰਡ ਵਿਚ ਭਾਈ ਹਰਨਾਮ ਸਿੰਘ ਟਿੱਬੇ ਵਾਲੇ ਤੇ ਪਹਿਲੇ ਉਸਤਾਦ ਬਾਬਾ ਸਰਧਾ ਸਿੰਘ ਤੇ ਉਨ੍ਹਾਂ ਦੇ ਗੁਰਭਾਈ ਬਾਬਾ ਬੂਟਾ ਸਿੰਘ ਦੇ ਜਥੇ ਕੀਰਤਨ ਕਰਦੇ ਰਹੇ। ਇਸ ਦੀਵਾਨ ਤੇ ਭਾਈ ਮੂਲ ਸਿੰਘ ਜੀ ਗਰਮੂਲੇ ਵਾਲੇ, ਪੰਡਤ ਇੰਦਰ ਸਿੰਘ ਜੀ ਵੇਦਾ ਚਾਰੀਆ ਪੰਡਤ ਵਰਿਆਮ ਸਿੰਘ ਜੀ ਗਿਆਨੀ ਸੁੰਦਰ ਸਿੰਘ ਜੀ ਭਿੰਡਰਾਂਵਾਲੇ, ਸੰਤ ਗੁਰਬਖਸ਼ ਸਿੰਘ ਜੀ ਪਟਿਆਲੇ ਵਾਲੇ ਤੇ ਗਿਆਨੀ ਹਰੀ ਰਾਮ ਜੀ ਵਿਦਵਾਨਾਂ ਨੇ ਗੁਰਮਤਿ ਤੇ ਕਥਾ ਤੇ ਵਿਆਖਿਆਨ ਕੀਤੇ। 20 ਸਤੰਬਰ ਨੂੰ ਦੀਵਾਨ ਸਮਾਪਤ ਹੋਇਆ। ਕਪੂਰਥਲੇ ਤੋਂ ਬਖਸ਼ੀ ਪੂਰਨ ਸਿੰਘ ਜੀ ਤੇ ਹੋਰ ਅਹਿਲਕਾਰ ਵੀ ਦੀਵਾਨ ਵਿਚ ਸ਼ਾਮਿਲ ਹੋਏ।

21 ਅਕਤੂਬਰ, — 72 ਚੱਕ—ਲਾਇਲਪੁਰ ਚਾਰ ਦਿਨ ਦੀਵਾਨ ਹੋਇਆ। ਪਰ ਅਜ

| | |
|---|---|
| 1912 | ਕੂਕਿਆਂ ਤੇ ਰਾਧਾ ਸੁਆਮੀਆਂ ਨੇ ਬਹੁਤ ਖਰਾਬੀ ਕੀਤੀ। ਉਹ ਗੁਰੂ ਗ੍ਰੰਥ ਸਾਹਿਬ ਨੂੰ ਗੁਰੂ ਨਹੀਂ ਮੰਨਦੇ। ਬਹੁਤ ਚਰਚਾ ਕੀਤੀ ਅੰਤ ਫਤਹ ਹੋਈ। ਬਾਹਰ ਦੇ ਲੋਕਾਂ ਤੇ ਬਹੁਤ ਚੰਗਾ ਅਸਰ ਹੋਇਆ। |
| 28 ਦਸੰਬਰ, 1912 | ਸਿਆਲਕੋਟ ਬਾਬਾ ਖੜਕ ਸਿੰਘ ਦੇ ਘਰ ਪਹੁੰਚੇ। ਸਵੇਰੇ ਅਖੰਡ ਪਾਠ ਸਮੇਂ ਕੀਰਤਨ ਤੇ ਪਹਿਲਾਂ ਆਸਾ ਦੀ ਵਾਰ ਦਾ ਕੀਰਤਨ ਕੀਤਾ। |
| 29 ਅਪਰੈਲ, 1913 | ਕਪੂਰਥਲੇ ਗੁਰਦੁਆਰੇ ਦੀ ਇਮਾਰਤ ਲਈ ਮਾਇਆ ਦਿਤੀ। |
| 20 ਅਗਸਤ, 1913 | ਸਟੇਸ਼ਨ ਜਲੋ (ਜ਼ਿਲ੍ਹਾ ਲਾਹੌਰ) ਤੋਂ ਘਵਿੰਡ 12 ਕੋਹ ਸਾਜ਼ ਚੁਕ ਕੇ ਪੈਦਲ ਬੜੀ ਗਰਮੀ ਵਿਚ ਉਥੇ ਪਹੁੰਚੇ ਤੇ ਦੀਵਾਨ ਕੀਤਾ। |
| 19 ਮਾਰਚ, 1916 | ਸ੍ਰੀ ਅਨੰਦਪੁਰ ਸਾਹਿਬ ਤੇ ਕੀਰਤਪੁਰ ਹੋਲੇ-ਮਹੱਲੇ ਸਮੇਂ ਸਾਰੇ ਗੁਰਦੁ-ਆਰਿਆਂ ਵਿਚ ਕੀਰਤਨ ਦੀ ਹਾਜ਼ਰੀ ਭਰ ਕੇ ਯਾਤਰਾ ਕੀਤੀ। |
| 20, 21, 22 ਅਪ੍ਰੈਲ, 1916 | ਤਰਨ ਤਾਰਨ ਐਜੂਕੇਸ਼ਨ ਕਾਨਫਰੰਸ ਤੇ ਪਹੁੰਚੇ। ਬਹੁਤ ਰੌਣਕ ਸੀ। ਇਸ ਕਾਨਫਰੰਸ ਦੇ ਪ੍ਰਧਾਨ ਲੌਢੇ ਪਹਿਰ ਪਹੁੰਚੇ। ਕਾਨਫਰੰਸ ਦੇ ਦੀਵਾਨ ਵਿਚ ਕੀਰਤਨ ਕੀਤਾ, ਫਿਰ ਸੰਤ ਅੱਤਰ ਸਿੰਘ ਜੀ ਨੇ ਕੀਰਤਨ ਕੀਤਾ। |
| 2 ਜੂਨ, 1916 | ਨਾਮਧਾਰੀ ਸੰਪਰਦਾਏ ਦੇ ਮੁਖੀ ਬਾਬਾ ਪ੍ਰਤਾਪ ਸਿੰਘ ਜੀ ਨਾਲ ਜਲੰਧਰ ਬਹੁਤ ਪ੍ਰੇਮ ਦੇ ਦਰਸ਼ਨ ਤੇ ਬਚਨ ਬਿਲਾਸ ਹੋਏ। |
| 5 ਜੂਨ, 1916 | ਅੰਮ੍ਰਿਤਸਰ ਸੰਤ ਬਾਬਾ ਸ਼ਾਮ ਸਿੰਘ ਜੀ ਦੇ ਖੁਲੇ ਦਰਸ਼ਨ ਹੋਏ। ਕੀਰਤਨ ਸੁਣ ਕੇ ਉਨ੍ਹਾਂ ਬੜੀਆਂ ਖੁਸ਼ੀਆਂ ਕੀਤੀਆਂ। |
| 30 ਜੂਨ, 1916 | ਕੈਰੋਂ ਖਾਲਸਾ ਸਕੂਲ ਲਈ ਤੀਹ ਰੁਪਏ ਮਨੀਆਰਡਰ ਕਰਾਇਆ। |
| 8 ਦਸੰਬਰ, 1919 | ਨਾਭਾ ਵਿਖੇ ਮਹਾਰਾਜਾ ਸਾਹਿਬ ਦੇ ਮਹਿਲੀਂ ਕੀਰਤਨ ਕੀਤਾ। ਭਾਈ ਸਾਹਿਬ ਭਾਈ ਕਾਹਨ ਸਿੰਘ ਜੀ ਨਾਲ ਪ੍ਰੇਮ ਵਾਰਤਾ ਹੋਈ। |
| 21 ਮਾਰਚ, 1922 | ਰਿਆਸਤ ਕਪੂਰਥਲਾ ਦੀ ਤੇ ਕੁਝ ਜਲੰਧਰ ਦੀ ਪੁਲਿਸ ਭਾਰੀ ਗਿਣਤੀ ਵਿਚ ਸੈਦਪੁਰ ਆਏ। ਸਾਡੇ ਘਰ ਦਾ ਪੱਤਾ ਪੱਤਾ ਤਾਲਾਸ਼ ਕੀਤਾਗਿਆ, ਪਰ ਕੋਈ ਖ਼ਤਰਨਾਕ ਕਾਗਜ਼ ਪੱਤਰ ਨਾ ਮਿਲਿਆ । ਕੁਝ ਕਾਗਜ਼, ਡਾਇਰੀਆਂ ਜ਼ਬਤ ਕੀਤੀਆਂ ਤੇ ਹੱਥ ਕੜੀ ਲਾ ਕੇ ਗ੍ਰਿਫ਼ਤਾਰ ਕਰਕੇ ਕਪੂਰਥਲੇ ਲੈ ਗਏ। ਪੁਲਿਸ ਕੋਈ ਕੇਸ ਨਾ ਬਣਾ ਸਕੀ ਤੇ ਛੱਡ ਦਿਤਾ ਗਿਆ। |
| | (ਇਹ ਅਕਾਲੀ ਲਹਿਰ ਦਾ ਸਮਾਂ ਸੀ) |
| 1 ਜੂਨ, 1922 | ਸਰਦਾਰ ਹਰਬੰਸ ਸਿੰਘ ਅਟਾਰੀ ਨਾਲ ਅਜ ਸ਼ਿਮਲਾ ਵਿਚ ਮੇਲ ਹੋਇਆ। ਉਹ ਬਹੁਤ ਆਦਰ ਪ੍ਰੇਮ ਕਰਦੇ ਹਨ। |

| | |
|---|---|
| 21 ਅਗਸਤ, 1922 | ਅਜ ਅੰਮ੍ਰਿਤਸਰ ਪੁਜੇ। ਅੰਮ੍ਰਿਤਸਰ ਸਰੋਵਰ ਦੀ ਕਾਰ ਸੇਵਾ ਚਲ ਰਹੀ ਸੀ। ਅਜ ਬਹੁਤ ਸੰਗਤ ਸਮੇਤ ਬਾਜ ਦੇ ਦਰਸ਼ਨ ਕੀਤੇ। ਕਾਰ ਸੇਵਾ ਸਮੇਂ ਕਈ ਵਾਰ ਸ੍ਰੀ ਅੰਮ੍ਰਿਤਸਰ ਗਏ ਤੇ ਉਗਰਾਹੀ ਦੀ ਸੇਵਾ ਤੇ ਕੀਰਤਨ ਦੀ ਸੇਵਾ ਕੀਤੀ। |
| 21 ਜੁਲਾਈ, 1925 | ਬਡੋਂ-ਜ਼ਿਲਾ ਹੁਸ਼ਿਆਰਪੁਰ। ਸਰਦਾਰ ਕੁੰਦਨ ਸਿੰਘ ਦੇ ਲੜਕੇ ਦੀ ਕੁੜਮਾਈ। ਇਤਨੇ ਦਿਨ ਪਾਲਦੀ ਤੇ ਬਡੋਂ ਸੰਤ ਅੱਤਰ ਸਿੰਘ ਜੀ, ਗਿਆਨੀ ਠਾਕਰ ਸਿੰਘ ਜੀ ਸਾਰੇ ਇਕੱਠੇ ਰਹੇ। ਰੋਜ਼ ਕੀਰਤਨ ਕਰਦੇ ਰਹੇ। |
| 12 ਨਵੰਬਰ, 1925 | ਨਾਲਾ ਗੜ੍ਹ ਵਿਚ ਦੀਵਾਨ। ਰਾਜਾ ਸਾਹਿਬ ਵੀ ਆਏ। ਪ੍ਰੋਫੈਸਰ ਗੰਗਾ ਸਿੰਘ ਦਾ ਲੈਕਚਰ ਬਹੁਤ ਪ੍ਰਭਾਵਸ਼ਾਲੀ ਸੀ। |
| 25 ਜੂਨ, 1926 | ਪਿੰਡ ਪਤਾਰਾ (ਜ਼ਿਲ੍ਹਾ ਜਲੰਧਰ) ਰਾਏ ਪੁਰ ਤੋਂ ਜੰਞ ਆਈ। ਧੋਤੇ ਘਰ ਆਸਾ ਦੀ ਵਾਰ ਦਾ ਕੀਰਤਨ ਕੀਤਾ। ਪਰ ਗੁਰਮਤਿ ਅਨੰਦ ਕਾਰਜ ਤੋਂ ਇਨਕਾਰ ਕਰਨ ਤੇ ਉਸੇ ਵਕਤ ਸਾਜ਼ ਚੁਕ ਕੇ ਬਗੈਰ ਕੁਝ ਭੇਟਾ ਲਏ ਦੇ ਤੁਰ ਪਏ। ਕਿਰਾਇਆ ਲੈਣ ਤੋਂ ਵੀ ਇਨਕਾਰ ਕੀਤਾ। (ਗੁਰਮਤਿ ਅਨੁਸਾਰ ਆਨੰਦ ਕਾਰਜ ਦੀ ਪਿੰਡਾਂ ਵਿਚ ਵਿਰੋਧਤਾ ਹੁੰਦੀ ਸੀ। ਬ੍ਰਾਹਮਣੀ ਰਿਵਾਜ ਪਰਧਾਨ ਸਨ) |
| 23 ਅਕਤੂਬਰ, 1929 | ਜ਼ਿਲ੍ਹਾ ਮੁਲਤਾਨ, ਬਾਰ, ਜਹਾਨੀਆਂ ਵਿਖੇ ਕੀਰਤਨ ਕੀਤਾ। ਕੇਵਲ ਇਕ ਸਿੱਖ ਆਇਆ, ਪਰ ਉਸ ਨੇ ਲਗਨ ਨਾਲ ਗੁਰੂ ਸਾਹਿਬ ਨੂੰ ਹਾਜ਼ਰ-ਨਾਜ਼ਰ ਜਾਣ ਕੇ ਕੀਰਤਨ ਸੁਣਿਆ। |
| 4 ਦਸੰਬਰ, 1929 | ਭੈਣੀ ਸਾਹਿਬ (ਜ਼ਿਲ੍ਹਾ ਲੁਧਿਆਣਾ) ਅਨੰਦ ਕਾਰਜ ਤੇ ਗਏ। ਗੁਰ-ਮਰਿਯਾਦਾ ਅਨੁਸਾਰ ਅਨੰਦ ਕਾਰਜ ਹੋਇਆ। ਨਾਮਧਾਰੀ ਮੁਖੀ ਬਾਬਾ ਪ੍ਰਤਾਪ ਸਿੰਘ ਜੀ ਨੇ ਬਹੁਤ ਪਿਆਰ ਕੀਤਾ ਤੇ ਸਤਿਕਾਰ ਪੂਰਵਕ ਕੀਰਤਨ ਵੀ ਸੁਣਿਆ। ਅਨੰਦ ਕਾਰਜ ਵਾਲੇ ਧੋਤਾ ਪਰਿਵਾਰ ਸਰਦਾਰ ਕਰਤਾਰ ਸਿੰਘ ਸਾਰੇ ਸਿੰਘ ਸਭੀਏ ਸਨ। ਬਾਬਾ ਪ੍ਰਤਾਪ ਸਿੰਘ ਜੀ ਦੂਰ ਦ੍ਰਿਸ਼ਟੀ ਤੇ ਵਿਸ਼ਾਲ ਹਿਰਦੇ ਦਾ ਨਮੂਨਾ ਸਨ। |
| 13 ਜਨਵਰੀ, 1931 | ਮੁਕਤਸਰ ਮੇਲੇ ਤੇ ਬਾਬਾ ਪ੍ਰਤਾਪ ਸਿੰਘ ਜੀ ਵੀ ਗਏ ਹੋਏ ਸਨ। ਉਨ੍ਹਾਂ ਨੇ ਉਚੇਚਾ ਆਖ ਕੇ ਤਾਊਸ ਸੁਣਿਆ ਤੇ ਬਹੁਤ ਪ੍ਰਸੰਨ ਹੋਏ। (ਤਾਊਸ – ਤੰਤੀ ਸਾਜ਼-ਭਾਈ ਸਾਹਿਬ ਆਪ ਵਜਾਂਦੇ ਸਨ।) |
| 22 ਜਨਵਰੀ, 1931 | ਸੰਤ ਬਾਬਾ ਕਰਤਾਰ ਸਿੰਘ ਜੀ ਨੇ ਤਾਊਸ ਸਿਖਣਾ ਸ਼ੁਰੂ ਕੀਤਾ। |

31 ਅਕਤੂਬਰ, 1931 — ਸੰਤ ਬਾਬਾ ਵਸਾਖਾ ਸਿੰਘ ਜੀ ਵੜੈਚੀਂ ਆਏ। ਅਜ ਬਾਬਾ ਸਾਵਣ ਸਿੰਘ (ਰਾਧਾਸੁਆਮੀ) ਨਾਲ ਚੰਗੀ ਬਹਿਸ ਹੋਈ। ਉਸ ਦੇ ਚੇਲੇ ਬਹੁਤ ਕ੍ਰੋਧੀ ਸਨ ਤੇ ਗੁਰਬਾਣੀ ਦੀਆਂ ਗਲਤ ਤੁਕਾਂ ਬੋਲਦੇ ਸਨ। ਬਾਬਾ ਸਾਵਣ ਸਿੰਘ ਸਿਆਣਾ ਦੁਨੀਆਦਾਰ ਤੇ ਹੁਸ਼ਿਆਰ ਹੈ।

4 ਜਨਵਰੀ, 1932 — ਭਾਈ ਸਾਹਿਬ ਭਾਈ ਕਾਹਨ ਸਿੰਘ ਜੀ ਨੂੰ ਮਹਾਰਾਜ ਸਾਹਿਬ ਨੇ ਬੁਲਾਇਆ। ਅਜ ਉਨ੍ਹਾਂ ਨੇ ਮਹਿਲਾਂ ਵਿਚ ਮਹਾਨ ਕੋਸ਼ ਭੇਟਾ ਕੀਤਾ! ਇਹ ਇਕ ਦਿਲਚਸਪ ਕਥਾ ਹੈ।

31 ਦਸੰਬਰ, 1932 — ਸਰਦਾਰ ਬਖਸ਼ੀਸ਼ ਸਿੰਘ ਦੇ ਘਰ ਸ੍ਰੀਮਾਨ ਮਾਸਟਰ ਤਾਰਾ ਸਿੰਘ ਦੇ ਸਪੁਤਰ ਦੇ ਅਨੰਦ ਕਾਰਜ ਸਮੇਂ ਕੀਰਤਨ ਕੀਤਾ।

13 ਜਨਵਰੀ, 1938 — ਮਹਾਰਾਜਾ ਫ਼ਰੀਦਕੋਟ ਦਾ ਅਨੰਦ ਕਾਰਜ। ਭਰੋਲੀ ਵਾਲੇ ਸਰਦਾਰਾਂ ਦੇ ਘਰ ਕੀਤਾ। ਨਿਯਮ ਭਾਈ ਸਾਹਿਬ ਭਾਈ ਅਰਜਨ ਸਿੰਘ ਜੀ ਬਾਗੜੀਆ ਵਾਲਿਆਂ ਨੇ ਸੁਣਾਏ।

28 ਮਈ, 1933 — ਲਾਹੌਰ, ਸ਼ਹੀਦੀ ਜੋੜ-ਮੇਲਾ ਗੁਰਪੁਰਬ ਸਮੇਂ ਰਾਤ ਦੇ ਦੀਵਾਨ ਵਿਚ ਤਿੰਨ ਸੁਰਾਂ ਦੀ ਮਾਲ ਸਿਰੀ ਰਾਗ ਗਾਇਆ। ਵਡੇ-ਵਡੇ ਰਬਾਬੀ ਸੁਣ ਕੇ ਅਸਚਰਜ ਰਹਿ ਗਏ। ਬੜਾ ਪਿਆਰ ਤੇ ਪ੍ਰਸੰਸਾ ਮਿਲੀ।

26 ਨਵੰਬਰ, 1939 — ਪੰਡਤ ਕਰਤਾਰ ਸਿੰਘ ਦਾਖਾ ਨਾਲ ਬਹੁਤ ਪਿਆਰ ਹੈ। ਉਨ੍ਹਾਂ ਦੀ ਲੜਕੀ ਤੇ ਲੜਕੇ ਦੀ ਸ਼ਾਦੀ ਤੇ ਕੀਰਤਨ ਦੀ ਸੇਵਾ ਕੀਤੀ।

1 ਅਕਤੂਬਰ, 1944 — 16 ਅੱਸੂ, ਅੰਮ੍ਰਿਤਸਰ, ਪਹਿਲੀ ਰਾਗੀ ਕਾਨਫਰੰਸ ਦੀ ਪ੍ਰਧਾਨਗੀ ਕੀਤੀ।

ਉਪਰੋਕਤ ਤਾਰੀਖਾਂ ਬਾਰੇ ਦਿਤੇ ਸਮਾਚਾਰਾਂ ਤੋਂ ਭਾਈ ਸਾਹਿਬ ਦਾ ਆਤਮਿਕ, ਸੰਗੀਤਕ, ਸਮਾਜਿਕ ਤੇ ਪੰਥ ਵਿਚ ਵਿਚਰਨ ਦਾ ਵਿਸ਼ਾਲ ਪੱਧਰ ਪਤਾ ਲਗਦਾ ਹੈ। ਉਨ੍ਹਾਂ ਦੇ ਸੰਪਰਕ ਵਿਚ ਆਉਣ ਵਾਲੀਆਂ ਹਸਤੀਆਂ ਦੁਆਲੇ ਸਮਕਾਲੀ ਇਤਿਹਾਸ ਘੁੰਮਦਾ ਹੈ। ਜਿਹੜਾ ਅਦਬ, ਆਦਰ, ਮਾਣ ਤੇ ਪ੍ਰਸਿੱਧੀ ਭਾਈ ਸਾਹਿਬ ਨੂੰ ਗੁਰਬਾਣੀ ਕੀਰਤਨ ਤੇ ਆਪਣੇ ਉਚੇ ਆਚਰਣ ਸਦਕਾ ਪ੍ਰਾਪਤ ਹੋਈ, ਉਹ ਕਿਸੇ ਮਹਾਰਾਜੇ ਤੋਂ ਘੱਟ ਨਹੀਂ ਸੀ, ਸਗੋਂ ਉਨ੍ਹਾਂ ਕੋਲ ਆਤਮਿਕ ਅਨੰਦ ਦੀ ਉਹ ਵਡੀ ਦਾਤ ਸੀ, ਜਿਹੜੀ ਵਡੇ ਤੋਂ ਵਡੇ ਵਿਅਕਤੀ ਲਈ ਵੀ ਰਸ਼ਕ ਦਾ ਕਾਰਨ ਹੋ ਸਕਦੀ ਹੈ। ਰਾਗੀ ਦੇ ਰੂਪ ਵਿਚ ਉਹ ਰਾਜ-ਯੋਗੀ ਸਨ।



# ਕੀਰਤਨ ਅਤੇ ਕੀਰਤਨੀਏ

**ਭਾਈ ਅਸ਼ੋਕ ਸਿੰਘ ਬਾਗੜੀਆ**

ਸਿੱਖ ਧਰਮ ਵਿਚ ਕੀਰਤਨ ਹੀ ਇਕ ਵਾਹਦ ਅਬਾਦਤ ਦਾ ਤਰੀਕਾ ਹੈ। ਜਿਸ ਰਾਹੀਂ ਮਨ ਅਕਾਲ ਪੁਰਖ ਦੇ ਚਰਨਾਂ ਵਿਚ ਜੋੜਨਾ ਹੁੰਦਾ ਹੈ। ਨਿਰੰਕਾਰ ਦੀ ਉਪਾਸਨਾ ਸਿਰਫ਼ ਸ਼ਬਦ ਰਾਹੀਂ ਹੀ ਕਰਨੀ ਹੈ। ਸ਼ਬਦ ਦਾ ਵੀ ਕੋਈ ਆਕਾਰ ਨਹੀਂ। ਐਸੀ ਮੁਸ਼-ਕਲ ਅਵਸਥਾ ਵਿਚ ਰਾਗੀ ਸਿੰਘਾਂ ਦਾ ਰੋਲ ਅਹਿਮ ਬਣ ਜਾਂਦਾ ਹੈ। ਸੰਗਤ ਦੇ ਮਨ ਇਕਾਗਰ ਕਰਨੇ ਔਰ ਸਤਿਗੁਰ ਦੇ ਚਰਨਾ ਨਾਲ ਲੀਨ ਕਰਨ ਵਿਚ ਸਹਾਈ ਹੋਣਾ। ਇਸ ਲਈ ਰਾਗੀ ਸਿੰਘ ਉਚੇ ਆਚਾਰ, ਸਾਧਨਾ, ਸੁਰਤੀ ਤੇ ਜੀਵਨ ਵਾਲੇ ਹੋਣੇ ਜ਼ਰੂਰੀ ਹਨ। ਐਸੀ ਉਚ ਅਵਸਥਾ ਅਤੇ ਕਰਨੀ ਵਾਲੇ ਸਨ ਬਾਬਾ ਜਵਾਲਾ ਸਿੰਘ ਜੀ ਸੈਦਪੁਰ ਵਾਲੇ (ਕਪੂਰਥਲਾ)।

ਬਾਬਾ ਜਵਾਲਾ ਸਿੰਘ ਜੀ (ਰਾਗੀ) ਦਾ ਨਾਮ ਸੁਣਦਿਆਂ ਹੀ ਅਦਬ ਨਾਲ ਸੀਸ ਝੁਕ ਜਾਂਦਾ ਹੈ। ਇਸ ਦੀ ਵਜ੍ਹਾ ਇਕ ਐਸਾ ਮੌਕਾ ਹੈ, ਜਦਕਿ ਮੈਂ ਆਪਣੇ ਦਾਦਾ ਭਾਈ ਸਾਹਿਬ ਭਾਈ ਅਰਜਨ ਸਿੰਘ (ਬਾਗੜੀਆ) ਨਾਲ ਇਕ ਦਿਨ ਸ਼ਿਮਲੇ ਵਿਖੇ ਮਜੀਠਾ ਹਾਊਸ ਸੁਭਾ ਸਵੇਰੇ ਆਸਾ ਦੀ ਵਾਰ ਸੁਨਣ ਗਏ। ਉਸ ਵਕਤ ਦੀ ਇਕ ਤੁਕ ਅਜੇ ਤੱਕ ਮਨ ਵਿਚ ਵਸੀ ਹੋਈ ਹੈ। "ਪਿਰ ਪ੍ਰਦੇਸ ਸਿਧਾਏ"

ਉਸ ਵਕਤ ਨਾ ਰਾਗ ਦੀ ਸੋਝੀ ਸੀ ਤੇ ਨਾ ਹੀ ਸ਼ਬਦ ਦਾ ਅਭਿਆਸ। ਬਹੁਤ ਦੇਰ ਬਾਦ ਪਤਾ ਲਗਿਆ ਕਿ ਉਸ ਦਿਨ ਸੰਗਰਾਦ ਸੀ ਸਾਵਣ ਦੀ ਔਰ ਇਹ ਸ਼ਬਦ ਰਾਗ ਮਲਾਰ ਵਿਚ ਗੁੰਦਿਆ ਹੋਇਆ ਸੀ। ਉਸ ਦਾ ਪਰਭਾਵ ਅੱਜ ਛੱਕ ਮਨ ਤੇ ਪਿਆ ਹੋਇਆ ਹੈ।

ਦਾਦਾ ਜੀ ਤੋਂ ਬਾਦ ਬਹੁਤ ਦਫ਼ਾ ਪਿਤਾ ਜੀ ਦੇ ਵਕਤ ਵੀ ਬਾਬਾ ਜੀ ਨਾਲ ਮੇਲ ਮਿਲਾਪ ਹੁੰਦਾ ਰਿਹਾ। ਜਿੰਨੀ ਵਾਰ ਮਿਲਦੇ ਹੋਰ ਸਤਿਕਾਰ ਮਨ ਵਿਚ ਪੈਦਾ ਹੁੰਦਾ, ਵਧਦਾ।

ਬਾਬਾ ਜਵਾਲਾ ਸਿੰਘ ਜੀ ਉਹਨਾਂ ਮੁਢਲੇ ਖਿਆਲਾਂ ਦੇ ਸਿੰਘਾਂ ਵਿਚੋਂ ਸਨ ਜਿਨ੍ਹਾਂ ਨੇ ਕੀਰਤਨ ਦੀ ਵਿਦਿਆ ਤੇ ਕਲਾ ਦੇ ਨਾਲ ਨਾਲ ਸਿਖੀ ਦਾ ਪ੍ਰਚਾਰ ਵੀ ਤਨ, ਮਨ, ਧਨ ਨਾਲ ਕੀਤਾ। ਸਿੰਘ ਸਭਾ ਲਹਿਰ ਵਿਚ ਆਪ ਦੀ ਦੇਣ ਵੱਡਮੁੱਲੀ ਹੈ। 1912 ਵਿਚ ਆਪ ਨੇ ਆਪਣੇ ਪਿੰਡ ਸੈਦਪੁਰ ਵਿਚ ਅੰਮ੍ਰਿਤ ਪ੍ਰਚਾਰ ਹਿੱਤ ਬਹੁਤ ਵੱਡਾ ਦੀਵਾਨ ਕੀਤਾ। ਫਿਰ

ਜਦ ਦੁਬਾਰਾ 1913 ਵਿਚ ਦੀਵਨ ਕਰਨ ਦਾ ਉਪਰਾਲਾ ਕੀਤਾ ਤਾਂ 'ਬ੍ਰਾਹਮਣਵਾਦ' ਸਿੱਖੀ ਵਿਰੋਧੀ ਅਨਸਰਾਂ ਨੇ ਇਲਾਕੇ ਵਿਚ ਇਸ ਦੀ ਵਿਰੋਧਤਾ ਕੀਤੀ। ਪਰੰਤੂ ਬਾਬਾ ਜੀ ਨੇ ਹਿੰਮਤ ਨਹੀਂ ਛੱਡੀ ਤੇ ਮਹਾਰਾਜਾ ਕਪੂਰਥਲਾ ਦੇ ਕੁਝ ਕਾਰਕੁੰਨਾਂ ਨਾਲ ਸਲਾਹ ਮਸ਼ਵਰਾ ਕਰਕੇ ਆਪ ਨੇ ਇਹ ਦੀਵਾਨ ਪਹਿਲਾਂ ਨਾਲੋਂ ਵੀ ਜ਼ਿਆਦਾ ਧੂਮ ਧਾਮ ਨਾਲ ਕੀਤਾ। ਸਿੱਖੀ ਪ੍ਰਚਾਰ ਹੋਇਆ। ਬਹੁਤ ਗਿਣਤੀ ਵਿਚ ਸਿੰਘ ਅੰਮ੍ਰਿਤ ਪਾਨ ਕਰਕੇ ਗੁਰੂ ਦੇ ਲੜ ਲਗੇ।

ਆਪ ਹਰ ਮਹੱਤਵਪੂਰਨ ਦੀਵਾਨ ਵਿਚ ਸ਼ਾਮਲ ਹੁੰਦੇ। 3 ਫਰਵਰੀ 1928 ਨੂੰ ਜਦ ਮਹਾਰਾਜਾ ਫਰੀਦਕੋਟ ਵਲੋਂ ਗੁਰੂ ਗਰੰਥ ਸਾਹਿਬ ਦਾ ਟੀਕਾ ਤਿਆਰ ਹੋਇਆ ਤਾਂ ਮਹਲਾਂ ਵਿਚ ਕੀਰਤਨ ਬਾਬਾ ਜਵਾਲਾ ਸਿੰਘ ਜੀ ਨੇ ਕੀਤਾ। 25 ਦਸੰਬਰ 1931 ਵਿਚ ਮਹੰਤ ਬਾਬਾ ਬਿਸ਼ਨ ਸਿੰਘ ਨੇ ਆਪਨੂੰ ਡੇਰਾ ਬਾਬਾ ਅਜੈਪਾਲ ਸਿੰਘ (ਨਾਭਾ) ਵਲੋਂ ਸਿਰੋਪਾ ਦੇ ਕੇ ਸਨਮਾਨ ਕੀਤਾ।

13 ਫਰਵਰੀ, 1933 ਨੂੰ ਜਦ ਮਹਾਰਜਾ ਹਰਿੰਦਰ ਸਿੰਘ ਜੀ ਵਾਲੀਏ ਫਰੀਦਕੋਟ ਦੇ ਅਨੰਦ ਕਾਰਜ ਦੀ ਰਸਮ ਭਾਈ ਸਾਹਿਬ ਅਰਜਨ ਸਿੰਘ ਬਾਗੜੀਆ ਨੇ ਅਦਾ ਕੀਤੀ। ਉਸ ਵਕਤ ਕੀਰਤਨ ਬਾਬਾ ਜਵਾਲਾ ਸਿੰਘ ਜੀ ਨੇ ਹੀ ਕੀਤਾ।

3 ਅਕਤੂਬਰ, 1933 ਨੂੰ ਸਰਦਾਰ ਮੁਕੰਦ ਸਿੰਘ ਰਈਸ ਦੇ ਲੜਕੇ ਦੀ ਸ਼ਾਦੀ ਤੇ ਕੀਰਤਨ ਬਾਬਾ ਜੀ ਨੇ ਕੀਤਾ। ਅਨੰਦ ਕਾਰਜ ਦੀ ਰਸਮ ਭਾਈ ਸਾਹਿਬ ਅਰਜਨ ਸਿੰਘ ਨੇ ਅਦਾ ਕੀਤੀ ਤੇ ਭੋਗ ਪਾਠ ਗੁਰੂ ਗਰੰਥ ਸਾਹਿਬ ਦਾ ਨਾਭੇ ਵਾਲੇ ਭਾਈ ਸਾਹਿਬ ਭਾਈ ਕਾਹਨ ਸਿੰਘ ਜੀ ਨੇ ਪਾਇਆ।

ਜਦ ਗੁਰਦੁਆਰਾ ਬੇਰ ਸਾਹਿਬ ਦੀ ਨੀਂਹ ਪੱਥਰ ਰੱਖਣ ਲਈ ਮਹਾਰਾਜਾ ਜਗਜੀਤ ਸਿੰਘ ਜੀ ਨੇ ਭਾਈ ਸਾਹਿਬ ਅਰਜਨ ਸਿੰਘ ਨੂੰ ਸੱਦਿਆਂ ਤੱਦ ਪੰਜ ਪਿਆਰਿਆਂ ਵਿਚ ਬਾਬਾ ਜਵਾਲਾ ਸਿੰਘ ਜੀ ਵੀ ਸਨ।

2, 3, 4, ਮਾਰਚ, 1944 ਵਿਚ ਸ੍ਰ: ਹਰਚਰਨ ਜੀ ਜੇਜੀ ਦੇ ਸੱਦੇ ਤੇ ਘੱਗਰ ਦਰਿਆ ਦੇ ਕੰਢੇ ਤੇ ਗੁਰਦੁਆਰਾ ਮਕਰੋੜ ਗੰਜ ਦੀ ਨੀਂਹ ਰੱਖਣ ਵਾਲੇ ਪੰਜ ਪਿਆਰਿਆਂ ਵਿਚ ਬਾਬਾ ਜੀ ਸਨ।

ਜਨਵਰੀ, 1932 ਵਿਚ ਭਾਈ ਸਾਹਿਬ ਕਾਹਨ ਸਿੰਘ ਨਾਭਾ ਕਪੂਰਥੱਲੇ ਗਏ ਮਹਾ-ਰਾਜਾ ਪਾਸ ਤਾਂ ਬਾਬਾ ਜੀ ਨੂੰ ਉਚੇਚੇ ਬੁਲਾ ਕੇ ਕੀਰਤਨ ਸੁਣਿਆ। ਆਪਣੀ ਲੰਬੀ ਘਾਲਣਾ ਨਾਲ ਤਿਆਰ ਕੀਤਾ "ਮਹਾਨ ਕੋਸ਼" ਬਾਬਾ ਜੀ ਨੂੰ ਪੇਸ਼ ਕੀਤਾ ਤੇ ਮਹਾਰਾਜ ਕਪੂਰਥੱਲਾ ਨੂੰ ਕਿਹਾ ਕਿ ਉਹ ਵਡਭਾਗੀ ਹਨ ਜਿਨ੍ਹਾਂ ਦੀ ਰਿਆਸਤ ਵਿਚ ਬਾਬਾ ਜੀ ਵਰਗੇ ਵਿਦਵਾਨ ਤੇ ਉਚ ਜੀਵਨ ਵਾਲੇ ਸੱਜਣ ਹਨ।

ਇਸ ਤਰ੍ਹਾਂ ਗੁਰਸਿਖੀ ਦਾ ਫੈਲਾਓ ਕਰਕੇ ਆਪਣਾ ਜੀਵਨ ਸਫ਼ਲ ਕਰ ਗਏ ਔਰ ਹਜ਼ਾਰਾਂ ਪ੍ਰਾਣੀਆਂ ਨੂੰ ਗੁਰੂ ਦੇ ਲੜ ਲਗਾ ਗਏ।

ਪੰਥ ਦੀ ਐਨੀ ਸੇਵਾ ਕਰਦਿਆਂ ਆਪ ਆਪਣੀ ਜਗਾ ਆਪ ਜੈਸੇ ਹੀ ਸਪੂਤ ਪੰਥ ਦੀ ਸੇਵਾ ਵਿਚ ਅਰਪਨ ਕਰ ਗਏ। ਮੇਰਾ ਭਾਵ ਭਾਈ ਸਾਹਿਬ ਗੁਰਚਰਨ ਸਿੰਘ ਜੀ ਔਰ ਭਾਈ ਸਾਹਿਬ ਅਵਤਾਰ ਸਿੰਘ ਜੀ ਤੋਂ ਹੈ ਜਿਨ੍ਹਾਂ ਦੇ ਨਾਲ ਇਹਨਾ ਦਾ ਬਰਖੁਰਦਾਰ ਭਾਈ ਸਵਰਨ ਸਿੰਘ ਜੀ ਜੋ ਆਪਣੇ ਬਜ਼ੁਰਗਾਂ ਦੇ ਨਕਸ਼ੇ ਕਦਮ ਤੇ ਚਲਦੇ ਹੋਏ ਪੰਥ ਸੇਵਾ ਸਿਰਫ਼ ਹਿੰਦੁਸਤਾਨ ਜਾਂ ਪੰਜਾਬ ਵਿਚ ਹੀ ਨਹੀਂ ਬਲਕਿ ਅਮਰੀਕਾ, ਬਰਤਾਨੀਆਂ, ਕੈਨੇਡਾ ਆਦਿਕ ਬਾਹਰ ਦੇ ਮੁਲਕਾਂ ਵਿਚ ਵੀ ਪਰਚਾਰ ਕਰ ਰਹੇ ਹਨ।

ਪੰਥ ਦੇ ਦਰਦ ਤੇ ਸਿਖੀ ਦਾ ਪ੍ਰੇਮ ਆਪਨੂੰ ਵਿਰਾਸਤ ਵਿਚ ਮਿਲਿਆ ਹੈ। ਸਿਖੀ ਦੀ ਸਾਝ ਦੀ ਇਕ ਵੱਡੀ ਮਿਸਾਲ ਹੈ ਜੋ ਭਾਈ ਸਾਹਿਬ ਗੁਰਚਰਨ ਸਿੰਘ ਅਰ ਭਾਈ ਸਾਹਿਬ ਅਵਤਾਰ ਸਿੰਘ ਜੀ ਨੇ ਗੁਰਮਤ ਦੇ ਕੀਰਤਨ ਦੀਆਂ ਪੁਰਾਤਨ ਬੰਦਿਸ਼ਾਂ ਤੇ ਰੀਤਾਂ ਕੋਈ 500 ਦੇ ਕਰੀਬ, ਇਕ ਕਿਤਾਬ 'ਗੁਰਬਾਣੀ ਸੰਗੀਤ ਪ੍ਰਾਚੀਨ ਰੀਤ ਰਤਨਾਵਲੀ'' ਵਿਚ ਨੁਟੇਸ਼ਨ ਕਰਕੇ ਲਿਖਕੇ ਅਰ ਗਾਇਨ ਕਰਕੇ ਟੇਪ ਬਣਾ ਕੇ ਪੰਜਾਬੀ ਯੂਨੀਵਰਸਿਟੀ ਪਟਿ-ਆਲਾ ਦੇ ਸਹਿਯੋਗ ਨਾਲ ਛਾਪੀ ਹੈ। ਇਹ ਪਹਿਲੀ ਵਾਰ ਹੈ ਕਿ ਕਿਸੇ ਕਲਾਕਾਰ ਨੇ ਆਪਣੀ ਕਲਾ ਪੰਥ ਨੂੰ ਸਮੱਰਪਨ ਕੀਤੀ ਹੈ। ਨਹੀਂ ਤਾਂ ਪੁਰਾਣਾ ਰਿਵਾਜ ਤੇ ਆਪਣੀ ਕਲਾ ਆਪਣਾ ਹੁਨਰ ਚਿੱਤਾ ਵਿਚ ਹੀ ਭਸਮ ਕਰ ਦੇਣ ਦਾ ਹੁੰਦਾ ਹੈ।

ਕੀਰਤਨ ਕਲਾ ਆਮ ਰਾਗ ਵਿਦਿਆ ਨਾਲੋਂ ਵੱਖ ਅਤੇ ਉਚੀ ਹੈ। ਮਿਸਾਲ ਦੇ ਤੌਰ ਤੇ ਸੋਗ ਸਭਾ ਵਿਚ ਪੜਨ ਵਾਲਾ ਅਲਾਹਣੀਆਂ ਵੀ ਵਡਹੰਸ ਵਿਚ ਹੈਨ ਤੇ ਖੁਸ਼ੀ ਦੇ ਪਰਤੀਕ ਘੋੜੀਆਂ ਦੇ ਸ਼ਬਦ ਵੀ। ਇਕੋ ਰਾਗ ਵਿਚ ਗਾਉਂਦਿਆਂ ਮਹੌਲ ਵੱਖ ਰਖਣਾ, ਕਰਨਾ ਇਹ ਗੁਰਮਿਤ ਸੰਗੀਤ ਦੀ ਮਹਾਨਤਾ ਹੈ ਜੋ ਹੋਰ ਕਿਸੇ ਵੀ ਸੰਗੀਤ ਪ੍ਰਣਾਲੀ ਵਿਚ ਨਹੀਂ ਮਿਲਦੀ। ਇਸ ਕਲਾ ਦੇ ਧਨੀ ਹੈਨ ਇਹ ਭਾਈ ਸਾਹਿਬਾਨ। ਹਰ ਗਾਇਨ ਕਰਨ ਵਾਲਾ ਇਸ ਬਾਰੀਕੀ ਤੱਕ ਨਹੀਂ ਅਪੜ ਸਕਦਾ ' ਕਲਾ ਹੁਨਰ ਦਾ ਵੈਰੀ ਹੈ ਅਭਿਮਾਨ। ਪ੍ਰੰਤੂ ਪਿਛਲੇ ਐਨੇ 30 ਵਰਿਆਂ ਦੇ ਮੇਲ ਵਿਚ ਇਕ ਪਲ ਭੀ ਐਸਾ ਨਜ਼ਰ ਨਹੀਂ ਪੈਂਦਾ ਜਦ ਕਿ ਕਲਾ ਨੇ ਇਨਸਾਨੀਅਤ ਉਪਰ ਗਲਬਾ ਪਾਇਆ ਹੋਵੇ। ਮਿਠਤ ਨੀਵੀਂ ਨਾਨਕਾ, ਗੁਣ ਚੰਗਿਆਈਆਂ ਤੱਤ।'' ਇਹਨਾ ਦੇ ਜੀਵਨ ਦਾ ਧੁਰਾ ਹੈ।

ਸੰਨ 8 ਜੂਨ 1980 ਵਿਚ ਆਲ ਇੰਡੀਆ ਕੌਂਸਲ ਫ਼ਾਰ ਸਿੱਖ ਅਫੇਅਰਜ਼ ਨੇ ਪੁਰਾ-ਤਨ ਕੀਰਤਨ ਦਾ ਇਕ ਮੁਕਾਬਲਾ ਕਮਾਨੀ ਹਾਲ (ਦਿੱਲੀ) ਵਿਚ ਕਰਵਾਇਆ। ਜਿਸ ਦੇ ਜੱਜਾਂ ਪੰਡਤ ਦਲੀਪ ਚੰਦਰ ਬੇਦੀ, ਭਾਈ ਪ੍ਰਤਾਪ ਸਿੰਘ ਜੀ ਦੇ ਨਾਲ ਦਾਸ ਭੀ ਸ਼ਾਮਲ ਸੀ। ਉਸ ਵਿਚ ਭਾਈ ਸਾਹਿਬ ਅਵਤਾਰ ਸਿੰਘ ਗੁਰਚਰਨ ਸਿੰਘ ਜੀ ਦੇ ਜੱਥੇ ਨੂੰ ਅਵਲ ਨੰਬਰ ਤੇ ਰਖਿਆ ਸੀ। 2100/-ਰੁਪੈ ਦਾ ਫੱਸਟ ਇਨਾਮ ਦਿਤਾ।

ਉਸ ਤੋਂ ਬਾਦ ਫਿਰ 25-4-83 ਵਿਚ ਇਥੇ ਗੋਲਡਨ ਜੁਬਲੀ ਹਾਲ ਵਿਚ ਕੀਰਤਨ ਦਰਬਾਰ ਹੋਇਆ ਜਿਸ ਵਿਚ ਰਾਸ਼ਟਰਪਤੀ ਗਿਆਨੀ ਜ਼ੈਲ ਸਿੰਘ ਜੀ ਦੇ ਹੱਥੋਂ ਆਪ ਨੂੰ ਸਨਮਾਨ ਦਿਵਾਇਆ ਗਿਆ।

ਐਸੇ ਗੁਰਸਿਖੀ ਜੀਵਨ ਵਾਲੇ ਕੀਰਤਨੀਆਂ ਦੀ ਪੰਥ ਨੂੰ ਹਮੇਸ਼ਾ ਜ਼ਰੂਰਤ ਰਹੀ ਹੈ।

ਪ੍ਰੰਤੂ ਅਜ ਦੇ ਮਹੌਲ ਵਿਚ ਹੋਰ ਭੀ ਜ਼ਰੂਰੀ ਹੋ ਗਿਆ ਹੈ ਸਾਡੇ ਰਾਗੀ ਸਿੰਘ, ਪ੍ਰਚਾਰਕ ਸਿਰਫ਼ ਸ਼ਬਦਾਂ ਦੇ ਧਨੀ ਹੀ ਨਾ ਹੋਣ ਉਹਨਾਂ ਦੇ ਆਪਣੇ ਜੀਵਨ, ਮਰਿਆਦਾ ਅਤੇ ਰਹਿਤ ਦਾ ਅਸਰ ਸੰਗਤ ਤੇ ਪੈਂਦਾ ਹੈ।

ਐਸੇ ਜੀਵਨ, ਮਰਿਆਦਾ ਤੇ ਸਿਦਕ ਵਾਲੇ ਭਾਈ ਗੁਰਚਰਨ ਸਿੰਘ, ਭਾਈ ਅਵਤਾਰ ਸਿੰਘ, ਭਾਈ ਸਵਰਨ ਸਿੰਘ ਹੈਨ ਸਵਰਗਵਾਸੀ ਬਾਬਾ ਜਵਾਲਾ ਸਿੰਘ ਜੀ ਦੀ ਦੇਣ ਸਿੱਖ ਪੰਥ ਪ੍ਰਤੀ। ਇਹ ਸੁਭਾਗ ਵਿਰਲੀਆਂ ਹਸਤੀਆਂ ਨੂੰ ਹੀ ਹੁੰਦਾ ਹੈ।



# ਭਾਈ ਸਾਹਿਬ ਭਾਈ ਜਵਾਲਾ ਸਿੰਘ ਜੀ ਰਾਗੀ

**ਬਾਵਾ ਪ੍ਰਮਜੀਤ ਸਿੰਘ ਜੀ ਜਲੰਧਰ ਮਾਡਲ ਟਾਊਨ**

ਗੁਰੂ ਘਰ ਦੀ ਸੇਵਾ ਮਹਾਨ ਸੇਵਾ ਹੈ ਜੋ ਕਿਸੇ ਖੁਸ਼-ਕਿਸਮਤ ਨੂੰ ਹੀ ਵਾਹਿਗੁਰੂ ਵਲੋਂ ਬਖਸ਼ਿਸ਼ ਕੀਤੀ ਜਾਂਦੀ ਹੈ ਅਤੇ ਉਹਨਾਂ ਪਰਵਾਰਾਂ ਦੀ ਖੁਸ਼ਕਿਸਮਤੀ ਤਾਂ ਅਥਾਹ ਹੈ ਜੋ ਪਰਵਾਰ ਨਸਲ-ਦਰ-ਨਸਲ ਗੁਰੂ ਘਰ ਦੀ ਸੇਵਾ ਵਿਚ ਲਗੇ ਹੋਏ ਨੇ। ਇਸੇ ਤਰ੍ਹਾਂ ਦੇ ਪਰਵ੍ਹਾਰ ਵਿਚੋਂ ਭਾਈ ਸਾਹਿਬ ਭਾਈ ਜਵਾਲਾ ਸਿੰਘ ਜੀ ਹੋਏ ਸਨ। ਜਿਹਨਾਂ ਨੇ ਆਪਣੇ ਜੀਵਨ ਦੇ 60 ਸਾਲ ਗੁਰਬਾਣੀ ਦਾ ਮਨੋਹਰ ਕੀਰਤਨ ਕਰਦਿਆਂ ਬਤੀਤ ਕੀਤੇ।

ਭਾਈ ਸਾਹਿਬ ਜੀ ਦੇ ਬਜ਼ੁਰਗ ਸ੍ਰੀ ਗੋਇੰਦਵਾਲ ਸਾਹਿਬ ਦੇ ਲਾਗੇ ਫਤਿਆਬਾਦ ਦੇ ਵਸਨੀਕ ਸਨ ਤੇ ਉਨ੍ਹਾਂ ਨੂੰ ਧੰਨ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਪਾਸੋਂ ਗੁਰਸਿੱਖੀ ਦੀ ਦਾਤ ਪ੍ਰਾਪਤ ਹੋਈ ਸੀ ਭਾਈ ਸਾਹਿਬ ਜੀ ਦੀਆਂ ਚਾਰ ਪੰਜ ਪੁਸ਼ਤਾ ਪਹਿਲੇ ਬਜ਼ੁਰਗ ਫਤਿਆਬਾਦ ਤੋਂ ਨਗਰ ਸੈਦਪੁਰ ਆਣ ਵਸੇ ਸਨ ਪਹਿਲੇ ਫਤਿਆਬਾਦ ਭੀ ਰਿਆਸਤ ਕਪੂਰਥਲੇ ਵਿਚ ਹੀ ਸੀ।

ਭਾਈ ਸਾਹਿਬ ਭਾਈ ਜਵਾਲਾ ਸਿੰਘ ਜੀ ਦੇ ਦਾਦਾ ਜੀ ਭਾਈ ਟਹਿਲ ਸਿੰਘ ਜੀ ਅਤੇ ਪਿਤਾ ਭਾਈ ਦੇਵਾ ਸਿੰਘ ਜੀ ਨੂੰ ਕੀਰਤਨ ਦੀ ਦਾਤ ਭੀ ਪ੍ਰਾਪਤ ਸੀ। ਇਹ ਕੀਰਤਨ ਦੀ ਦਾਤ ਕਰੀਬਨ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ ਵਕਤ ਤੋਂ ਹੀ ਇਨ੍ਹਾਂ ਦੇ ਬੰਸ ਨੂੰ ਬਖਸ਼ਿਸ਼ ਹੋਈ ਹੋਈ ਸੀ।

ਪਿਤਾ ਪੁਰਖੀ ਅਸਰ ਹੇਠ ਭਾਈ ਸਾਹਿਬ ਭਾਈ ਜਵਾਲਾ ਸਿੰਘ ਜੀ ਨੇ ਛੋਟੀ ਉਮਰ ਵਿਚ ਹੀ ਕੀਰਤਨ ਕਰਨਾ ਸਿੱਖ ਲਿਆ ਸੀ। ਭਾਈ ਸਾਹਿਬ ਨੇ ਆਪਣੇ ਜੀਵਨ ਦਾ ਇਕ ਅਸੂਲ ਬਣਾ ਲਿਆ ਸੀ ਕਿ ਉਹ ਜਦੋਂ ਵੀ ਕਿਸੇ ਗੁਰਦਵਾਰੇ ਜਾਂ ਗੁਰੂ ਅਸਥਾਨ ਦੇ ਦਰ-ਸਨਾਂ ਲਈ ਜਾਣਗੇ ਆਪਣੀ ਹਾਜ਼ਰੀ ਉਹ ਕੀਰਤਨ ਕਰਕੇ ਹੀ ਲਾਉਣਗੇ।

ਭਾਈ ਸਾਹਿਬ ਭਾਈ ਜਵਾਲਾ ਸਿੰਘ ਜੀ ਦੇ ਮਨ ਵਿਚ ਸਾਰੇ ਗੁਰੂ ਸਾਹਿਬਾਨ ਅਤੇ ਗੁਰ ਅਸਥਾਨਾਂ ਲਈ ਇਕੋ ਜਿਹਾ ਸਤਿਕਾਰ ਸੀ, ਪਰ ਸ੍ਰੀ ਗੁਰੂ ਅਮਰ ਦਾਸ ਜੀ ਅਤੇ ਉਹਨਾਂ ਦੇ ਵਸਾਏ ਨਗਰ ਸ੍ਰੀ ਗੋਇੰਦਵਾਲ ਸਾਹਿਬ ਨਾਲ ਉਹਨਾਂ ਦੀ ਲਗਨ ਕੁਝ ਜ਼ਿਆਦਾ ਹੀ ਸੀ। ਇਸ ਗੱਲ ਦੀ ਗਵਾਹੀ ਇਸ ਤਰ੍ਹਾਂ ਮਿਲਦੀ ਹੈ ਕਿ ਭਾਈ ਸਾਹਿਬ ਭਾਵੇਂ ਕਿਤੇ

ਵੀ ਹੁੰਦੇ ਉਹ ਸ੍ਰੀ ਗੁਰੂ ਅਮਰ ਦਾਸ ਜੀ ਮਹਾਰਾਜ ਦੇ ਪ੍ਰਕਾਸ਼ ਉਤੱਸਵ ਅਤੇ ਜੋਤੀ ਜੋਤਿ ਸਮਾਉਣ ਦੇ ਦੋਵਾਂ ਗੁਰਪੁਰਬਾਂ ਦੀ ਹਾਜ਼ਰੀ ਭਰਨ ਲਈ ਸ੍ਰੀ ਗੋਇੰਦਵਾਲ ਸਾਹਿਬ ਜ਼ਰੂਰ ਪਹੁੰਚਦੇ। ਉਸ ਸਮੇਂ ਦੇ ਪ੍ਰਮੁੱਖ ਭਲੇ ਸਾਹਿਬਜ਼ਾਦੇ ਭੀ ਭਾਈ ਸਾਹਿਬ ਦਾ ਬਹੁਤ ਸਤਿਕਾਰ ਕਰਿਆ ਕਰਦੇ ਸਨ ਗੁਰੂ ਕੇ ਲੰਗਰ ਲਈ ਹਮੇਸ਼ਾ ਅਪੀਲ ਭਾਈ ਸਾਹਿਬ ਜੀ ਪਾਸੋਂ ਹੀ ਕਰਵਾਈ ਜਾਂਦੀ ਸੀ ਜਿਸ ਵਿਚ ਕਿ ਭਾਈ ਸਾਹਿਬ ਖ਼ੁਦ ਭੀ ਯਥਾ ਸ਼ਕਤ ਮਾਇਆ ਭੇਂਟ ਕਰਕੇ ਗੁਰੂ ਅਮਰਦਾਸ ਸਾਹਿਬ ਦੀਆਂ ਖੁਸ਼ੀਆਂ ਪ੍ਰਾਪਤ ਕਰਦੇ ਸਨ।

ਕਈ ਵਾਰੀ ਸ੍ਰੀ ਗੋਇੰਦਵਾਲ ਸਾਹਿਬ ਦੇ ਲਾਗਿਉਂ ਲੰਘਣ ਸਮੇਂ ਵੀ ਆਪ ਗੁਰ-ਦੁਆਰਾ ਚੁਬਾਰਾ ਸਾਹਿਬ, ਗੁਰਦੁਆਰਾ ਬਾਉਲੀ ਸਾਹਿਬ ਆ ਕੇ ਕੀਰਤਨ ਕਰਦੇ, ਭਾਈ ਸਾਹਿਬ ਨੇ ਇਹ ਕਦੇ ਖ਼ਿਆਲ ਨਹੀਂ ਸੀ ਕੀਤਾ ਕਿ ਉਹਨਾਂ ਦਾ ਕੀਰਤਨ ਸ੍ਰਵਨ ਕਰਨ ਵਾਲਾ ਕੋਈ ਹੈ ਨਹੀਂ, ਸਗੋਂ ਉਹਨਾਂ ਦਾ ਵਿਸ਼ਵਾਸ ਸੀ ਕਿ ਗੁਰੂ ਅਮਰਦਾਸ ਜੀ ਮਹਾਰਾਜ ਆਪ ਉਨ੍ਹਾਂ ਦਾ ਕੀਰਤਨ ਸਰਵਨ ਕਰਦੇ ਹਨ।

ਭਾਈ ਸਾਹਿਬ ਆਪਣੀ ਨਿੱਤ ਦੀ ਕਮਾਈ ਵਿਚੋਂ ਗੁਰੂ ਘਰ ਲਈ ਦਸਵੰਧ ਕਢਦੇ।

ਭਾਈ ਸਾਹਿਬ ਭਾਈ ਜਵਾਲਾ ਸਿੰਘ ਜੀ ਨੇ ਸਿੱਖ ਪੰਥ ਦੀ ਉਨਤੀ ਲਈ ਵੱਧ ਤੋਂ ਵੱਧ ਉਪਰਾਲੇ ਕੀਤੇ, 1912-13 ਵਿਚ ਸਿੰਘ ਸਭਾ ਲਹਿਰ ਦੇ ਦੀਵਾਨ ਉਹਨਾਂ ਨੇ ਆਪਣੇ ਪਿੰਡ ਆਪਣੇ ਖਰਚੇ ਨਾਲ ਹੀ ਸਜਾਏ ਸਨ।

ਆਪ ਨੇ ਅਕਾਲੀ ਲਹਿਰ ਵਿਚ ਜੈਤੋ ਦੇ ਮੋਰਚੇ ਵਿਚ ਹਿੱਸਾ ਲਿਆ ਅਤੇ ਕੈਦ ਵੀ ਕੱਟੀ।

ਗੁਰੂ ਕੇ ਬਾਗ਼ ਦੇ ਮੋਰਚੇ ਵਿੱਚ ਵੀ ਆਪ ਨੇ ਹਿੱਸਾ ਲਿਆ।

ਨਨਕਾਣਾ ਸਾਹਿਬ ਦੇ ਸ਼ਹੀਦੀ ਸਾਕੇ ਸਮੇਂ ਉਹਨਾਂ ਨੇ ਆਪਣੀ ਹੱਥੀਂ ਸਹੀਦ ਹੋਏ ਸਿੰਘਾ ਦੇ ਸਰੀਰਾਂ ਦੇ ਟੁੱਕੜੇ ਇੱਕਠੇ ਕਰਕੇ ਉਹਨਾਂ ਦਾ ਸਸਕਾਰ ਕੀਤਾ ਸੀ ਅਤੇ ਆਪ ਹੀ ਉਥੇ ਕੀਰਤਨ ਕੀਤਾ ਸੀ। ਉਸ ਸਮੇਂ ਆਪ ਨੇ ਜੋ ਸ਼ਬਦ ਪੜ੍ਹਿਆ ਸੀ। ਉਹ ਇਹ ਸੀ:-

ਖ਼ੂਨ ਕੇ ਸੋਹਲੇ ਗਾਵੀਐ ਨਾਨਕ
ਰਤ ਕਾ ਕੁੰਗੂ ਪਾਏ ਵੇ ਲਾਲੋ॥

ਇਕ ਵਾਰ ਆਪ ਗੁਰਦੁਵਾਰਾ ਬੇਰ ਸਾਹਿਬ, ਸੁਲਤਾਨਪੁਰ ਲੋਧੀ, ਵਿਖੇ ਕੀਰਤਨ ਕਰ ਰਹੇ ਸਨ ਕਿ ਕਪੂਰਥਲੇ ਦਾ ਮਹਾਰਾਜਾ ਜਗਜੀਤ ਸਿੰਘ ਗੁਰਦੁਵਾਰੇ ਆਇਆ। ਉਸਨੇ ਮੱਥਾ ਟੇਕਿਆ ਪਰ ਪ੍ਰਸ਼ਾਦ ਆਪ ਨਾ ਲਿਆ ਬਲਕਿ ਉਸਦੇ ਪੀ.ਏ. ਸਰਦਾਰ ਜੰਗ ਬਹਾਦਰ ਸਿੰਘ ਨੇ ਲਿਆ। ਭਾਈ ਸਾਹਿਬ ਨੇ ਇਹ ਸਭ ਕੁਝ ਦੇਖਿਆ, ਉਹਨਾਂ ਦੇ ਮਨ ਨੂੰ ਬਹੁਤ ਦੁੱਖ ਹੋਇਆ। ਕੀਰਤਨ ਦੀ ਸਪਾਮਤੀ ਪਿਛੋਂ ਅਚਾਨਕ ਭਾਈ ਸਾਹਿਬ ਦੀ ਮੁਲਾਕਾਤ ਮਹਾਰਾਜਾ ਜਗਜੀਤ ਸਿੰਘ ਨਾਲ ਹੋ ਗਈ, ਭਾਈ ਸਾਹਿਬ ਨੇ ਮਹਾਰਾਜਾ ਜਗਜੀਤ ਸਿੰਘ ਨੂੰ ਕਹਿ ਹੀ ਦਿੱਤਾ ਕਿ ਜਿਸ ਗੁਰੂ ਦਰਬਾਰ ਤੋਂ ਤੁਹਾਨੂੰ ਅਤੇ ਤੁਹਾਡੇ ਵੱਡੇ ਵਡੇਰਿਆਂ ਨੂੰ ਇਹ ਰਾਜ ਭਾਗ ਪਰਾਪਤ ਹੋਇਆ ਹੈ, ਉਸੇ ਗੁਰੂ ਦਰਬਾਰ ਤੋਂ ਹੁਣ ਤੁਸੀਂ ਪਰਸ਼ਾਦ ਲੈਣ ਲਈ ਹੱਥ

ਅਗੇ ਕਰਨ ਤੋਂ ਆਪਣੀ ਹੱਤਕ ਸਮਝਦੇ ਹੋ, ਕਿਉਂ ? ਭਾਈ ਸਾਹਿਬ ਨੇ ਕਿਹਾ "ਤੁਹਾਡੇ ਬਜ਼ੁਰਗ ਸਰਦਾਰ ਕਪੂਰ ਸਿੰਘ ਜੀ, ਗੁਰੂ ਘਰ ਵਿਚ ਘੋੜਿਆਂ ਦੀ ਲਿੱਦ ਚੁੱਕਣ ਦੀ ਸੇਵਾ ਕਰਦੇ ਹੁੰਦੇ ਸਨ ਅਤੇ ਉਹਨਾਂ ਦੀ ਇਸ ਸੇਵਾ ਨੂੰ ਸਾਹਮਣੇ ਰਖ ਕੇ ਹੀ ਉਹਨਾਂ ਨੂੰ ਪੰਥ ਨੇ ਨਵਾਬੀ ਬਖਸ਼ੀ ਸੀ।

ਮਹਾਰਾਜਾ ਜਗਜੀਤ ਸਿੰਘ ਨੇ ਭਾਈ ਸਾਹਿਬ ਪਾਸੋਂ ਮਾਫ਼ੀ ਮੰਗੀ ਅਤੇ ਕਿਹਾ ਮੈਥੋਂ ਭੁੱਲ ਹੋ ਗਈ ਹੈ। ਇਸ ਘਟਨਾ ਦੇ 6 ਮਹੀਨੇ ਬਾਦ ਹੀ ਰਿਆਸਤਾਂ ਟੁੱਟ ਗਈਆਂ। ਇਕ ਦਿਨ ਮਹਾਰਾਜਾ ਜਗਜੀਤ ਸਿੰਘ ਆਪਣੇ ਸਾਥੀਆਂ ਨੌਬਤ ਰਾਏ, ਦਵਾਰਕਾ ਦਾਸ ਹੋਰਾਂ ਨਾਲ ਬੈਠਾ ਗੱਲਾਂ ਕਰ ਰਿਹਾ ਸੀ ਅਤੇ ਕਹਿ ਰਿਹਾ ਸੀ ਕਿ ਮੈਨੂੰ ਭਾਈ ਸਾਹਿਬ ਭਾਈ ਜਵਾਲਾ ਸਿੰਘ ਜੀ ਦੀ ਉਹ ਗੱਲ ਨਹੀਂ ਭੁੱਲਦੀ ਜੋ ਉਹਨਾਂ ਮੈਨੂੰ ਗੁਰਦੁਵਾਰਾ ਬੇਰ ਸਾਹਿਬ, ਸੁਲ-ਤਾਨਪੁਰ ਲੋਧੀ ਵਿਖੇ ਕਹੀ ਸੀ।

ਹਰ ਸਾਲ ਦੀ ਤਰ੍ਹਾਂ ਹੀ 1952 ਵਿਚ ਭਾਈ ਸਾਹਿਬ ਭਾਈ ਜਵਾਲਾ ਸਿੰਘ ਜੀ ਸ੍ਰੀ ਗੁਰੂ ਅਮਰਦਾਸ ਜੀ ਮਹਾਰਾਜਾ ਦੇ ਪ੍ਰਕਾਸ਼ ਉਤੱਸ਼ਵ ਦੇ ਗੁਰਪੁਰਬ ਤੇ ਸ੍ਰੀ ਗੋਇੰਦਵਾਲ ਸਾਹਿਬ ਆਏ ਹੋਏ ਸਨ, ਵਾਪਸੀ ਸਮੇਂ ਆਪ ਨੇ ਜਦੋਂ ਮੱਥਾ ਟੇਕਿਆ ਤਾਂ ਕਾਫ਼ੀ ਚਿਰ ਆਪਣਾ ਮੱਥਾ (ਸਿਰ) ਗੁਰੂ ਚਰਨਾਂ ਵਿਚ ਹੀ ਲਾਈ ਰਖਿਆ, ਨੇੜੇ ਖੜੇ ਕਿਸੇ ਸਿੱਖ ਨੇ ਕਿਹਾ ਭਾਈ ਸਾਹਿਬ ਇਹ ਕੀ ਅੱਜ ਬੜੀ ਲੰਮੀ ਨਮਸਕਾਰ ਕੀਤੀ ਹੈ ਤਾਂ ਅਗੋਂ ਭਾਈ ਸਾਹਿਬ ਨੇ ਕਿਹਾ, ਇਹ ਮੇਰੀ ਆਖ਼ਰੀ ਨਮਸਕਾਰ ਹੈ।

ਗੋਇੰਦਵਾਲ ਸਾਹਿਬ ਤੋਂ ਵਾਪਸ ਪਿੰਡ ਆ ਕੇ ਆਪਦੇ ਢਿੱਡ ਵਿਚ ਦਰਦ ਸ਼ੁਰੂ ਹੋ ਗਿਆ, ਘਰ ਵਾਲਿਆਂ ਨੇ ਉਹਨਾਂ ਨੂੰ ਹਸਪਤਾਲ ਲੈ ਜਾਣਾ ਚਾਹਿਆ ਪਰ ਉਹਨਾਂ ਨੇ ਨਾਂਹ ਕਰ ਦਿੱਤੀ ਅਤੇ ਕਿਹਾ ਮੈਨੂੰ ਹਸਪਤਾਲ ਨਾ ਲੈ ਜਾਉ।

ਸੰਤ ਹਜ਼ੂਰਾ ਸਿੰਘ ਜੀ ਬਾਈ, ਸ੍ਰੀ ਗੋਇੰਦਵਾਲ ਸਾਹਿਬ ਦਰਸ਼ਨਾਂ ਲਈ ਆਏ ਤਾਂ ਇਥੇ ਉਹਨਾਂ ਨੂੰ ਭਾਈ ਸਾਹਿਬ ਭਾਈ ਜਵਾਲਾ ਸਿੰਘ ਜੀ ਦੇ ਢਿੱਲੇ ਹੋਣ ਸੰਬੰਧੀ ਪਤਾ ਲਗਾ ਤਾਂ ਉਹ ਭਾਈ ਸਾਹਿਬ ਦੀ ਖ਼ਬਰ ਲੈਣ ਲਈ ਉਹਨਾਂ ਦੇ ਪਿੰਡ ਪਹੁੰਚੇ। ਉਹਨਾਂ ਘਰ ਆ ਕੇ ਕਿਹਾ, ਫਲਾਣੇ ਸੰਤਾ ਨੇ ਇਹ ਚੀਜ਼ ਛੱਡ ਦਿਤੀ ਸੀ, ਅਗੋਂ ਭਾਈ ਸਾਹਿਬ ਨੇ ਕਿਹਾ ਸੀ:

"ਬੁੱਝ ਗਈ ਅਗਨ"

ਇਹ ਜਵਾਬ ਸੁਣ ਕੇ ਸੰਤ ਹਜ਼ੂਰਾ ਸਿੰਘ ਹੋਰਾਂ ਨੇ ਭਾਈ ਸਾਹਿਬ ਦੇ ਪਰਵਾਰ ਨੂੰ ਕਹਿ ਦਿਤਾ ਸੀ ਕਿ ਭਾਈ ਸਾਹਿਬ ਹੁਣ ਕੁਝ ਦਿਨਾਂ ਦੇ ਮਹਿਮਾਨ ਹਨ ਇਹਨਾਂ ਦੀ ਜਿੰਨੀ ਸੇਵਾ ਕਰ ਸਕਦੇ ਹੋ ਕਰ ਲਵੋਂ।

ਭਾਈ ਸਾਹਿਬ ਨੇ ਆਪਣੇ ਅੰਤ ਸਮਾਂ ਨੇੜੇ ਆਇਆ ਦੇਖ ਪਰਵਾਰ ਨੂੰ ਇਹ ਹਦਾ-ਇਤ ਕੀਤੀ ਕਿ ਮੇਰੇ ਸਰੀਰ ਨੂੰ ਸ੍ਰੀ ਗੁਰੂ ਅਮਰਦਾਸ ਜੀ ਮਹਾਰਾਜ ਦੇ ਚਰਨਾਂ ਵਿਚ ਸ੍ਰੀ ਗੋਇੰਦਵਾਲ ਸਾਹਿਬ ਵਿਖੇ ਬਿਆਸ ਦਰਿਆ ਵਿਚ ਜਲਪਰਵਾਹ ਕਰਨਾ।

ਭਾਈ ਜਵਾਲਾ ਸਿੰਘ ਜੀ ਲਗ ਭਗ 80 ਸਾਲਾਂ ਦੀ ਉਮਰ ਭੋਗ ਕੇ ਪਰਲੋਕ ਸਿਧਾਰੇ। ਉਹਨਾਂ ਦੀ ਹਦਾਇਤ ਅਨੁਸਾਰ ਉਹਨਾਂ ਦਾ ਸਰੀਰ ਸ੍ਰੀ ਗੁਰੂ ਅਮਰਦਾਸ ਜੀ ਮਹਾਰਾਜ ਦੇ ਚਰਨਾਂ ਵਿਚ ਸ੍ਰੀ ਗੋਇੰਦਵਾਲ ਸਾਹਿਬ ਵਿਖੇ ਦਰਿਆ ਬਿਆਸ ਵਿਚ ਜਲਪਰਵਾਹ ਕੀਤਾ ਗਿਆ।

ਭਾਈ ਸਾਹਿਬ ਜਵਾਲਾ ਸਿੰਘ ਜੀ ਉਹਨਾਂ ਮਹਾਨ ਸ਼ਖਸੀਅਤਾਂ ਵਿਚੋਂ ਇਕ ਹਨ ਜਿਹਨਾਂ ਨੂੰ ਕਦੇ ਵੀ ਭੁਲਾਇਆ ਨਹੀਂ ਜਾ ਸਕਦਾ।

ਭਾਈ ਸਾਹਿਬ ਭਾਈ ਜਵਾਲਾ ਸਿੰਘ ਜੀ ਦੇ ਦੋ ਸਪੁੱਤਰ ਭਾਈ ਗੁਰਚਰਨ ਸਿੰਘ ਅਤੇ ਭਾਈ ਅਵਤਾਰ ਸਿੰਘ ਜੀ ਉਹਨਾਂ ਦੇ ਨਕਸ਼ੇ ਕਦਮ ਤੇ ਚਲਦੇ ਹੋਏ ਗੁਰੂ ਘਰ ਦੀ ਸੇਵਾ ਕੀਰਤਨ ਦੁਵਾਰਾ ਕਰ ਰਹੇ ਹਨ।



# ਗੁਰੂ ਪੰਥ ਦੇ ਮਹਾਨ ਕੀਰਤਨੀਏ

## ਭਾਈ ਸਾਹਿਬ ਭਾਈ ਜਵਾਲਾ ਸਿੰਘ ਜੀ ਦੇ ਕੀਰਤਨ ਦੇ ਸਬੰਧ ਵਿਚ

**ਭਾਈ ਪ੍ਰਤਾਪ ਸਿੰਘ ਰਾਗੀ**
ਹਰਿਮੰਦਰ ਸਾਹਿਬ, ਸੀਸ ਗੰਜ ਦਿਲੀ

1. ਸਭ ਤੋਂ ਪਹਿਲੇ ਗੁਜਰਾਂਵਾਲੇ ਸਿੰਘ ਸਭਾ ਗੁਰਦੁਆਰੇ ਮੈਨੂੰ ਕੀਰਤਨ ਸੁਣਨ ਦਾ ਮੌਕਾ ਮਿਲਿਆ। ਉਸ ਵੇਲੇ ਮੈਂ ਯਤੀਮ ਖ਼ਾਨੇ ਵਿਚ ਕੀਰਤਨ ਦੀ ਵਿਦਿਆ ਪ੍ਰਾਪਤ ਕਰ ਰਿਹਾ ਸੀ, ਉਸ ਵੇਲੇ ਭਾਈ ਤਖ਼ਤ ਸਿੰਘ ਜੀ ਛੱਤੇਵਾਲ, ਭਾਈ ਸ਼ੇਰ ਸਿੰਘ ਗੁਜ਼ਰਾਂਵਾਲੇ, ਸੰਤ ਗੁਰਬਖ਼ਸ਼ ਸਿੰਘ ਜੀ ਪਟਿਆਲਾ ਵਾਲੇ ਗਿਆਨੀ ਠਾਕਰ ਸਿੰਘ ਅੰਮ੍ਰਿਤਸਰ ਵਾਲੇ ਭਾਈ ਸਾਹਿਬ ਅਰਜਨ ਸਿੰਘ ਜੀ ਬਾਗੜੀਆ, ਸ੍ਰ: ਸੁੰਦਰ ਸਿੰਘ ਮਜੀਠਾ, ਸ੍ਰ: ਹਰਬੰਸ ਸਿੰਘ ਅਟਾਰੀ, ਭਾਈ ਕਾਹਨ ਸਿੰਘ ਜੀ ਨਾਭਾ, ਸ: ਬ: ਮਹਿਤਾਬ ਸਿੰਘ, ਬਾਬਾ ਖੜਕ ਸਿੰਘ ਜੀ, ਸੰਤ ਅਤਰ ਸਿੰਘ ਜੀ ਮਸਤੂਆਣਾ, ਸੰਤ ਤੇਜਾ ਸਿੰਘ ਡਬਲ ਐਮ. ਏ., ਇਤਿ ਆਦਿ ਕਾਨਫ਼ਰੰਸ ਤੇ ਆਏ ਹੋਏ ਸਨ (ਸੰਨ 1916 ਦੇ ਲਗਭਗ)

2. ਬਾਬਾ ਬਕਾਲੇ ਬਹੁਤ ਦੀਵਾਨਾਂ ਤੇ ਹਰ ਸਾਲ ਦਰਸ਼ਨ ਤੇ ਕੀਰਤਨ ਸੁਣਨ ਸੁਣਾਉਣ ਦਾ ਮੌਕਾ ਬਣਦਾ ਰਿਹਾ।

3. ਪਿੰਡ ਪਾਲਦੀ ਸ੍ਰ: ਨਗੀਨਾ ਸਿੰਘ, ਸ੍ਰ: ਕੁੰਦਨ ਸਿੰਘ ਬਡੋਂ ਇਨ੍ਹਾਂ ਦੇ ਘਰਾਂ ਵਿਚ ਅਨੰਦ ਕਾਰਜਾਂ ਸਮੇਂ ਕੀਰਤਨ ਸੁਣਨ ਦਾ ਮੌਕਾ ਬਣਿਆ, ਇਸੇ ਸਮੇਂ ਤੇ ਸੰਤ ਅਤਰ ਸਿੰਘ ਜੀ ਆਏ ਹੋਏ ਸਨ।

4. ਭਾਈ ਬੀਬਾ ਸਿੰਘ ਜੀ ਦੇ ਗੁਰਦੁਆਰੇ ਵਿਚ ਵੀ ਦਰਸ਼ਨ ਹੋਏ ਤੇ ਕੀਰਤਨ ਸੁਣਨ ਦਾ ਮੌਕਾ ਮਿਲਿਆ, ਗੋਇੰਦਵਾਲ ਸਾਹਿਬ ਤੇ ਹੋਰ ਬਹੁਤ ਸਾਰੇ ਥਾਵਾਂ ਤੇ ਇਕੱਠੇ ਹੋਏ।

5. ਭਾਈ ਸਾਹਿਬ ਭਾਈ ਜਵਾਲਾ ਸਿੰਘ ਜੀ ਵੀ ਆਪਣੇ ਸਮੇਂ ਵਿਚ ਮਹਾਨ ਕੀਰਤਨੀਏ ਸਨ, ਜੋ ਸ਼ਬਦ-ਰੀਤ, ਭਾਈ ਸਾਹਿਬ ਪਾਸ ਸੀ, ਉਹ ਰੀਤਾਂ ਬਹੁਤ ਘਟ ਵਿਦਵਾਨਾਂ ਪਾਸ ਧਨ। ਭਾਈ ਸਾਹਿਬ ਦਾ ਕੀਰਤਨ ਬਹੁਤ ਹੀ ਪ੍ਰਭਾਵਸ਼ਾਲੀ ਸੀ। ਜਿਸ ਢੰਗ ਨਾਲ ਉਹ ਦੱਸ ਦੱਸ ਕੇ ਰੀਤਾਂ-ਗਾਉਂਦੇ ਸਨ ਵਿਦਵਾਨ ਸਰੋਤੇ ਅਤੇ ਆਮ ਸੰਗਤ ਸਭ ਪੂਰਾ ਆਨੰਦ ਮਾਣਦੇ ਸਨ। ਭਾਈ ਸਾਹਿਬ ਜਵਾਲਾ ਸਿੰਘ ਰਾਗੀ ਦੇ ਕੀਰਤਨ

ਦੀ ਸ਼ੈਲੀ ਉਹ ਸੀ ਜੋ ਗੁਰੂ ਸਾਹਿਬਾਂ ਦੇ ਸਮੇਂ ਤੋਂ ਕੀਰਤਨੀਆਂ ਸਿੰਘਾਂ ਤੇ ਰਬਾਬੀਆਂ ਵਿਚ ਸੀਨਾ ਬਸੀਨਾ ਚਲੀ ਆ ਰਹੀ ਸੀ।

6. 1 ਅਕਤੂਬਰ, 1944 'ਚ ਪਹਿਲੀ ਸਰਬ ਹਿੰਦ ਰਾਗੀ ਕਾਨਫਰੰਸ ਅੰਮ੍ਰਿਤਸਰ ਹੋਈ ਸਭਨਾ ਹੀ ਰਾਗੀ ਸਿੰਘਾਂ ਨੇ ਸਰਬ ਸੰਮਤੀ ਨਾਲ ਫ਼ੈਸਲਾ ਕੀਤਾ ਕਿ ਭਾਈ ਸਾਹਿਬ ਭਾਈ ਜਵਾਲਾ ਸਿੰਘ ਜੀ ਨੂੰ ਪ੍ਰਧਾਨ ਬਣਾਇਆ ਜਾਵੇ, ਮੈਂ ਅੰਮ੍ਰਿਤਸਰ ਰਾਗੀ ਸਭਾ ਦਾ ਸਕੱਤਰ ਸਾਂ ਚਿੱਠੀ ਲੈ ਕੇ ਭਾਈ ਸਾਹਿਬ ਦੇ ਪਿੰਡ ਗਿਆ। ਭਾਈ ਸਾਹਿਬ ਜੀ ਨੇ ਰਾਗੀ ਸਭਾ ਦੀ ਬੇਨਤੀ ਪ੍ਰਵਾਨ ਕੀਤੀ ਤੇ ਪਹਿਲੀ ਸਰਬ ਹਿੰਦ ਰਾਗੀ ਕਾਨਫ਼ਰੰਸ ਦੀ ਪ੍ਰਧਾਨਗੀ ਕੀਤੀ। ਰਾਗੀ ਸਿੰਘਾਂ ਤੇ ਪ੍ਰਬੰਧਕਾਂ ਨੂੰ ਕੀਰਤਨ ਬਾਰੇ ਅਮੋਲਕ ਸੁਝਾਉ ਦਿੱਤੇ।

7. ਇਹ ਦਸਣ ਵਿਚ ਮੈਨੂੰ ਖੁਸ਼ੀ ਮਹਿਸੂਸ ਹੋ ਰਹੀ ਹੈ ਕਿ ਭਾਈ ਸਾਹਿਬ ਭਾਈ ਜਵਾਲਾ ਸਿੰਘ ਜੀ ਨੇ ਆਪਣੇ ਸਪੁਤਰ ਭਾਈ ਸਾਹਿਬ ਭਾਈ ਅਵਤਾਰ ਸਿੰਘ ਤੇ ਭਾਈ ਸਾਹਿਬ ਭਾਈ ਗੁਰਚਰਨ ਸਿੰਘ ਰਾਗੀ ਨੂੰ ਪੂਰੀ-ਪੂਰੀ ਵਿਦਿਆ ਸਬਦ-ਰੀਤ ਦੀ ਸਿਖਾਈ ਹੈ।

8. ਇਕ ਕੀਰਤਨ ਕੰਪੀਟੀਸ਼ਨ 7-8 ਜੂਨ 1980 ਨੂੰ ਕੰਮਾਨੀ ਹਾਲ ਵਿਚ ਕਰਵਾਇਆ ਗਿਆ ਉਸ ਵਿਚ 35-40 ਜੱਥੇ ਸ਼ਾਮਲ ਹੋਏ ਸਨ, ਉਸ ਵਿਚ ਮੈਂ, ਸ੍ਰੀ ਬੇਦੀ ਦਲੀਪ ਚੱਦਰ ਜੀ ਜੋ ਮਹਾਨ ਸੰਗੀਤਾਚਾਰੀਆ ਹਨ ਤੀਜੇ ਭਾਈ ਸਾਹਿਬ ਭਾਈ ਅਸ਼ੋਕ ਸਿੰਘ ਜੀ ਬਾਗੜੀਆ। ਅਸੀਂ ਤਿੰਨੇ ਜੱਜ ਸਾਂ, ਉਸ ਵੇਲੇ ਭਾਈ ਅਵਤਾਰ ਸਿੰਘ, ਭਾਈ ਗੁਰਚਰਨ ਸਿੰਘ ਨੇ ਕਾਨੜੇ ਦੀ ਪੰਜਵੀਂ ਪੜਤਾਲ 'ਹਰਿ ਜਸੁ ਗਾਵਹੁ ਭਗਵਾਨ ਫਿਰ, 'ਮਨ ਜਾਪਹੁ ਰਾਮ ਗੁਪਾਲ' ਇਹ ਦੋ ਪੜਤਾਲਾਂ ਫਿਰ ਧੁਨੀ (ਪਉੜੀ), ਸੂਹੀ ਦੀ ਪੜਤਾਲ 'ਪ੍ਰੀਤਿ ਪ੍ਰੀਤਿ ਗੁਰੀਆ ਮੋਹਨ ਲਾਲਨਾ' ਅਖੀਰ ਵਿਚ ਤੁਖ਼ਾਰੀ ਰਾਗ ਵਿਚ ਧਰੁਪਤ 'ਸਾਜਨ ਦੇਸਿ-ਵਿਦੇਸੀਅੜੇ ਸਾਨੇਹੜੇ ਦੇਂਦੀ', ਇਹ ਰੀਤਾਂ ਭਾਈ ਅਵਤਾਰ ਸਿੰਘ ਭਾਈ ਗੁਰਚਰਨ ਸਿੰਘ ਨੇ ਐਸੀਆਂ ਪ੍ਰਭਾਵਸ਼ਾਲੀ ਢੰਗ ਨਾਲ ਗਾਈਆਂ ਕਿ ਪੁਰਾਣੇ ਵਿਦਵਾਨ ਕੀਰਤਨੀਆਂ ਦਾ ਨਕਸ਼ਾ ਸਾਹਮਣੇ ਆ ਗਿਆ। ਅਸੀਂ ਤਿੰਨਾਂ ਹੀ ਜੱਜਾਂ ਨੇ ਸਰਬ ਸੰਮਤੀ ਨਾਲ ਫਸਟ ਇਨਾਮ 2100/- (ਇਕੀ ਸੌ ਰੁਪਏ) ਭਾਈ ਅਵਤਾਰ ਸਿੰਘ ਭਾਈ ਗੁਰਚਰਨ ਸਿੰਘ ਨੂੰ ਦਿੱਤਾ। ਸਾਡੀ ਸਾਰਿਆਂ ਦੀ ਇਹ ਰਾਇ ਸੀ ਕਿ ਐਸ ਵੇਲੇ ਭਾਈ ਅਵਤਾਰ ਸਿੰਘ ਗੁਰਚਰਨ ਸਿੰਘ ਵਰਗੀ ਸ਼ਬਦ-ਰੀਤ ਦੀ ਵਿਦਿਆ ਹੋਰ ਕਿਸੇ ਪਾਸ ਨਹੀਂ ਹੈ, ਅਸੀਂ ਇਹ ਕਹਿ ਰਹੇ ਸੀ ਕਿ ਐਸ ਵੇਲੇ ਇਨ੍ਹਾਂ ਨੂੰ ਪੜਤਾਲਾਂ ਗਾਉਣ ਦਾ ਬਾਦਸ਼ਾਹ ਕਹਿਣਾ ਚਾਹੀਦਾ ਹੈ।

ਇਕ ਹੋਰ ਖੁਸ਼ੀ ਦੀ ਗੱਲ ਹੈ ਭਾਈ ਅਵਤਾਰ ਸਿੰਘ, ਭਾਈ ਗੁਰਚਰਨ ਸਿੰਘ ਨੇ ਸਭ ਰੀਤਾਂ ਪੰਜਾਬੀ ਯੂਨੀਵਰਸਿਟੀ ਪਟਿਆਲਾ ਨੂੰ ਨੁਟੇਸ਼ਨ ਕਰਕੇ, ਤੇ ਟੇਪਾਂ ਵਿਚ ਗਾ ਕੇ ਦੇ ਦਿੱਤੀਆਂ ਹਨ, ਉਹਨਾਂ ਨੇ ਆਪਣੇ ਖਰਚੇ ਤੇ ਪੁਸਤਕ ਵੀ ਛਾਪ ਦਿੱਤੀ ਹੈ, ਜਿਸ ਦਾ ਨਾਂਮ 'ਗੁਰਬਾਣੀ ਸੰਗੀਤ ਪ੍ਰਾਚੀਨ ਰੀਤ ਰਤਨਾਵਲੀ ਹੈ।"

ਮੈਨੂੰ ਇਹ ਖੁਸ਼ੀ ਹੈ ਕਿ ਪੰਜਾਬੀ ਯੂਨੀਵਰਸਿਟੀ ਪਟਿਆਲਾ ਦੇ ਸਚਖੰਡ ਵਾਸੀ ਡਾ: ਤਾਰਨ ਸਿੰਘ ਜੀ ਤੇ ਸਚਖੰਡ ਵਾਸੀ ਭਾਈ ਸਾਹਿਬ ਭਾਈ ਅਰਦਮਣ ਸਿੰਘ ਜੀ ਬਾਗੜੀਆ ਦੀ ਪ੍ਰੇਰਨਾ ਦੇ ਉਦਮ ਸਦਕਾ ਪੁਰਾਤਨ ਸ਼ਬਦ-ਰੀਤ ਦੀ ਵਿਦਿਆ ਸਾਂਭੀ ਗਈ ਹੈ। ਅਜ-ਕਲ ਕੀਰਤਨ ਦਾ ਹਾਲ ਵੇਖ ਕੇ ਮਨ ਦੁਖੀ ਹੁੰਦਾ ਹੈ, ਕੋਈ ਮਰਿਯਾਦਾ ਨਹੀਂ ਕੋਈ ਰੀਤ ਨਹੀਂ, ਜੋ ਸ਼ੈਲੀ ਗੁਰੂ ਸਾਹਿਬ ਨੇ ਸਾਨੂੰ ਕੀਰਤਨ ਦੀ ਬਖਸ਼ੀ ਸੀ ਉਸ ਵਲੋਂ ਕੌਮ ਅਵੇਸਲੀ ਹੋ ਗਈ ਹੈ, ਸਭਾ ਸੁਸਾਇਟੀ ਦੇ ਮੈਂਬਰਾਂ ਤੇ ਸੰਗਤਾਂ ਵਿਚ ਸਰੋਤ ਘਟ ਗਈ ਹੈ, ਜੇ ਇਹ ਕਹਿ ਦਿੱਤਾ ਜਾਵੇ ਕਿ ਉਹ ਪੁਰਾਤਨ ਸ਼ੈਲੀ ਲਗਭਗ ਖ਼ਤਮ ਹੋ ਰਹੀ ਹੈ, ਤਾਂ ਇਹ ਠੀਕ ਹੀ ਹੈ।

ਮੇਰੀ ਅਰਦਾਸ ਹੀ ਹੈ ਕਿ ਸਤਿਗੁਰੂ ਮਿਹਰ ਕਰਨ ਗੁਰੂ ਸਾਹਿਬਾਂ ਵਲੋਂ ਜੋ ਸਾਨੂੰ ਵਿਰਸਾ ਕੀਰਤਨ ਦਾ ਮਿਲਿਆ ਹੈ ਸੰਗਤਾਂ ਤੇ ਸਭਾ ਸੁਸਾਇਟੀਆਂ ਸੰਭਾਲ ਸਕਣ।



# ਸੰਤ ਸਰੂਪ ਕੀਰਤਨੀਏ ਜੀਵਨ ਕਥਾ, ਸੰਤ ਜੁਆਲਾ ਸਿੰਘ ਜੀ ਦੀਆਂ ਝਾਕੀਆਂ

**ਸ: ਬਾਬੂ ਸਿੰਘ ਰਾਮਗੜ੍ਹ 'ਲੁਧਿਆਣਾ'**

ਸਿੱਖ ਰਾਜ ਖ਼ਤਮ ਹੁੰਦਿਆਂ ਹੀ ਸਿੱਖੀ ਨੂੰ ਬਹੁਤ ਪਾਸਿਆਂ ਤੋਂ ਢਾਹ ਲੱਗਣੀ ਸ਼ੁਰੂ ਹੋ ਗਈ, ਕਈ ਪਾਸਿਆਂ ਤੋਂ ਸਿੱਧੇ ਹਮਲੇ ਹੁੰਦੇ ਤੇ ਕਈ ਪਾਸਿਆਂ ਤੋਂ ਸਿੱਖਾਂ ਦੇ ਵਿਚ ਰਲ ਕੇ ਰਲਾ ਪਾਉਣ ਵਾਲੇ ਕੰਮ ਕਰਦੇ। ਕਈ ਗੁਰਮਤ ਨੂੰ ਮੁਢੋਂ ਹੀ ਵਿਗਾੜਨ ਲੱਗ ਪਏ ਸੀ।

ਸਭ ਵਿਆਹ ਆਦਿ ਤੇ ਹੋਰ ਰਹੁ ਰੀਤੀਆਂ ਬਾਹਮਣਾਂ ਦੇ ਹੱਥਾਂ ਵਿਚ ਚਲੀਆਂ ਗਈਆਂ।

1880 ਦੇ ਕਰੀਬ ਅਕਾਲ ਪੁਰਖ ਨੇ ਫੇਰ ਮੇਹਰ ਕੀਤੀ, ਗੁਰਮਤ ਦੀ ਸਾਰ ਲੈਣ ਵਾਲੀਆਂ ਤੇ ਗੁਰਮਤਿ ਦਾ ਨਿਡਰਤਾ ਨਾਲ ਪ੍ਰਚਾਰ ਕਰਨ ਵਾਲੀਆਂ ਹਸਤੀਆਂ ਨੂੰ ਉਦਮ, ਉਤਸ਼ਾਹ ਤੇ ਸੁਝ-ਬੂਝ ਬਖਸ਼ੀ, ਤੇ ਗੁਰੂ ਨਾਨਕ ਤੇ ਗੁਰੂ ਗੋਬਿੰਦ ਸਿੰਘ ਜੀ ਦੀ ਸਿੱਖੀ ਨੂੰ ਮੁੜ ਪੂਰਨ ਸਿੱਖੀ ਤੇ ਗੁਰਮਤਿ ਦੇ ਸਹੀ ਰਸਤੇ ਤੇ ਲਿਆ ਕੇ ਪ੍ਰਚਾਰਿਆ।

ਅਤੇ 3 ਵਜੇ ਤੜਕੇ ਉਠ ਕੇ ਇਸ਼ਨਾਨ ਕਰਨ ਵਾਲੇ ਤੇ ਸਿਮਰਨ ਕਰਕੇ ਦਸਾਂ ਨੌਂਹਾਂ ਦੀ ਕਿਰਤ ਕਰਨ ਵਾਲੇ ਗੁਰਸਿਖ ਪੈਦਾ ਕੀਤੇ।

ਇਹਨਾਂ ਪੂਰਨ ਗੁਰਸਿੱਖ ਹਸਤੀਆਂ ਨੇ ਸੰਨ 1880 ਤੋਂ ਲੈ ਕੇ ਸਿੰਘ ਸਭਾਵਾਂ ਬਣਾ ਕੇ ਗੁਰਸਿੱਖੀ ਦੇ ਪ੍ਰਚਾਰ ਦਾ ਕੰਮ ਪੂਰੇ ਜ਼ੋਰ-ਸ਼ੋਰ ਨਾਲ ਸ਼ੁਰੂ ਕੀਤਾ।

ਇਹ ਹਸਤੀਆਂ ਉਂਗਲਾਂ ਤੇ ਗਿਣਨ ਜੋਗੀਆਂ ਹੀ ਸਨ :—

1. ਭਾਈ ਸਾਹਿਬ ਭਾਈ ਦਿੱਤ ਸਿੰਘ ਜੀ ਗਿਆਨੀ।
2. ਭਾਈ ਸਾਹਿਬ ਭਾਈ ਤਖ਼ਤ ਸਿੰਘ ਜੀ ਸਿੱਖ ਕੰਨਿਆ ਮਹਾਂ ਵਿਦਿਆਲਾ ਫ਼ਿਰੋਜ਼-ਪੁਰ ਵਾਲੇ। ਜਿਨ੍ਹਾਂ ਭਾਰਤ ਵਿਚ ਸਭ ਤੋਂ ਪਹਿਲਾਂ ਇਸਤਰੀ ਵਿਦਿਆ ਦਾ ਕੰਮ ਸ਼ੁਰੂ ਕੀਤਾ। ਪ੍ਰਬੰਧ ਕੀਤਾ।
3. ਸੰਤ ਅੱਤਰ ਸਿੰਘ ਜੀ ਮਸਤੂਆਣਾ। ਜਿਨ੍ਹਾਂ ਨੇ 1888 ਤੋਂ ਸਿੱਖੀ ਪ੍ਰਚਾਰ ਮਨੋਹਰ ਕੀਰਤਨ ਦੁਆਰਾ ਵੱਡੇ-ਵੱਡੇ ਦੀਵਾਨ ਰਚ ਕੇ ਸਿੱਖੀ ਦੀ ਲਹਿਰ ਚਲਾਈ। ਇਹਨਾਂ ਨੇ ਸਭ ਤੋਂ ਪਹਿਲਾਂ ਪੋਠੋਹਾਰ ਦੇ ਸਹਿਜਧਾਰੀਆ ਨੂੰ ਅੰਮ੍ਰਿਤਧਾਰੀ ਸਿੱਖ

ਬਣਾਇਆ। ਜਿਨ੍ਹਾਂ ਵੱਡੀਆਂ–ਵੱਡੀਆਂ ਹਸਤੀਆਂ ਨੇ ਇਹਨਾਂ ਪਾਸੋਂ ਅੰਮ੍ਰਿਤ ਛਕਿਆ ਤੇ ਪੂਰਨ ਗੁਰ ਸਿੱਖ ਬਣੇ ਉਹ ਹਨ।

I– ਸ੍ਰੀਮਾਨ ਮਾਸਟਰ ਤਾਰਾ ਸਿੰਘ ਜੀ।
II– ਪ੍ਰਿੰਸੀਪਲ ਜੋਧ ਸਿੰਘ ਜੀ ।
... ਸੰਤ ਤੇਜਾ ਸਿੰਘ ਜੀ (ਐਮ. ਏ.) ਤੇ ਹੋਰ ਪੋਠੋਹਾਰ ਦੇ ਮੁਖੀ ਸਿੱਖ ਖ਼ਾਨਦਾਨ।

4. ਭਾਈ ਨਿਹਾਲ ਸਿੰਘ ਜੀ ਅਤੇ ਮਾਤਾ ਹਰ ਕੌਰ ਜੀ, ਸਰਦਾਰ ਪ੍ਰਤਾਪ ਸਿੰਘ ਕੈਰੋਂ ਦੇ ਪੂਜਨੀਕ ਪਿਤਾ-ਮਾਤਾ ਜੀ।
5. ਸੰਗੀਤ ਸਮਰਾਟ ਰਾਗੀ ਜੁਆਲਾ ਸਿੰਘ ਜੀ ਪਿੰਡ ਸੈਦਪੁਰ ਰਿਆਸਤ ਕਪੂਰਥਲਾ
6. ਪੰਡਤ ਕਰਤਾਰ ਸਿੰਘ ਜੀ ਦਾਖਾ ਜੋ ਕਿ ਗੁਰੂ ਘਰ ਦੇ ਵਿਰੁਧ ਪ੍ਰਚਾਰ ਕਰਨ ਵਾਲੀਆਂ ਸਰਬ ਸੰਪਰਦਾਵਾਂ ਤੇ ਹਸਤੀਆਂ ਦਾ ਲਿਖਤਾਂ ਰਾਹੀਂ ਤੇ ਬਹਿਸ, ਮੁਬਾਹਸੇ ਰਾਹੀਂ ਮੂੰਹ ਤੋੜ ਜੁਆਬ ਦਿੰਦੇ ਸਨ।

ਇਹਨਾਂ ਪੂਜਨੀਕ ਹਸਤੀਆਂ ਵਿਚੋਂ ਅੱਜ ਕੁਝ ਸਤਰਾਂ ਬਾਬਾ ਜੁਆਲਾ ਸਿੰਘ ਜੀ ਰਾਗੀ ਸਾਹਿਬ ਦੇ ਜੀਵਨ ਤੇ ਲਿਖਣ ਦਾ ਯਤਨ ਕਰਦਾ ਹਾਂ।

ਗੁਰਸਿੱਖੀ ਤੇ ਗੁਰਮਤਿ ਦੇ ਵਿਰੁਧ ਜੇਠ ਮਹੀਨੇ ਦੀ ਹਨੇਰੀ ਵਗਦੀ ਸੀ ਤੇ ਕੋਈ (ਹਰਿਓ ਬੂਟ ਰਹਿਓ ਰੀ) ਦੀ ਅਵਸਥਾ ਵਾਪਰੀ ਹੋਈ ਸੀ। ਉਸ ਵੇਲੇ ਕੋਈ ਸੰਨ 1872 ਦੇ ਕਰੀਬ ਭਾਈ ਸਾਹਿਬ ਭਾਈ ਜੁਆਲਾ ਸਿੰਘ ਜੀ ਦਾ ਜਨਮ ਇਕ ਦਸਾਂ ਨੌਹਾਂ ਦੀ ਕ੍ਰਿਤ ਕਰਨ ਵਾਲੇ ਤੇ ਰਹਿਤ-ਬਹਿਤ ਵਿਚ ਪੂਰਨ ਰਹਿਣ ਵਾਲੇ ਗੁਰਸਿੱਖ ਬਾਬਾ ਦੇਵਾ ਸਿੰਘ ਜੀ ਦੇ ਘਰ ਪਿੰਡ ਸੈਦਪੁਰ ਜ਼ਿਲਾ ਕਪੂਰਥਲਾ ਵਿਚ ਹੋਇਆ।

ਜਿਸ ਘਰ ਦੀ ਰਹੁ-ਰੀਤ ਤੜਕੇ ਉਠਣਾ ਗੁਰਬਾਣੀ ਪੜਨੀ ਤੇ ਸੱਚੀ ਕ੍ਰਿਤ ਕਮਾਈ ਕਰਕੇ ਵੰਡ ਛਕਣਾ ਬਣੀ ਹੋਈ ਸੀ। ਉਸ ਸੱਚੇ ਸੁਚੇ ਪਰਿਵਾਰ ਦੇ ਮਾਹੌਲ ਵਿਚ ਪਲੇ ਹੋਏ ਬਾਲਕ ਜੁਆਲਾ ਸਿੰਘ ਜੀ ਸੁਤੇ ਸਿੱਧ ਹੀ ਸੱਚ ਦੇ ਢਾਂਚੇ ਵਿਚ ਢਾਲੇ ਗਏ ਪਿਤਾ ਜੀ ਨੇ ਗੁਰਸਿੱਖ ਰਹਿਤ-ਬਹਿਤ ਵਿਚ ਪੱਕੇ ਕਰਨ ਤੋਂ ਬਾਅਦ ਭਾਈ ਜੁਆਲਾ ਸਿੰਘ ਜੀ ਨੂੰ ਸ੍ਰੀ ਗੁਰੂ, ਗ੍ਰੰਥ ਸਾਹਿਬ ਜੀ ਦੇ ਸ਼ੁਧ ਪਾਠੀ ਬਣਵਾਇਆ ਅਤੇ ਛੋਟੀ ਉਮਰੇ ਹੀ ਬਹੁਤ ਬਾਣੀ ਕੰਠ ਕਰਵਾ ਦਿੱਤੀ।

ਗੁਰਮਤਿ ਰਾਗ ਵਿਦਿਆ ਦਾ ਘਰ ਵਿਚ ਪਹਿਲਾਂ ਤੋਂ ਹੀ ਪਿਤਾ ਪੁਰਖੀ ਰਾਜ ਚਲਿਆ ਆਉਂਦਾ ਸੀ। ਪਰ ਬਾਬਾ ਦੇਵਾ ਸਿੰਘ ਜੀ ਆਪਣੇ ਸੁਘੜ ਸੁਜਾਨ ਪੁਤਰ ਜੁਆਲਾ ਸਿੰਘ ਜੀ ਹੋਰਾਂ ਨੂੰ ਪੂਰਨ ਗੁਰਸਿੱਖ ਬਣਾਉਣ ਤੋਂ ਇਲਾਵਾ ਪੂਰਨ ਚੋਟੀ ਦਾ ਕੀਰਤਨੀਆਂ ਬਣਾਉਣ ਲਈ ਜਿਥੇ ਕੋਈ ਭੀ ਗੁਰੂ ਘਰ ਨਾਲ ਸਬੰਧ ਰਖਣ ਵਾਲੀ ਟਕਸਾਲ ਚਲ ਰਹੀ ਹੁੰਦੀ ਉਥੇ ਰਾਗ ਵਿਦਿਆ ਸਿਖਣ ਲਈ ਭੇਜ ਦਿੰਦੇ। ਇਸ ਵੇਲੇ ਤਕ ਭਾਈ ਜੁਆਲਾ ਸਿੰਘ ਜੀ ਅੱਛੀ ਤਰ੍ਹਾਂ ਕੀਰਤਨ ਕਰਨ ਲਗ ਪਏ ਸਨ। ਪਿੰਡ ਸੇਖਵਾਂ ਤਲਵੰਡੀ

ਭਾਈ ਤੋਂ ਜ਼ੀਰਾ ਫ਼ਿਰੋਜ਼ਪੁਰ ਰੋਡ ਤੇ ਜੋ ਵਸਦਾ ਹੈ। ਉਥੇ ਗੁਰਮਤਿ ਗਿਆਨੀਆਂ ਸੰਤਾਂ ਦਾ ਮਸ਼ਹੂਰ ਡੇਰਾ ਹੈ। ਇਸ ਡੇਰੇ ਦੇ ਨਾਮ 300 ਘੁਮਾਵਾਂ ਜ਼ਮੀਨ ਵੀ ਹੈ। ਇਸ ਡੇਰੇ ਵਿਚ ਬਾਬਾ ਸਰਧਾ ਸਿੰਘ ਉੱਚ ਕੋਟੀ ਦੇ ਵਿਦਵਾਨ ਸਨ। ਗੁਰੂ ਘਰ ਵਿਚ ਪਰਵਾਨ ਹਰ ਸਾਜ਼ ਸਿਖਾਉਂਦੇ ਸਨ ਅਤੇ ਨਾਲੋ-ਨਾਲ ਤੜਕੇ ਉਠਣਾ ਇਸ਼ਨਾਨ ਕਰਨਾ ਤੇ ਹਰ ਰੋਜ਼ ਸੂਰਜ ਚੜ੍ਹਨ ਤੋਂ ਪਹਿਲਾਂ-ਪਹਿਲਾਂ ਆਸਾ ਜੀ ਦੀ ਵਾਰ ਦਾ ਭੋਗ ਪਾ ਦੇਣਾ ਇਹਨਾਂ ਦੀ ਰੀਤ ਸੀ, ਅਤੇ ਫਿਰ ਵਿਦਿਆਰਥੀਆਂ ਨੂੰ ਲੰਗਰ ਵਿਚ ਤੇ ਖੇਤਾਂ ਵਿਚ ਦੋ ਘੰਟੇ ਸੇਵਾ ਕਰਨ ਲਈ ਜ਼ਰੂਰ ਭੇਜਣਾ ਅਤੇ ਫਿਰ ਸਾਰਾ ਦਿਨ ਸਾਜ਼ ਤੇ ਬਾਣੀ ਸਿਖਾਉਣੀ।

'ਬਾਬਾ ਜੁਆਲਾ ਸਿੰਘ ਜੀ ਨੇ ਇਥੇ ਅਣਥੱਕ ਸੇਵਾ ਕੀਤੀ ਤੇ ਹਰ ਸਾਜ਼ ਦਾ ਰਿਆਜ਼ ਮੇਹਨਤ ਨਾਲ ਕੀਤਾ। ਅਤੇ ਗੁਰੂ ਘਰ ਦੇ ਰਾਗਾਂ ਦਾ ਗਿਆਨ ਵਧ ਤੋਂ ਵਧ ਹਾਸਲ ਕੀਤਾ।

ਇਸ ਤੋਂ ਮਗਰੋਂ ਜਿਥੇ ਵੀ ਕੋਈ ਚੋਟੀ ਦਾ ਮਹਾਂਪੁਰਸ਼ ਮਿਲਦਾ ਉਸ ਨਾਲ ਮਿਲਕੇ ਰਾਗਾਂ ਤੇ ਬਾਣੀ ਦੀ ਸੋਧ ਸੁਧਾਈ ਕਰਨੀ। ਸੰਨ 1894 ਤਕ ਬੇਅੰਤ ਬਾਣੀ ਯਾਦ ਹੋ ਗਈ, ਅਤੇ ਗੁਰੂ ਘਰ ਦੇ ਹਰ ਨੁਕਤੇ ਨੂੰ ਸਮਝਣ ਲਗ ਪਏ ਅਤੇ ਰਾਗ ਵਿਦਿਆ ਦੇ ਵਡੇ ਧਨੀ ਤੇ ਮਾਲਕ ਬਣ ਗਏ ਅਤੇ ਲੱਕ ਬੰਨ੍ਹ ਕੇ ਗੁਰ ਸਿੱਖੀ ਦੇ ਪ੍ਰਚਾਰ ਲਈ ਚਲ ਪਏ।

"ਚੜਿਆ ਸੋਧਣ ਧਰਤ ਲੁਕਾਈ।"

ਥਾਂ ਥਾਂ ਤੇ ਸਿੰਘ ਸਭਾਵਾਂ ਬਣਾਉਣੀਆਂ ਤੇ ਦਿਵਾਨ ਕਰਨੇ ਅਤੇ ਸਭ ਸਿੰਘ ਸਭਾਵਾਂ ਨੂੰ ਇਕੱਤਰ ਕਰਨਾ। ਸਾਰੇ ਪੰਜਾਬ ਵਿਚ ਜਿਥੇ ਵੀ ਕੋਈ ਦੀਵਾਨ ਸਜਦਾ ਬਾਬਾ ਜੁਆਲਾ ਸਿੰਘ ਜੀ ਰਾਗੀ ਨੂੰ ਸਭ ਤੋਂ ਪਹਿਲਾਂ ਲਿਜਾਇਆ ਜਾਂਦਾ।

ਸਾਰੇ ਪੰਜਾਬ ਦੇ ਚੋਟੀ ਦੇ ਘਰਾਣੇ ਸਿੱਖ ਸਰਦਾਰ ਤੇ ਰਾਜੇ ਮਹਾਰਾਜੇ ਬਾਬਾ ਜੁਆਲਾ ਸਿੰਘ ਜੀ ਨੂੰ ਜ਼ਰੂਰ ਬੁਲਾਉਂਦੇ। ਬਾਬਾ ਜੁਆਲਾ ਸਿੰਘ ਜੀ ਵਿਚ ਇਹ ਸਿਫ਼ਤ ਵੱਡੀ ਸੀ। ਕੋਈ ਰਾਜਾ ਹੋਵੇ ਜਾਂ ਕੋਈ ਕਿੱਡਾ ਵੱਡਾ ਸਰਦਾਰ ਹੋਵੇ ਗੁਰਮਤਿ ਤੋਂ ਉਲਟ ਜ਼ਰਾ ਭਰ ਵੀ ਉਸ ਦੀ ਗੱਲ ਨਾ ਸੁਣਦੇ ਤੇ ਨਿਧੱੜਕ ਹੋ ਕੇ ਉਸ ਦੀ ਸੋਧ ਸੁਧਾਈ ਕਰਦੇ। ਪੁਰਾਣੇ ਬਜ਼ੁਰਗ ਬ੍ਰਾਹਮਣਾਂ ਤੋਂ ਟੇਵੇ ਕਰਾਉਂਦੇ ਸਨ ਤੇ ਬਾਬਾ ਜੁਆਲਾ ਸਿੰਘ ਜੀ ਨੇ ਥਾਂ ਥਾਂ ਜਾ ਕੇ ਅਨੇਕ ਕਾਰਜ ਕਰਾਉਣੇ ਸ਼ੁਰੂ ਕਰ ਦਿਤੇ। ਬ੍ਰਾਹਮਣਾਂ ਲੋਕਾਂ ਨੇ ਕੁਝ ਅਨਪੜ੍ਹਾਂ ਜੱਟਾਂ ਨਾਲ ਮਿਲ ਕੇ ਬਾਬਾ ਜੀ ਨੂੰ ਮਾਰ-ਮੁਕਾਉਣ ਦੀਆਂ ਕਈ ਵਾਰ ਸਕੀਮਾਂ ਘੜੀਆਂ। ਇਕ ਵਾਰੀ ਪਿੰਡ ਸੈਦਪੁਰ ਤੋਂ ਚਲ ਕੇ ਕਪੂਰਥਲੇ ਸਟੇਸ਼ਨ ਤੇ ਰੇਲ ਚੜ੍ਹਨਾ ਸੀ। ਸਕੀਮ ਬਣਾਉਣ ਵਾਲਿਆਂ ਨੇ ਰਸਤੇ ਵਿਚ ਮਾਰ ਦੇਣ ਲਈ ਪਿੱਛਾ ਕੀਤਾ ਪਰ ਕਪੂਰਥਲੇ ਤਕ ਉਹਨਾਂ ਦਾ ਹੌਂਸਲਾ ਹੀ ਨਾ ਪਿਆ। ਓੜਕ ਉਹਨਾਂ ਜੱਟਾਂ ਨੇ ਬਾਬਾ ਜੀ ਤੋਂ ਮੁਆਫ਼ੀ ਮੰਗੀ ਅਤੇ ਦਸਿਆ ਕਿ ਕਿਸ ਤਰ੍ਹਾਂ ਬ੍ਰਾਹਮਣਾਂ ਨੇ ਉਹਨਾਂ ਨੂੰ ਰਿਸ਼ਵਤ ਦਿਤੀ ਸੀ, ਤੇ ਇਸ ਵਾਕਿਆ ਤੋਂ ਮਗਰੋਂ ਬਾਬਾ ਜੀ ਨੇ ਪ੍ਰਚਾਰ ਹੋਰ ਵੀ ਤੇਜ਼ ਕਰ ਦਿਤਾ। ਇਕ ਵੇਰਾਂ ਬਾਬਾ ਜੁਆਲਾ ਸਿੰਘ ਜੀ ਨੇ ਬੇਰ ਸਾਹਿਬ ਸੁਲਤਾਨਪੁਰ ਗੁਰਦੁਆਰੇ ਵਿਖੇ ਕੀਰਤਨ ਕੀਤਾ।

ਮਹਾਰਾਜਾ ਕਪੂਰਥਲਾ ਵੀ ਦੀਵਾਨ ਵਿਚ ਆਏ ਹੋਏ ਸਨ। ਜਦ ਦੇਗ ਵਰਤਣ ਲਗੀ ਤਾਂ ਮਹਾਰਾਜਾ ਸਾਹਿਬ ਨੇ ਆਪਣੇ (ਏ. ਡੀ. ਸੀ.) ਨੂੰ ਇਸ਼ਾਰਾ ਕੀਤਾ ਕਿ ਉਹਨਾਂ ਦਾ ਗੱਫਾ ਭੀ ਫੜ ਲਵੇ, ਜਦ ਬਾਹਰ ਨਿਕਲਕੇ ਜੋੜੇ ਪਾਉਣ ਲਗੇ ਤਾਂ ਮਹਾਰਾਜਾ ਸਾਹਿਬ ਨੇ ਬਾਬਾ ਜੁਆਲਾ ਸਿੰਘ ਜੀ ਦੀ ਸੁਖ-ਸਾਂਦ ਪੁਛੀ ਤੇ ਬਾਬਾ ਜੀ ਕਹਿਣ ਲਗੇ ਕਿ ਮੈਂ ਤਾਂ ਗੁਰੂ ਜੀ ਦੀ ਕਿਰਪਾ ਨਾਲ ਠੀਕ ਹਾਂ ਪਰ ਆਪ ਜੀ ਦਾ ਮੈਨੂੰ ਫ਼ਿਕਰ ਹੈ, ਮਹਾਰਾਜਾ ਸਾਹਿਬ ਨੇ ਪੁਛਿਆ, "ਉਹ ਕਿਸ ਤਰ੍ਹਾਂ ?" ਬਾਬਾ ਜੁਆਲਾ ਸਿੰਘ ਜੀ ਨੇ ਉੱਤਰ ਦਿਤਾ ਕਿ ਜਿਹਨਾਂ ਹੱਥਾਂ ਨਾਲ ਗੁਰੂ ਘਰ ਦੀ ਤੇ ਗੁਰੂ ਪੰਥ ਦੇ ਸੇਵਾ ਕਰਕੇ ਰਿਆਸਤ ਪ੍ਰਾਪਤ ਕੀਤੀ ਹੈ ਉਹ ਹੱਥ ਗੁਰੂ ਮਹਾਰਾਜ ਜੀ ਦੀ ਦੇਗ ਲੈਣ ਤੋਂ ਭੀ ਸ਼ਰਮਾਉਂਦੇ ਹਨ, ਮਹਾਰਾਜਾ ਸਾਹਿਬ ਨੇ ਝੱਟ ਏ. ਡੀ. ਸੀ. ਪਾਸੋਂ ਆਪਣਾ ਛਾਂਦਾ ਫੜ ਲਿਆ।

ਮਹਾਰਾਜਾ ਸਾਹਿਬ ਪਟਿਆਲਾ ਮਹਾਰਾਜਾ ਭੁਪਿੰਦਰ ਸਿੰਘ ਨੇ ਭੀ ਬਾਬਾ ਜੁਆਲਾ ਸਿੰਘ ਜੀ ਤੋਂ ਕੀਰਤਨ ਸੁਣਿਆ ਤੇ ਬਾਬਾ ਜੁਆਲਾ ਸਿੰਘ ਜੀ ਨੂੰ ਪਟਿਆਲੇ ਰਿਹਾਇਸ਼ ਕਰਨ ਲਈ ਪ੍ਰੇਰਿਆ ਪਰ ਬਾਬਾ ਜੀ ਨੇ ਕਿਹਾ ਕਿ ਅਕਾਲ ਪੁਰਖ ਨੇ ਉਹਨਾਂ ਦੀ ਡਿਊਟੀ ਸਾਰੇ ਭਾਰਤ ਵਿਚ ਫਿਰਕੇ ਗੁਰੂ ਨਾਨਕ ਜੀ ਦੀ ਬਾਣੀ ਦਾ ਕੀਰਤਨ ਸੁਣਾਉਣ ਦੀ ਲਾਈ ਹੈ ਇਸ ਲਈ ਉਹ ਖੁਲੇ ਵਿਚਰ ਕੇ ਇਹ ਸੇਵਾ ਨੇਪਰੇ ਚਾੜ੍ਹਨਗੇ।

1901 ਵਿਚ ਸੰਤ ਬਾਬਾ ਅੱਤਰ ਸਿੰਘ ਜੀ ਮਹਾਰਾਜ ਮਸਤੂਆਣਾ ਵਾਲੇ 6 ਮਹੀਨੇ ਤਰਨ-ਤਾਰਨ ਸਾਹਿਬ ਰਹੇ ਤੇ ਹਰ ਰੋਜ਼ ਸਵੇਰੇ ਆਸਾ ਜੀ ਦੀ ਵਾਰ ਦਾ ਕੀਰਤਨ ਕਰਦੇ ਤੇ ਸ਼ਾਮ ਦਾ ਦੀਵਾਨ ਪ੍ਰਕਰਮਾਂ ਵਿਚ ਕਰਦੇ, ਰਾਗੀ ਬਾਬਾ ਜੁਆਲਾ ਸਿੰਘ ਦਰਸ਼ਨਾਂ ਨੂੰ ਤਰਨ-ਤਾਰਨ ਸਾਹਿਬ ਪਹੁੰਚੇ ਬਾਬਾ ਅੱਤਰ ਸਿੰਘ ਜੀ ਨੇ ਫੁਰਮਾਇਆ ਕਿ ਸਵੇਰੇ ਆਸਾ ਜੀ ਦੀ ਵਾਰ ਦੇ 12 ਸਲੋਕਾਂ ਦਾ ਪਹਿਲਾ ਕੀਰਤਨ ਤੁਸੀਂ ਸੁਣਾਉਣਾ ਤੇ ਫੇਰ ਅਸੀਂ ਕੀਰਤਨ ਕਰਾਂਗੇ। ਮਹਾਂਪੁਰਸ਼ਾਂ ਸਮਾਧੀ ਸਥਿਤ ਬਾਬਾ ਜੀ ਤੋਂ ਪਹਿਲੇ 12 ਸਲੋਕਾਂ ਦਾ ਕੀਰਤਨ ਸੁਣਿਆ ਤੇ ਫੁਰਮਾਇਆ ਕਿ ਆਪ ਹੀ ਸਾਰੀ ਆਸਾ ਜੀ ਦੀ ਵਾਰ ਦਾ ਭੋਗ ਪਾਉ ਭੋਗ ਪੈਣ ਤੇ ਬਾਬਾ ਅੱਤਰ ਸਿੰਘ ਜੀ ਨੇ ਥਾਪੜਾ ਦਿੱਤਾ ਤੇ ਫੁਰਮਾਇਆ ਕਿ ਆਪ ਜੀ ਨੇ ਸੰਗਤ ਬਹੁਤ ਨਿਹਾਲ ਕੀਤੀ ਹੈ।

1913 ਵਿਚ ਸੰਤ ਬਾਬਾ ਅੱਤਰ ਸਿੰਘ ਜੀ ਸ੍ਰੀਮਾਨ ਬਾਬਾ ਖੜਕ ਸਿੰਘ ਹੋਰਾਂ ਦੀ ਬੀਬੀ ਦੇ ਅਨੰਦ ਤੇ ਸਿਆਲਕੋਟ ਗਏ ਹਰ ਰੋਜ਼ ਬੇਰ ਸਾਹਿਬ ਦੀਵਾਨ ਕਰਦੇ ਸਨ ਬਾਬਾ ਜੁਆਲਾ ਸਿੰਘ ਜੀ ਰਾਗੀ ਵੀ ਦਰਸ਼ਨਾਂ ਨੂੰ ਪੁਜੇ ਹੋਏ ਸਨ, ਸੰਤ ਬਾਬਾ ਅੱਤਰ ਸਿੰਘ ਨੇ ਫੁਰ-ਮਾਇਆ ਕਿ ਭਾਈ ਜੁਆਲਾ ਸਿੰਘ ਜੀ ਸਵੇਰੇ ਆਸਾ ਜੀ ਦੀ ਵਾਰ ਦਾ ਕੀਰਤਨ ਅਨੰਦਾਂ ਤੋਂ ਪਹਿਲਾਂ ਆਪ ਜੀ ਤੋਂ ਸੁਣਾਂਗੇ, ਸੋ ਆਪ ਜੀ ਨੇ ਸੰਪੂਰਨ ਆਸਾ ਜੀ ਦੀ ਵਾਰ ਦਾ ਕੀਰਤਨ ਕੀਤਾ ਤੇ ਸੰਤ ਮਹਾਰਾਜ ਨੇ ਸਮਾਧੀ ਸਥਿਤ ਸਾਰਾ ਕੀਰਤਨ ਸੁਣਿਆ ਤੇ ਫੁਰਮਾਇਆ ਭਾਈ ਇਹ ਜੀਆ ਦਾਨ ਹੈ, ਜੋ ਤੁਸੀਂ ਵਰਤਾ ਰਹੇ ਹੋ।

ਬਾਬਾ ਜੁਆਲਾ ਸਿੰਘ ਜੀ ਦੀ ਸਾਰੇ ਭਾਰਤ ਵਿਚ ਹਰ ਸੰਗਤ ਸਮੇਲਨਾ ਵਿਚ ਹਾਜ਼ਰੀ ਜ਼ਰੂਰੀ ਸਮਝੀ ਜਾਂਦੀ ਉਹ ਸਮੇਂ 'ਚ ਰਾਗੀਆਂ ਵਿਚੋਂ ਹਰੀ ਦਾ ਹਰ ਵੇਲੇ ਸਿਮ-

ਰਨ ਕਰਨ ਵਾਲੇ ਮਹਾਂਪੁਰਸ਼ ਰਾਗੀ ਬਾਬਾ ਜੁਆਲਾ ਸਿੰਘ ਜੀ ਹੀ ਸਨ ਤੇ ਢਾਡੀਆਂ ਵਿਚੋਂ ਮਹਾਂਪੁਰਸ਼ ਬਾਬਾ ਕਿਸ਼ਨ ਸਿੰਘ ਕੜਤੋੜ ਸਨ, ਉਹ ਭੀ ਮਹਾਂਪੁਰਸ਼ ਢਾਡੀ ਪ੍ਰਚਾਰਕ ਸਨ ਜਿਨ੍ਹਾਂ ਦਾ ਅਸਰ ਬਹੁਤ ਪੈਂਦਾ।

ਪਟਿਆਲੇ ਇਕ ਦੀਵਾਨ ਤੇ ਲਾਹੌਰ ਦਾ ਇਕ ਰਾਗੀ ਜੱਥਾ 500/- ਰੁਪਏ ਦੇਣੇ ਕਰਕੇ 3 ਦਿਨਾਂ ਲਈ ਸੱਦਿਆ ਗਿਆ ਤਿੰਨੇ ਦਿਨ ਅੱਡੋ-ਅੱਡੀ ਗੁਰਦੁਆਰਾ ਸਾਹਿਬਾਨ ਵਿਚ ਦੀਵਾਨ ਹੋਣੇ ਸਨ। ਇਹ ਗੱਲ 1935 ਦੀ ਹੈ ਅਖ਼ੀਰਲੇ ਦਿਨ ਗੁਰਦੁਆਰਾ ਦੂਖ ਨਿਵਾਰਨ ਸਾਹਿਬ ਆਸਾ ਦੀ ਵਾਰ ਦੇ ਕੀਰਤਨ ਲਈ ਦਾਸ ਨੇ ਬਾਬਾ ਜੀ ਨੂੰ ਬੇਨਤੀ ਕੀਤੀ ਕਿ ਆਪ ਜੀ ਲਈ ਪਿਛਲੇ 12 ਸਲੋਕਾਂ ਦਾ ਟਾਈਮ ਰਖਿਆ ਜਾਵੇ ਤਾਂ ਚੰਗਾ ਹੈ, ਬਾਬਾ ਜੀ ਕਹਿਣ ਲਗੇ ਭਾਈ ਅਸਲੀ ਸਰੋਤੇ ਤਾਂ ਤੜਕੇ ਹੀ ਆ ਜਾਂਦੇ ਹਨ, ਨਾਲੇ ਸਾਨੂੰ ਕੀਰਤਨ ਦਾ ਅਨੰਦ ਅੰਮ੍ਰਿਤ ਵੇਲੇ ਟਿਕਾ ਦੇ ਸਮੇਂ ਜ਼ਿਆਦਾ ਆਉਂਦਾ ਹੈ, ਨਾ ਸਾਨੂੰ ਪਰਭਤਾ ਦੀ ਲੋੜ ਹੈ ਨਾ ਮਾਇਆ ਦੀ ਹੋਰ ਰਾਗੀ ਸਾਹਿਬਾਨ ਨੂੰ ਦੋਨਾਂ ਚੀਜ਼ਾਂ ਦੀ ਲੋੜ ਹੈ। ਬਾਬਾ ਜੀ ਨੇ 3 ਵਜੇ ਸਵੇਰੇ ਆਸਾ ਜੀ ਦੀ ਵਾਰ ਸ਼ੁਰੂ ਕਰਕੇ 5 ਵਜੇ ਤੜਕੇ ਹੀ 12 ਸਲੋਕਾਂ ਦਾ ਭੋਗ ਪਾ ਦਿਤਾ ; ਦੂਜਾ ਰਾਗੀ ਜੱਥਾ ਤਾਊਸ ਸਰੰਦੇ ਸੁਰ ਕਰਕੇ ਕੀਰਤਨ ਕਰਨ ਲੱਗਾ, ਅਜੇ ਇਕੋ ਸ਼ਲੋਕ ਹੀ ਕੀਰਤਨ ਕੀਤਾ ਸੀ ਕਿ ਪਰਬੰਧਕ ਤੇ ਹੋਰ ਸ਼ਰਧਾਲੂ ਸੱਜਣ ਗਲਾਂ ਵਿਚ ਪੱਲੇ ਪਾ ਕੇ ਖੜੇ ਹੋ ਅਤੇ ਰਾਗੀ ਸਾਹਿਬ ਨੂੰ ਬੇਨਤੀ ਕੀਤੀ ਕਿ ਆਪ ਜੀ ਨਾਲ ਹੋਈ 500/- ਰੁਪਏ ਦੀ ਰਕਮ ਪੂਰੀ ਦੇਵਾਂਗੇ ਪਰ ਕੀਰਤਨ ਬਾਬਾ ਜੁਆਲਾ ਸਿੰਘ ਜੀ ਹੋਰਾਂ ਤੋਂ ਸੁਣ ਲੈਣ ਦਿਉ। ਸੋ ਬਾਬਾ ਜੀ ਦੇ ਜੱਥੇ ਨੇ ਸਵੇਰੇ 8 ਵਜੇ ਸੰਪੂਰਨ ਆਸਾ ਜੀ ਦੀ ਵਾਰ ਦਾ ਭੋਗ ਪਾਇਆ।

ਪੰਜਾਬ ਦੇ ਜਿਤਨੇ ਭੀ ਮਹਾਂਪੁਰਸ਼ ਸਨ ਆਪ ਜੀ ਦਾ ਬਹੁਤ ਸਤਿਕਾਰ ਕਰਦੇ ਸਨ ਤੇ ਕਈ ਮਹਾਂਪੁਰਸ਼ਾਂ ਨੂੰ ਗੁਰਮਤਿ ਦੀ ਸਹੀ ਚਾਲੀ ਭੀ ਦਰਸਾਉਂਦੇ ਰਹਿੰਦੇ।

ਸੰਤ ਮੱਘਰ ਸਿੰਘ ਜੀ ਰਾਮਗੜ੍ਹ ਵਾਲੇ ਜੋ ਦਾਸ ਦੇ ਪਰਿਵਾਰ ਵਿਚੋਂ ਸਨ। ਜਦੋਂ ਫ਼ੌਜ 'ਚੋਂ ਆਏ ਤਾਂ ਉਹਨਾਂ ਨਾਲ 85 ਸਿੰਘ ਜੋ 6 ਫੁਟ ਸਾਢੇ ਛੇ ਫੁਟ ਕੱਦ ਦੇ ਰਿਸ਼ਟ-ਪੁਸ਼ਟ ਸਰੀਰ ਦੇ ਸਨ ਨਾਲ ਆਏ ਤੇ ਸਾਰੀਆਂ ਜ਼ਿੰਦਗੀਆਂ ਸੇਵਾ ਸਿਮਰਨ ਵਿਚ ਹਾਜ਼ਰ ਰਹਿ ਕੇ ਬਿਤਾ ਗਏ, ਘਰੀਂ ਜਾ ਕੇ ਹਲ ਵਾਹੁਣ ਨਹੀਂ ਲਗੇ। ਇਹ ਸਾਰੇ ਸਿੰਘ ਦਾਸ ਦੇ ਘਰ ਨੂੰ ਆਪਣਾ ਘਰ ਸਮਝਦੇ ਸਨ, ਇਹਨਾਂ ਵਿਚੋਂ ਸੰਤ ਨਿਰੰਜਨ ਸਿੰਘ ਜੀ ਹੋਰਾਂ ਨੇ ਮਿੰਟ-ਗੁਮਰੀ ਜ਼ਿਲੇ ਵਿਚ ਅਜੀਤਸਰ ਹਾਈ ਸਕੂਲ ਬਣਾਇਆ, ਤੇ 1947 ਦੇ ਬਟਵਾਰੇ ਤੋਂ ਬਾਅਦ ਏਧਰ ਆ ਕੇ 7 ਹਾਈ ਸਕੂਲ 1 ਕਾਲਜ ਮਸਤੂਆਣੇ ਸਾਹਿਬ ਬਣਾਇਆ।

ਸੰਤ ਪ੍ਰੇਮ ਸਿੰਘ ਕੋਕਰੀ ਜੋ ਅਜੇ 100 ਸਾਲ ਦੀ ਉਮਰ ਦੇ ਜਿਉਂਦੇ ਸਨ ਨੇ ਕਈ ਗੁਰਦੁਆਰੇ ਤੇ ਹਾਈ ਸਕੂਲ ਬਣਾਏ। ਭਾਈ ਸਾਹਿਬ ਭਾਈ ਬਿਸ਼ਨ ਸਿੰਘ ਜੀ ਘੜਿਆਲ ਜ਼ਿਲਾ ਜਲੰਧਰ ਵਾਲਿਆਂ ਨੇ ਕਾਲਰਾ ਹਾਈ ਸਕੂਲ ਬਣਵਾਇਆ। ਸੰਤ ਮੱਘਰ ਸਿੰਘ ਜੀ ਦੀ ਸਾਰੀ ਸੰਗਤ ਦਾ ਬਾਬਾ ਜੁਆਲਾ ਸਿੰਘ ਰਾਗੀ ਸਾਹਿਬ ਨਾਲ ਅੱਛਾ ਸਨੇਹ ਸੀ। ਸੰਤ ਮੱਘਰ ਸਿੰਘ ਜੀ ਦੇ ਹੁੰਦਿਆਂ ਤੇ ਬਾਅਦ ਭੀ ਬਾਬਾ ਜੁਆਲਾ ਸਿੰਘ ਰਾਗੀ ਆਉਂਦੇ ਰਹਿੰਦੇ

ਤੇ ਦਾਸ ਦੇ ਘਰ ਬਿਰਾਜਦੇ ਰਹਿੰਦੇ ਸੀ। ਭਾਈ ਸਾਹਿਬ ਭਾਈ ਮਲੂਕ ਸਿੰਘ ਜੀ ਕੱਦ 7 ਫੁਟੇ ਸਰੀਰ ਦੇ ਸਨ ਤੇ ਜਥੇਦਾਰ ਊਧਮ ਸਿੰਘ ਜੀਨਾਗੋਕੇ ਦੇ ਮਾਸੀ ਦੇ ਪੁਤਰ ਸਨ, ਇਹ ਸੰਤ ਮੱਘਰ ਸਿੰਘ ਜੀ ਮਹਾਰਾਜ ਨਾਲ ਫ਼ੌਜ 'ਚੋਂ ਆਏ ਸਨ ਤੇ ਹਜ਼ੂਰੀ ਵਿਚ ਰਹਿਣ ਵਾਲੇ ਅਨਿੰਨ ਪ੍ਰੇਮੀ ਸਿੰਘ ਸਨ। ਸੰਤ ਮੱਘਰ ਸਿੰਘ ਜੀ ਦੀ 1924 ਵਿਚ ਮਿਰਤੂ ਤੋਂ ਬਾਅਦ ਸੰਤ ਬਾਬਾ ਅੱਤਰ ਸਿੰਘ ਜੀ ਮਸਤੂਆਣਾ ਸਾਹਿਬ (1927 ਵਿਚ) ਤੇ ਬਾਬਾ ਅੱਤਰ ਸਿੰਘ ਜੀ ਰੇਰੂ ਸਾਹਿਬ ਤੇ ਗਿਆਨੀ ਸੁੰਦਰ ਸਿੰਘ ਜੀ ਭਿੰਡਰਾਂ ਵਾਲੇ (1930 ਵਿਚ) ਛੇਤੀ ਹੀ ਚੜ੍ਹਾਈ ਕਰ ਗਏ, ਰਹਿੰਦੇ ਮਹਾਂਪੁਰਸ਼ਾਂ ਵਿਚ ਭਾਈ ਜੁਆਲਾ ਜੀ ਨੂੰ ਸਭ ਤੋਂ ਸਰੇਸ਼ਟ ਮਹਾਂਪੁਰਖ ਜਾਣ ਕੇ, ਭਾਈ ਸਾਹਿਬ ਭਾਈ ਮਲੂਕ ਸਿੰਘ ਜੀ ਪਿੰਡ ਸਰਹਾਲੀ ਮੰਡਾ ਜ਼ਿਲਾ ਅੰਮ੍ਰਿਤਸਰ ਨੇ ਰਾਗੀ ਸਾਹਿਬ ਜੀ ਦੀ ਸੇਵਾ ਵਿਚ ਰਹਿਣਾ ਸ਼ੁਰੂ ਕਰ ਦਿਤਾ। ਭਾਈ ਮਲੂਕ ਸਿੰਘ ਜੀ ਸਾਡੇ ਪਰਿਵਾਰ ਨਾਲ ਖ਼ਾਸ ਤੇ ਸਾਰੀ ਰਾਮਗੜ੍ਹ ਦੀ ਸੰਗਤ ਨਾਲ ਪ੍ਰੇਮ ਹੋਣ ਕਰਕੇ ਬਾਬਾ ਜੁਆਲਾ ਸਿੰਘ ਰਾਗੀ ਸਾਹਿਬ ਜੀ ਦੇ ਬਹੁਤ ਛੇਤੀ ਸਾਡੇ ਘਰ ਤੇ ਨਗਰ ਚਰਨ ਪਵਾਉਂਦੇ ਰਹਿੰਦੇ।

ਇਸ ਵੇਲੇ ਤੱਕ ਬਾਬਾ ਜੁਆਲਾ ਸਿੰਘ ਜੀ ਦਾ ਜੀਵਨ ਗੁਰਸਿਖੀ ਦੇ ਸੰਚੇ ਵਿਚ ਢਾਲਿਆ ਜਾ ਚੁਕਾ ਸੀ। ਇਹ ਸ਼ਬਦ, "ਗੁਰ ਸਤਿਗੁਰ ਕਾ ਜੋ ਸਿਖ ਅਖਾਏ ਸੁ ਭਲਕੇ ਉਠਿ ਹਰਿਨਾਮੁ ਧਿਆਵੈ।" ਆਪ ਦੇ ਜੀਵਨ ਤੇ ਪੂਰਾ ਢੁਕਦਾ ਹੈ :—

ਆਪ ਜੀ ਅੰਮ੍ਰਿਤ ਵੇਲੇ ਦੀਆਂ ਸਾਰੀਆਂ ਬਾਣੀਆਂ ਦਾ ਪਾਠ ਕਰਨ ਉਪਰੰਤ ਸੁਖਮਨੀ ਸਾਹਿਬ ਦਾ ਪਾਠ ਭੀ ਕਰਕੇ ਫੇਰ ਆਸਾ ਜੀ ਦੀ ਵਾਰ ਦੇ ਕੀਰਤਨ ਲਈ ਬੈਠਦੇ, ਸ਼ਾਇਦ ਇਸੇ ਲਈ ਉਹਨਾਂ ਦਾ ਕੀਰਤਨ ਧੁਰ-ਦਰਗਾਹ ਦੀਆਂ ਧੁੰਨਾਂ ਨਾਲ ਮਿਲਿਆ ਤੇ ਮਿਲਾਉਂਦਾ ਹੁੰਦਾ ਸੀ।

ਆਪ ਜੀ ਗ੍ਰਹਿਸਥੀ ਘਰ ਬਾਰੀ, ਨਾਲ ਨਾਲ ਤਿਆਗੀ ਵੈਰਾਗੀ ਗੁਰ ਸਿੰਘ ਸਨ। ਅਜੇਹੇ ਗੁਰਸਿੱਖਾਂ ਬਾਬਤ ਹੀ ਭਾਈ ਗੁਰਦਾਸ ਜੀ ਨੇ ਲਿਖਿਆ ਹੈ :

"ਗੁਰਸਿੱਖ ਜੋਗੀ ਜਾਗਦੇ ਗੁਰਮੁਖ ਮਾਇਆ ਵਿਚ ਉਦਾਸੀ ॥"

ਉਹਨਾਂ ਨੇ ਆਪਣਾ ਗੁਰਸਿਖੀ ਜੀਵਨ ਗੁਰਮਤਿ ਅਨੁਸਾਰ ਹੀ ਨਿਭਾਇਆ। ਅਖੀਰ ਵਿਚ ਉਹਨਾਂ ਦੀ ਅਵਸਥਾ ਇਹ ਸੀ :—

"ਜੋ ਨਰ ਦੁਖ ਮੈ ਦੁਖੁ ਨਹੀ ਮਾਨੈ
ਸੁਖ ਸਨੇਹੁ ਅਰੁ ਭੈ ਨਹੀ ਜਾਕੈ ਕੰਚਨ ਮਾਟੀ ਮਾਨੈ ॥"

ਵਾਲੀ ਹੋ ਗਈ ਸੀ।

ਇਸ ਵੇਲੇ ਉਹ ਬ੍ਰਹਿਮ ਗਿਆਨੀਆਂ ਵਾਲੀ ਅਵਸਥਾ ਵਿਚ ਪਹੁੰਚੇ ਹੋਏ ਸਨ। ਏਸੇ ਅਵਸਥਾ ਨੂੰ ਮਹਾਂਪੁਰਖ ਚੌਥੀ ਭੂਮਿਕਾ ਕਹਿੰਦੇ ਹਨ।

ਆਪ ਜੀ ਦੇ ਪਿਛੇ 3 ਲੜਕੇ ਹਨ, ਜੋ ਉਹਨਾਂ ਦੇ ਜੀਵਨ ਦੀ ਜਿਉਂਦੀ ਜਾਗਦੀ

ਸੁਗੰਧੀ ਹਨ, ਭਾਈ ਸਾਹਿਬ ਜੀ ਦੇ ਦੋ ਪੁਤਰ ਕੀਰਤਨ ਦੀ ਪ੍ਰੰਪਰਾ ਅਤੇ ਰੀਤਾਂ ਤੇ ਰਾਗ ਧੁਨਾਂ ਹਿਰਦੇ ਵਿਚ ਸੰਭਾਲੀ ਆ ਰਹੇ ਹਨ। ਸਿੱਖ ਜਗਤ ਦੀ ਤੇ ਸਮੂਹ ਮਨੁਖ ਮਾਤਰ ਦੀ ਸੇਵਾ ਲਈ ਵਿਦੇਸ਼ ਭੀ ਗਏ ਸਨ ਸੋ ਇਹਨਾਂ ਸਾਹਿਬਜ਼ਾਦਿਆਂ ਨੇ ਬਾਬਾ ਜੀ ਦੀ ਆਸ ਤੋਂ ਵੱਧ ਗੁਰਮਤਿ ਤੇ ਸੇਵਾ ਵਿਚ ਤਰੱਕੀ ਕੀਤੀ ਹੈ, ਭਾਈ ਸਾਹਿਬ ਭਾਈ ਗੁਰਚਰਨ ਸਿੰਘ ਤੇ ਭਾਈ ਸਾਹਿਬ ਭਾਈ ਅਵਤਾਰ ਸਿੰਘ ਜੀ ਦੋਵੇਂ ਬਾਬਾ ਜੀ ਤੋਂ ਵਰੋਸਾਏ ਹੋਏ ਭਾਈ ਸਵਰਨ ਸਿੰਘ ਜੀ ਨੂੰ ਨਾਲ ਲੈ ਕੇ ਦੇਸ-ਪਰਦੇਸ ਸ਼ੁਧ ਗੁਰਮਤਿ ਅਨੁਸਾਰ ਕੀਰਤਨ ਦੀ ਸੇਵਾ ਕਰ ਰਹੇ ਹਨ ਤੇ ਤੀਸਰੇ ਭਾਈ ਸਾਹਿਬ ਭਾਈ ਗੁਰਦਿਆਲ ਸਿੰਘ ਜੀ ਐਮ. ਏ. ਬੀ. ਟੀ. ਪਿੰਡ ਸੈਦਪੁਰ ਦੇ ਨੇੜੇ ਹੈਡਮਾਸਟਰ ਹਨ ਤੇ ਪਿੰਡ ਦੇ ਘਰ ਤੇ ਜ਼ਮੀਨ ਦੀ ਸੇਵਾ ਸੰਭਾਲ ਕਰ ਰਹੇ ਹਨ।

ਮੈਂ ਵਾਹਿਗੁਰੂ ਅੱਗੇ ਅਰਦਾਸ ਕਰਦਾ ਹਾਂ, ਕੇ ਇਸ ਪਰਿਵਾਰ ਦੀ ਗੁਰੂ ਨਾਨਕ ਅਥਵਾ ਗੁਰੂ ਕਲਗੀਧਰ ਦੀ ਸਿੱਖੀ ਨਾਲ ਤੇ ਉਹਨਾਂ ਦੀ ਸੰਗਤ ਨਾਲ ਪਿਤਾ ਪੁਰਖੀ ਰਹੁ ਰੀਤ ਅਨੁਸਾਰ ਸਦਾ ਬਣੀ ਰਹੇ ਤੇ ਅਕਾਲ ਪੁਰਖ ਦੇ ਚਰਨਾਂ ਵਿਚ ਇਹਨਾਂ ਨੂੰ ਨਿਹਚਲ ਆਸਨ ਪ੍ਰਾਪਤ ਹੁੰਦਾ ਰਹੇ।



## ਭਾਈ ਸਾਹਿਬ ਭਾਈ ਜਵਾਲਾ ਸਿੰਘ ਜੀ ਪ੍ਰਸਿੱਧ ਰਾਗੀ ਸੈਦਪੁਰ

**ਸ: ਜੋਗਿੰਦਰ ਸਿੰਘ ਸੇਖੀ ਸਿਰਹਾਲੀ ਵਡੀ**
ਮੈਂਬਰ ਚੀਫ ਖਾਲਸਾ ਦੀਵਾਨ ਤੇ ਤਰਨ ਤਾਰਨ ਸਾਹਿਬ ਵਿਦਿਆਲਾ

ਜਨ ਪ੍ਰਉਪਕਾਰੀ ਆਏ ਜੀਅ ਦਾਨੁ ਦੇ ਭਗਤੀ ਲਾਇਨਿ,
ਹਰਿ ਸਿਉ ਲੈਨਿ ਮਿਲਾਏ ॥

ਅਕਾਲ ਪੁਰਖ ਦਾ ਇਹ ਬਿਰਦ ਹੈ ਕਿ ਜਦੋਂ ਧਰਤੀ ਉਪਰ ਪਾਪਾਂ ਦਾ ਭਾਰ ਵੱਧ ਜਾਂਦਾ ਹੈ ਤਾਂ ਧਰਤੀ ਦੇ ਭਾਰ ਹਰਨ ਲਈ ਆਪ ਅਵਤਾਰ ਧਾਰਦਾ ਹੈ ਅਤੇ "ਆਪ ਨਰਾਇਣ ਕਲਾ ਧਾਰ ਜਗ ਮਹਿ ਪਰਵਰਿਓ" ਦੇ ਮਹਾਂਵਾਕ ਅਨੁਸਾਰ ਇਸ ਕਲਯੁਗ ਦੇ ਜੀਵਾਂ ਦੇ ਉਧਾਰਨ ਹਿਤ ਸ੍ਰੀ "ਗੁਰੂ ਨਾਨਕ ਦੇਵ ਗੋਬਿੰਦ ਰੂਪ" ਦਸ ਬਾਣੇ ਧਾਰ ਕੇ ਧਰਤੀ ਤੇ ਜ਼ਾਲਮਾਂ ਤੇ ਜਾਬਰਾਂ ਦਾ ਸਦੀਵੀ ਮੁਕਾਬਲਾ ਕਰਨ ਹਿਤ ਤੇ ਦੀਨ ਦੁਨੀਆਂ ਦੀ ਰਖਿਆ ਕਰਨ ਲਈ ਆਪਣਾ ਰੂਪ "ਖਾਲਸਾ ਮੇਰੋ ਰੂਪ ਹੈ ਖ਼ਾਸ, ਖਾਲਸੇ ਮਹਿ ਹਉ ਕਰੋਂ ਨਿਵਾਸ ॥" ਗੁਰੂ ਖਾਲਸਾ ਪੰਥ ਰਚ ਦਿੱਤਾ ਜੋ ਨਿਰੰਤਰ ਦੀਨ ਦੁਨੀਆਂ ਦੇ ਦਰਦ ਵੰਡਾਉਂਦਾ ਹੋਇਆ ਅਨੇਕਾਂ ਕੁਰਬਾਨੀਆਂ ਦਿੰਦਾ ਚਲਿਆ ਆ ਰਹਿਆ ਹੈ।

ਜਦੋਂ ਕੁਝ ਸੰਸਾਰੀ ਲੋਕ ਆਪਣੇ ਸੁਆਰਥਾਂ ਹਿਤ ਕੁਟਿਲ ਨੀਤੀਆਂ ਨਾਲ ਇਸ ਗੁਰੂ ਪੰਥ ਨੂੰ ਗੁਰੂ ਦਸੇ ਮਾਰਗ ਤੋਂ ਖੁੰਝਾਉਣ ਲਈ ਚਾਲਾਂ ਚਲਦੇ ਹਨ ਤਾਂ ਕਲਗੀਧਰ ਗੁਰੂ ਦਸਮ ਪਾਤਸ਼ਾਹ ਕਿਸੇ ਨ ਕਿਸੇ ਗੁਰਮੁਖ ਰੂਹ ਨੂੰ ਸੰਸਾਰ ਵਿਚ ਫਿਰ ਗੁਰਮਤਿ ਦ੍ਰਿੜ ਕਰਾਉਣ ਲਈ ਇਸ ਸੰਸਾਰ ਯਾਤਰਾ ਲਈ ਭੇਜਦੇ ਹਨ।

ਮਹਾਰਾਜਾ ਰਣਜੀਤ ਸਿੰਘ ਦੇ ਰਾਜ ਚਲੇ ਜਾਣ ਤੋਂ ਬਾਅਦ ਅੰਗਰੇਜ਼ੀ ਹਕੂਮਤ ਅੰਦਰ ਜਦੋਂ ਬਿਪਰਨ ਕੀ ਰੀਤ ਪੰਥ ਤੇ ਹਾਵੀ ਹੁੰਦੀ ਦੇਖੀ ਤਾਂ ਗੁਰੂ ਮਹਾਰਾਜ ਜੀ ਨੇ ਕਈ ਇਕ ਗੁਰਮੁਖ ਰੂਹਾਂ ਗੁਰੂ ਪੰਥ ਨੂੰ ਇਸ ਬਿਪਰਨ ਕੀ ਰੀਤ ਦੇ ਪ੍ਰਭਾਵ ਤੋਂ ਬਚਾਉਣ ਲਈ ਸੰਸਾਰ ਵਿਚ ਭੇਜੀਆਂ ਅਤੇ ਜਿਨ੍ਹਾਂ ਦੇ ਸਮੂਹ ਨੇ ਇੱਕਤਰ ਹੋ ਕੇ "ਸ੍ਰੀ ਗੁਰੂ ਸਿੰਘ ਸਭਾ" ਦਾ ਰੂਪ ਧਾਰਿਆ ਤੇ ਗੁਰੂ ਪੰਥ ਦੀਆਂ ਚੜਦੀਆਂ ਕਲਾ ਕਰਦਿਆਂ ਹੋਇਆਂ ਮਨਮਤੀਆਂ ਨੂੰ ਭਾਜੜਾਂ ਪਾਈਆਂ। ਇਨ੍ਹਾਂ ਗੁਰਮੁਖ ਹਸਤੀਆਂ ਵਿਚੋਂ ਇਕ ਮਹਾਨ ਗੁਰਮੁਖ ਹਸਤੀ ਗੁਰੂ ਵਰੋਸਾਏ ਹੋਏ ਹਨ, ਭਾਈ ਸਾਹਿਬ ਭਾਈ ਜਵਾਲਾ ਸਿੰਘ ਜੀ ਪ੍ਰਸਿੱਧ ਰਾਗੀ 'ਠੱਠੇ ਟਿੱਬੇ' ਵਾਲੇ। ਜਿਥੇ ਇਨ੍ਹਾਂ ਦੇ ਸਮਕਾਲੀ ਗੁਰਮੁਖ ਸੰਤ ਬਾਬਾ ਨੰਦ ਸਿੰਘ ਜੀ ਕਲੇਰਾਂ ਵਾਲੇ, ਸੰਤ ਬਾਬਾ

ਸੁੰਦਰ ਸਿੰਘ ਜੀ ਭਿੰਡਰਾਂ ਵਾਲੇ, ਗਿਆਨੀ ਦਿੱਤ ਸਿੰਘ ਜੀ, ਭਾਈ ਸਾਹਿਬ ਭਾਈ ਅਰਜਨ ਸਿੰਘ ਬਾਗੜੀਆਂ ਆਦਿ ਹੋਰ ਗੁਰਮੁਖਾਂ ਤੇ ਮਹਾਂਪੁਰਸ਼ਾਂ ਨੇ ਗੁਰਮਤਿ ਦਾ ਪ੍ਰਚਾਰ ਆਪਣੇ ਆਪਣੇ ਢੰਗ ਨਾਲ ਕੀਤਾ ਉਥੇ ਆਪ ਜੀ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਦਸੀ ਪ੍ਰਥਾ ਅਨੁਸਾਰ ਹਜ਼ਾਰਾਂ ਮੀਲ ਪੈਦਲ ਸਫ਼ਰ ਕਰ ਕਰ ਕੇ ਗੁਰੂ ਘਰ ਦੇ, "ਭਲੋ ਭਲੋ ਰੇ ਕੀਰਤਨੀਆਂ" ਦੇ ਰੂਪ ਵਿਚ ਕੀਰਤਨ ਕਰਕੇ ਭੁਲਿਆਂ ਭਟਕਦਿਆਂ ਨੂੰ ਗੁਰੂ ਲੜ ਲਾਇਆ। ਇਨ੍ਹਾਂ ਦੇ ਜੀਵਨ ਬਾਰੇ ਲਿਖਣਾ ਸੂਰਜ ਦੀਆਂ ਕਿਰਣਾਂ ਨੂੰ ਗਿਣਨ ਦੇ ਤੁਲ ਹੋਵੇਗਾ ਜੋ ਕਿ ਅਸੰਭਵ ਹੈ। ਕਿਉਂਕਿ ਗੁਰਬਾਣੀ ਵਾਕ ਹੈ।

ਹਰਿ ਹਰਿ ਜਨ ਦੁਈ ਏਕ ਹੈ ਬਿਬ ਬਿਚਾਰ ਕਛੁ ਨਾਹਿ ॥

ਆਪ ਜੀ ਕੇਵਲ ਗੁਰੂ ਘਰ ਦੇ ਕੀਰਤਨੀਏ ਹੀ ਨਹੀਂ ਸਨ ਸਗੋਂ ਆਪ ਗੁਰਬਾਣੀ ਦਾ ਕੀਰਤਨ ਕਰਦੇ ਹੋਏ ਕੀਰਤਨ ਨਾਲ ਇਕ ਮਿਕ ਹੋ ਕੇ ਕੀਰਤਨ ਰੂਪ ਹੀ ਹੋ ਗਏ ਸਨ ਅਤੇ ਨਾਮ ਸਿਮਰਨ ਦੀ ਘਾਲ ਕਮਾਈ ਦਾ ਸਦਕਾ ਹਰਿ ਜਨ ਹੀ ਹੋ ਨਿਬੜੇ ਸਨ। ਉਹਨਾਂ ਨੂੰ ਘੋਖੀਏ ਤਾਂ ਉਹ ਹਰ ਪੱਖੋਂ ਪੂਰਣ ਰੂਪ ਦਿਸਦੇ ਸਨ।

'ਦਾਸ' ਦੇ ਸ਼ੁਭ ਭਾਗਾਂ ਦਾ ਸਦਕਾ ਇਹਨਾਂ ਦੇ ਦਰਸ਼ਨ ਕਰਨ ਦਾ ਤੇ ਆਪ ਜੀ ਦਾ ਮਨੋਹਰ ਕੀਰਤਨ ਸੁਣਨ ਦਾ ਬਹੁਤ ਸਮਾਂ ਪ੍ਰਾਪਤ ਹੋਇਆ ਹੈ ਸੋ ਉਹਨਾਂ ਦੇ ਪ੍ਰਥਾਇ ਜੋ ਮੈਂ ਅਨੁਭਵ ਕੀਤਾ ਹੈ ਜਾਂ ਜੋ ਮੈਂ ਆਪਣੇ ਪੂਜਯ ਪਿਤਾ ਜੀ ਪਾਸੋਂ, ਜੋ ਉਨ੍ਹਾਂ ਦੇ ਕੀਰਤਨ ਦੇ ਭੌਰੇ ਸਨ, ਸੁਣਿਆ ਹੈ, ਪਾਠਕਾਂ ਦੇ ਗਿਆਨ ਹਿਤ ਸਮੁੰਦਰ ਵਿਚੋਂ ਇਕ ਗੜਵੇ ਵਤ ਪੇਸ਼ ਕਰਨ ਦੀ ਚੇਸ਼ਟਾ ਕਰਦਾ ਹਾਂ।

## ਆਪ ਜੀ ਦੀ ਸੰਗੀਤ ਵਿਦਿਆ ਦੀ ਯੋਗਤਾ :

ਸੰਨ 1916 ਦੀ ਗੱਲ ਹੈ ਕਿ ਚੀਫ਼ ਖਾਲਸਾ ਦੀਵਾਨ ਵਲੋਂ ਐਜੂਕੇਸ਼ਨਲ ਕਾਨਫ਼ਰੰਸ ਦਾ ਸਮਾਗਮ ਤਰਨਤਾਰਨ ਸਾਹਿਬ ਰੱਖਿਆ ਗਿਆ ਸੀ। ਤੇ ਸਮਾਗਮ ਵਿੱਚ ਹਮੇਸ਼ਾਂ ਵਾਂਗ ਕੀਰਤਨ ਦਰਬਾਰ ਦਾ ਪ੍ਰੋਗਰਾਮ ਭੀ ਸੀ ਉਹਨੀ ਦਿੱਨੀ ਕੀਰਤਨ ਦਰਬਾਰ ਅਜੋਕੇ ਕੀਰਤਨ ਦਰਬਾਰਾਂ ਵਾਂਗ ਨਹੀਂ ਸਨ ਹੁੰਦੇ। ਬਲਕਿ ਜਲੰਧਰ ਦੇ ਹਰਬਲਬ ਦੇ ਮੇਲੇ ਵਾਂਗ ਚੋਟੀ ਦੇ ਗਵੱਈਏ ਇਸ ਵਿਚ ਸ਼ਾਮਿਲ ਹੋਕੇ ਆਪਣੀ ਆਪਣੀ ਵਿਦਿਆ ਦੇ ਜੌਹਰ ਦਿਖਾਉਂਦੇ ਸਨ। ਇਸ ਤਰ੍ਹਾਂ ਕੀਰਤਨ ਦਰਬਾਰ ਵਿਚ ਹਰੇਕ ਰਾਗੀ ਆਪਣੀ ਆਪਣੀ ਵਿਦਿਆ ਦੀ ਪ੍ਰਦਰਸ਼ਨੀ ਕਰਦਾ ਹੋਇਆ ਸ਼ਬਦ ਗਾਇਨ ਕਰਦਾ ਸੀ ਤੇ ਸੰਗਤ ਵਿਚ ਵੀ ਕਾਫ਼ੀ ਰਾਗ ਵਿਦਿਆ ਦੇ ਜਾਣੂ ਤੇ ਪਾਰਖੂ, ਗੁਣੀ ਸਰੋਤੇ ਹੁੰਦੇ ਸਨ। ਜੋੜੀ ਦਾ ਸਾਥ ਕਰਨ ਵਾਲੇ ਨੂੰ ਪਖੌਜੀ ਕਿਹਾ ਜਾਂਦਾ ਹੈ ਉਹਨੀਂ ਦਿਨੀਂ ਭਾਈ ਹਰਨਾਮ ਸਿੰਘ ਜੰਮੂ ਵਾਲੇ ਤੇ ਉਹਨਾਂ ਦੇ ਸਪੁੱਤਰ ਭਾਈ ਪ੍ਰਤਾਪ ਸਿੰਘ ਜੀ ਉਚ ਕੋਟੀ ਦੇ ਪਖੌਜੀ ਮੰਨੇ ਜਾਂਦੇ ਸਨ ਜਿਨ੍ਹਾਂ ਦਾ ਕੋਈ ਸਾਨੀ ਨਹੀਂ ਸੀ। ਭਾਈ ਪ੍ਰਤਾਪ ਸਿੰਘ ਜੀ ਆਪਣੇ ਪਿਤਾ ਦੀ ਮੌਜੂਦਗੀ ਵਿੱਚ ਕਈ ਇਕ ਗੁਣੀ ਰਾਗੀ ਜਥਿਆਂ ਨਾਲ ਤਬਲੇ ਦਾ ਸਾਥ ਕਰਿਆ ਕਰਦੇ ਸਨ ਪ੍ਰੰਤੂ ਜਦੋਂ ਭਾਈ ਪ੍ਰਤਾਪ ਸਿੰਘ ਜੀ ਆਪਣੇ ਤਬਲਾ-ਵਿਦਿਆ ਦੀ ਪ੍ਰਦਰਸ਼ਨੀ ਹਿਤ ਕੋਈ ਬਿਖੜੀ ਟੇਢੀ ਪਰਨ ਬੋਲ ਜਾਂ ਪੇਚ ਪੇਸ਼ ਕਰਨ ਦੀ ਕੋਸ਼ਿਸ਼ ਕਰਦੇ ਤਾਂ ਕੀਰਤਨ ਕਰਨ ਵਾਲਾ ਗਵਈਆ ਬਦੋਬਦੀ ਆਪਣੀ ਲੈਅ

ਖੋਹ ਬੇਹੰਦਾ ਤੇ ਬੇਤਾਰਾ ਹੋ ਜਾਣ ਨਾਲ ਬੇ-ਰਸੀ ਜਹੀ ਹੋ ਜਾਂਦੀ ਇਸੇ ਤਰ੍ਹਾਂ ਜਦੋਂ ਭਾਈ ਸਾਹਿਬ ਜੀ ਦੇ ਕੀਰਤਨ ਦੀ ਵਾਰੀ ਆਈ ਤਾਂ ਪ੍ਰਤਾਪ ਸਿੰਘ ਜੀ ਦੇ ਪਿਤਾ ਭਾਈ ਹਰਨਾਮ ਸਿੰਘ ਜੀ ਨੇ ਆਪਣੇ ਪੁੱਤਰ ਨੂੰ ਸੰਬੋਧਨ ਕਰਦਿਆਂ ਕਿਹਾ, "ਲੈ ਭਾਈ, ਹੁਣ ਆ ਗਿਆ ਈ ਭਾਈ ਜਵਾਲਾ ਸਿੰਘ ਲਾਹ ਲੈ ਚਾਉ ਆਪਣੀ ਜੋੜੀ ਵਿਦਿਆਂ ਪ੍ਰਦਰਸ਼ਨੀ ਕਰਨ ਦਾ। ਆਖੀ ਖਾਂ ਕਿਤੇ ਖੁੰਝ ਜਾਣ ਲੈਅ ਤੋਂ। "ਬਸ ਫਿਰ ਕੀ ਸੀ ਕੀਰਤਨ ਸ਼ੁਰੂ ਹੋ ਗਿਆ ਤੇ ਪ੍ਰਤਾਪ ਸਿੰਘ ਨੇ ਇਤਨੀਆਂ ਬਿਖੜੀਆਂ ਪਰਨਾ, ਬੋਲ ਤੇ ਪੇਚ ਦੁਗਣਾ ਤਿਗਣਾ ਦੇ ਸਾਥ ਨਾਲ ਵਜਾ ਕੇ ਪੂਰੀ ਕੋਸ਼ਿਸ਼ ਕੀਤੀ ਕਿ ਭਾਈ ਸਾਹਿਬ ਕਿਵੇਂ ਲੈਅ ਤੋਂ ਬਾਹਰ ਹੋਣ ਪਰ ਉਹ ਹਰ ਵਾਰ ਆਪਣੀ ਗਾਇਕੀ ਵਿਚ ਟੁਕੜੇ, ਬੰਦ ਤਾਨ ਆਦਿ ਠਾ ਤੇ ਦੁੱਗਣਾ ਵਿਚ ਤਾਨ ਪਲਟਾ ਕਰਦੇ ਹੋਏ ਧਾਅ ਤੇ ਆ ਕੇ ਠੀਕ ਬੈਠਣ ਤੇ ਸੰਗਤ ਵਿਚ ਵਾਹ! ਵਾਹ! ਦੀਆਂ ਆਵਾਜ਼ਾਂ ਆਉਣ। ਇਕ ਘੰਟਾ ਕੀਰਤਨ ਹੁੰਦਾ ਰਿਹਾ ਤੇ ਸੰਗਤ ਔਰ ਪ੍ਰਬੰਧਕ ਇਨੇ ਮਸਤ ਤੇ ਮੁਗਧ ਹੋ ਗਏ ਕਿ ਉਹਨਾਂ ਨੂੰ ਖ਼ਿਆਲ ਹੀ ਭੁਲ ਗਿਆ ਕਿ ਇਨ੍ਹਾਂ ਨੂੰ ਵਕਤ ਤਾਂ ਅੱਧੇ ਘੰਟੇ ਦਾ ਦੇਣਾ ਸੀ। ਆਪ ਜੀ ਦੀ ਰਾਗ ਵਿਚ ਇਹੋ ਜਿਹੀ ਨਿਪੁੰਨਤਾ ਸੀ ਕਿ ਕੀਰਤਨ ਕਰਦੇ ਹੋਏ ਭਾਵੇਂ ਕੋਈ ਤਾਰ ਹੋਵੇ ਭਾਵੇਂ ਆੜਾ ਹੋਵੇ ਜਾਂ ਧਮਾਰ, ਸਵਾਰੀ ਹੋਵੇ ਜਾਂ ਜੈਤਾਲ, ਸਿਖਰ ਹੋਵੇ ਭਾਵੇਂ ਇੰਦਰ-ਤਾਲ, ਪਰ ਆਪ ਲੈਅ ਵਿਚ ਇਉਂ ਪੱਕੇ ਔਰ ਬੇਫ਼ਿਕਰੀ ਨਾਲ ਕੀਰੁਤਨ ਕਰਦੇ ਪ੍ਰਤੀਤ ਹੁੰਦੇ ਸਨ ਜਿਵੇਂ ਅਜਕਲ੍ਹ ਕਈ ਦਾਦਰਾ, ਤਲਵਾੜਾ ਯਾ ਤਿੰਨ ਤਾਲ, ਹੋਵੇ ਵੀ ਕਿਉਂ ਨਾ? ਕਿਉਂਕਿ ਪੁਰਾਤਨ ਕੀਰਤਨੀਏ ਖਾਨਦਾਨ ਵਿਚੋਂ ਸਨ ਤੇ ਇਨ੍ਹਾਂ ਦੇ ਵਡੇਰੇ ਭਾਈ ਦੇਵਾ ਸਿੰਘ ਜੀ ਤੇ ਰਾਗ ਵਿਦਿਆ ਗੁਰੂ ਭਾਈ ਸਰਧਾ ਸਿੰਘ ਜੀ ਬਹੁਤ ਉਚ ਕੋਟੀ ਦੇ ਗਵਈਏ ਸਨ। ਉਹਨਾਂ ਪਾਸ ਰੀਤਾਂ ਦਾ ਬਹੁਤਾ ਭੰਡਾਰ ਇਹੋ ਜਿਹਾ ਸੀ ਜੋ ਸਾਹਿਬ ਸ੍ਰੀ ਗੁਰੂ ਅਰਜਨ ਦੇਵ ਪੰਜਵੇਂ ਪਾਤਸ਼ਾਹ ਸਰੰਦੇ ਨਾਲ ਆਪ ਗਾਇਨ ਕਰਿਆ ਕਰਦੇ ਸਨ ਤੇ ਸੀਨਾ-ਬਸੀਨਾ ਉਸੇ ਤਰ੍ਹਾਂ ਗਾਇਨ ਕਰਨ ਦੀਆਂ ਰੀਤਾਂ ਇਹਨਾਂ ਤੱਕ ਪੁੱਜੀਆਂ ਸਨ। ਭਾਈ ਸਾਹਿਬ ਜੀ ਦੇ ਪੰਜ ਭੂਤਕ ਸਰੀਰ ਛੱਡਣ ਤੋਂ ਕੋਈ ਇਕ ਮਹੀਨਾ ਪਹਿਲਾਂ ਦੀ ਗੱਲ ਹੈ ਕਿ ਜਦ ਭਾਗਵਸ ਦਾਸ ਉਹਨਾਂ ਦੇ ਦਰਸ਼ਨਾਂ ਲਈ ਉਨ੍ਹਾਂ ਦੇ ਨਿਵਾਸ ਸਥਾਨ 'ਸੈਦਪੁਰ' ਗਿਆ ਤਾਂ ਸ਼ਾਮ ਨੂੰ ਆਪਣੀ ਮੌਜ ਵਿਚ ਆ ਕੇ ਤਾਊਸ ਲੈ ਲਿਆ (ਕਿਉਂਕਿ ਉਹ ਤੰਤੀ ਸਾਜ਼ ਦੇ ਬਹੁਤ ਮਾਹਿਰ ਸਨ।) ਅਤੇ ਇਕ ਰੀਤ ਕਾਨੜਾ ਪੜਤਾਲ ਚੌਥੇ ਪਾਸ਼ਸ਼ਾਹ ਦੀ ਜਿਸ ਦੇ ਵਿਚ ਸ਼ਬਦ "ਨਿਹਾਲ, ਨਿਹਾਲ, ਨਿਹਾਲ !!" ਬਾਰ ਬਾਰ ਆਉਂਦਾ ਹੈ। ਸ਼ੁਣਾਉਣ ਦੀ ਕ੍ਰਿਪਾ ਕੀਤੀ ਤੇ ਉਹਨਾਂ ਸ਼ਬਦਾਂ ਨਿਹਾਲ ਨਿਹਾਲ ਨਿਹਾਲ ਜੋ ਬਾਰ ਬਾਰ ਆਉਂਦਾ ਸੀ ਦੀ ਅਦਾਇਗੀ ਕਮਾਲ ਦੀ ਪ੍ਰੰਤੂ ਮੈਂ ਉਸਨੂੰ ਵਰਣਨ ਕਰਨ ਤੋਂ ਅਸਮਰਥ ਹਾਂ ਜੋ ਉਸ ਰੀਤ ਨਾਲ ਮੈਨੂੰ ਅਨੰਦ ਪ੍ਰਾਪਤ ਹੋਇਆ। ਆਪ ਜੀ ਨੇ ਦੱਸਿਆ, ਕਿ ਇਹ ਰੀਤ ਉਸੇ ਤਰ੍ਹਾਂ ਸੀਨਾ ਬਸੀਨਾ ਸਾਡੇ ਘਰਾਣੇ ਤਕ ਆਈ ਹੈ ਜਿਵੇਂ ਪੰਜਵੇਂ ਪਾਤਸ਼ਾਹ ਜੀ ਆਪ ਖ਼ੁਦ ਸਰੰਦੇ ਨਾਲ ਗਾਇਆ ਕਰਦੇ ਸਨ। ਦੱਸਿਆ ਜਾਂਦਾ ਹੈ ਕਿ ਇਹੋ ਜਿਹੀਆਂ ਰੀਤਾਂ ਦਾ ਬਹੁਤ ਵੱਡਾ ਭੰਡਾਰ ਉਨ੍ਹਾਂ ਕੋਲ ਸੀ ਜੋ ਭੰਡਾਰ ਪੰਜਾਬੀ ਯੂਨੀਵਰਸਿਟੀ ਪਟਿਆਲਾ ਨੇ ਉਨ੍ਹਾਂ ਦੇ ਸਪੁੱਤਰਾਂ ਭਾਈ ਅਵਤਾਰ ਸਿੰਘ ਜੀ, ਭਾਈ ਗੁਰਚਰਨ ਸਿੰਘ ਜੀ ਪਾਸੋਂ ਪ੍ਰਾਪਤ ਕਰਕੇ ਦੋ ਪੁਸਤਕਾਂ ਦੇ ਰੂਪ ਵਿਚ ਤੇ ਟੇਪਾਂ ਦੇ ਰੂਪ ਵਿਚ ਸੰਭਾਲ ਲਿਆ ਹੈ।

ਉਹਨਾਂ ਦੇ ਰਾਗ ਨਿਪੁੰਨਤਾ ਦੀ ਇਕ ਹੋਰ ਘਟਨਾ ਪਿੰਡ ਸਰਹਾਲੀ ਵਿਖੇ ਦੀ ਦੱਸੀ ਜਾਂਦੀ ਹੈ। ਇਥੋਂ ਦੇ ਮਹਾਂਪੁਰਸ਼ ਬਾਬਾ ਰਾਮ ਸਿੰਘ ਜੀ ਮਹਾਨ ਤਪੱਸਵੀਂ ਦਾਨੀ ਸੰਤ ਸਿਪਾਹੀ ਤੇ ਕੀਰਤਨ ਰਸੀਏ ਹੋਏ ਹਨ ਤੇ ਜਿਨ੍ਹਾਂ ਦੇ ਹਸਤ ਕਮਲਾਂ ਤੋਂ ਅੰਮ੍ਰਿਤ ਪਾਨ ਕਰਕੇ ਬਾਬਾ ਗੁਰਦਿਤ ਸਿੰਘ, "ਕਾਮਾ ਗਾਟਾ ਮਾਰੂ" ਇਕ ਦੇਸ਼ ਭਗਤ ਬਣਿਆ ਸੀ। ਬਾਬਾ ਰਾਮ ਸਿੰਘ ਜੀ ਭਾਈ ਸਾਹਿਬ ਜੀ ਦੇ ਕੀਰਤਨ ਦੇ ਬਹੁਤ ਪ੍ਰੇਮੀ ਭਉਰੇ ਸਨ ਅਤੇ ਕਈ ਕਈ ਮਹੀਨੇ ਲਗਾਤਾਰ ਆਪਣੇ ਕੋਲ ਭਾਈ ਸਾਹਿਬ ਨੂੰ ਰੱਖਕੇ ਦੋ ਵਕਤ ਕੀਰਤਨ ਸੁਣਦੇ ਰਹਿੰਦੇ। ਉਹਨਾਂ ਨੂੰ ਕੀਰਤਨ-ਮੁਕਾਬਲਾ ਕਰਾਉਣ ਦਾ ਸ਼ੌਕ ਸੀ ਜਿਵੇਂ ਕਈਆਂ ਨੂੰ ਦੰਗਲ ਯਾਂ ਛਿੰਝ ਪਵਾਉਣ ਦਾ ਹੁੰਦਾ ਹੈ ਇਹੋ ਜਿਹੇ ਰਾਗ ਦੇ ਦੰਗਲ ਨੂੰ ਗਵਾਈਆਂ ਦੀ ਭਾਸ਼ਾ 'ਚ "ਚੱਕਰੀ" ਆਖਦੇ ਸਨ ਤੇ ਇਹ ਕਈ ਕਈ ਦਿਨ ਚਲਦੀ ਹੁੰਦੀ ਸੀ ਘੱਟ ਤੋਂ ਘੱਟ ਤਿੰਨ ਦਿਨ ਤਾਂ ਹੁੰਦੀ ਭੀ ਸੀ। ਉਸ ਵਿਚ ਇਸ ਤਰ੍ਹਾਂ ਹੁੰਦਾ ਸੀ ਕਿ ਇਕ ਗਵਈਆ ਜਿਸ ਰਾਗ ਤੇ ਤਾਰ ਵਿਚ ਕੋਈ ਚੀਜ਼ ਗਾਵੇਗਾ ਦੂਜਾ ਗਵਈਆ ਵੀ ਉਸੇ ਰਾਗ ਔਰ ਤਾਲ ਵਿਚ ਆਪਣੀ ਚੀਜ਼ ਪੇਸ਼ ਕਰੇਗਾ। ਹਾਰ ਜਿੱਤ ਉਦੋਂ ਹੁੰਦੀ ਸੀ ਜਦੋਂ ਮੁਕਾਬਲੇ ਵਾਲਾ ਉਸੇ ਰਾਗ ਤੇ ਤਾਰ ਵਿਚ ਆਪਣੀ ਚੀਜ਼ ਨਾ ਸੁਣਾ ਸਕੇ ਤਾਂ ਜਾਂ ਬਰਾਬਰ ਦੀ ਚੀਜ਼ ਸੁਣਾਉਂਦਿਆ ਸਰੋਤਿਆਂ ਨੂੰ ਮੁਕਾਬਲਤਨ ਜ਼ਿਆਦਾ ਮੁਗਧ ਨ ਕਰ ਸਕੇ। ਉਹਨਾਂ ਦਿਨਾਂ 'ਚ ਭਾਈ ਮੋਤੀ ਤੇ ਭਾਈ ਸੰਤੂ ਜੋ ਗੁਰੂ ਘਰ ਦੇ ਰਬਾਬੀ ਸਨ। ਬੜਾ ਨਾਮ ਸੀ ਸੋ ਉਨ੍ਹਾਂ ਨੂੰ ਭਾਈ ਸਾਹਿਬ ਜੀ ਦੇ ਜੋੜ ਲਈ ਸੱਦਿਆ ਗਿਆ। ਭਾਈ ਸਾਹਿਬ ਜੀ ਨਾਲ ਭਾਈ ਹਰਨਾਮ ਸਿੰਘ ਜੀ ਟਿੱਬੇ ਵਾਲੇ ਜੋੜੀ ਵਜਾਉਣ ਵਾਲੇ ਹੁੰਦੇ ਸਨ। ਉਸ ਵਕਤ ਕਿਸੇ ਕਾਰਣ ਕਰਕੇ ਉਹ ਉਹਨਾਂ ਨਾਲ ਨਹੀਂ ਸਨ ਤੇ ਬਾਣੀਏ ਦੇ ਭਾਈ ਟਹਿਲ ਸਿੰਘ ਜੀ ਨੂੰ ਜੋੜੀ ਦਾ ਸਾਥ ਕਰਨ ਲਈ ਲੈ ਲਿਆ। ਪਹਿਲੇ ਦਿਨ ਮੁਕਾਬਲੇ 'ਚ ਭਾਈ ਸਾਹਿਬ ਜੀ ਦੇ ਨਾਲ ਟਹਿਲ ਸਿੰਘ ਜੀ ਪੂਰੀ ਚੜ੍ਹਤ ਨਾਲ ਜੋੜੀ ਨਾ ਵਜਾਉਣ ਕਰਕੇ ਭਾਵੇਂ ਭਾਈ ਸਾਹਿਬ ਮੁਕਾਬਲੇ ਦੇ ਤਾਰ ਤੇ ਰਾਗ ਸੁਣਾਉਦੇ ਗਏ ਪ੍ਰੰਤੂ ਜੋ ਠਾਠ ਬੱਝਣਾਂ ਸੀ ਉਹ ਨਾ ਬੱਝਾ। ਮੇਰੇ ਪੂਜਯ ਪਿਤਾ ਜੀ (ਸੱਚ ਖੰਡ ਵਾਸੀ ਸ੍ਰ: ਜਗਤ ਸਿੰਘ ਜੀ) ਜੋ ਉਹਨਾਂ ਦੇ ਕੀਤਰਨ ਦੇ ਆਸ਼ਕ ਸਨ ਇਹ ਢਿਲੀ ਅਵਸਥਾ ਬਰਦਾਸ਼ਤ ਨਾ ਕਰ ਸਕੇ। ਸ਼ਾਮ ਨੂੰ ਚੱਕਰੀ ਦੀ ਬੈਠਕ ਸੋਦਰ ਦੀ ਚੌਕੀ ਲਾ ਕੇ ਖ਼ਤਮ ਹੋ ਗਈ ਤੇ ਸਵੇਰੇ ਆਸਾ ਦੀ ਵਾਰ ਦਾ ਕੀਰਤਨ ਵੀ ਇਸੇ ਤਰ੍ਹਾਂ ਮੁਕਾਬਲੇ ਨਾਲ ਹੋਣਾ ਸੀ। ਸੋ ਪੂਜਯ ਪਿਤਾ ਜੀ ਹਰਨਾਮ ਸਿੰਘ ਜੀ ਨੂੰ ਲਿਆਉਣ ਵਾਸਤੇ ਘੋੜੇ ਤੇ ਸਵਾਰ ਹੋਕੇ ਗੋਇੰਦਵਾਲ ਦੇ ਪਤਨ ਤੋਂ ਵਾਹਿਗੁਰੂ ਜਾਣੇ ਕਿ ਕਿਸ ਤਰ੍ਹਾਂ ਲੰਘੇ ਤੇ ਪਰਤੇ ਪਰ ਰਾਤੋ-ਰਾਤ 'ਠੱਠੇ ਟਿੱਬੇ' ਪਹੁੰਚੇ ਤੇ ਭਾਈ ਹਰਨਾਮ ਸਿੰਘ 'ਜੋੜੀ ਵਾਲੇ' ਨੂੰ ਨਾਲ ਲੈ ਕੇ ਅੰਮ੍ਰਿਤ ਵੇਲੇ ਆਸਾ ਦੀ ਵਾਰ ਤੋਂ ਪਹਿਲਾਂ ਸਰਹਾਲੀ ਪੁੱਜ ਗਏ। ਬੱਸ ਫਿਰ ਕੀ ਸੀ ਭਾਈ ਹਰਨਾਮ ਸਿੰਘ ਜੀ ਜੋੜੀ ਤੇ ਜਿਉਂ ਜਿਉਂ ਆਪਣੀਆਂ ਨਵੀਆਂ ਪਰਨਾ ਵਜਾਉਂਦੇ ਭਾਈ ਸਾਹਿਬ ਨੂੰ ਰੰਗ ਚੜ੍ਹਦਾ ਜਾਂਦਾ ਤੇ ਜਿਹੜਾ ਰਾਗ ਵੀ ਮੁਕਾਬਲੇ ਦਾ ਗਾਉਂਦੇ ਉਸੇ ਵਿਚ ਠਾਠ ਬੰਨੀ ਜਾਂਦੇ, ਤਿੰਨ ਦਿਨ ਇਹ ਮੁਕਾਬਲਾ ਹੁੰਦਾ ਰਿਹਾ ਆਖਿਰ ਭਾਈ ਮੋਤੀ ਨੇ ਭਾਈ ਸਾਹਿਬ ਨੂੰ ਜੱਫ਼ੀ ਪਾ ਕੇ ਨਮਸਕਾਰ ਕੀਤੀ ਤੇ ਕਿਹਾ, "ਭਾਈ ਜਵਾਲਾ ਸਿੰਘ ਤੇਰੇ ਤੇ ਗੁਰੂ ਦੀ ਕੋਈ ਖ਼ਾਸ ਕ੍ਰਿਪਾ ਹੈ ਤੇ ਤੇਰੇ ਕੋਲ ਮੇਰੇ ਨਾਲੋਂ ਪੁਰਾਤਨ ਰੀਤਾਂ ਦਾ ਜ਼ਿਆਦਾ ਭੰਡਾਰ ਹੈ ਜਿਸ

ਕਾਰਣ ਮੈਂ ਤੇਰੇ ਤੋਂ ਫ਼ਿਕਾ ਰਿਹਾ ਹਾਂ ਨਹੀਂ ਤਾਂ ਸਾਰੇ ਰਾਗੀ ਮੈਥੋਂ ਕੰਬ ਜਾਂਦੇ ਹਨ। ਧੰਨ ਤੂੰ ਹੈ ਤੇ ਧੰਨ ਤੇਰਾ ਉਸਤਾਦ।"

ਇਹ ਤਾਂ ਸੀ ਉਨ੍ਹਾਂ ਦੀ ਰਾਗ ਦੀ ਨਿਪੁੰਨਤਾ ਪਰ ਇਸ ਤੋਂ ਇਲਾਵਾ ਉਹਨਾਂ ਦਾ ਜੀਵਨ ਵੀ ਬਹੁਤ ਉਚਾ-ਸੁੱਚਾ ਸੀ ਜੋ ਕਿ ਰਾਗੀ ਸਿੰਘਾਂ ਵਿਚ ਰਾਗ ਦੇ ਗੁਣ ਦੀ ਹੋਂਦ ਨਾਲ ਘੱਟ ਹੀ ਮਿਲਦਾ ਹੈ ਪਰ ਉਹਨਾਂ ਵਿਚ ਇਹ ਇਕ ਖ਼ਾਸ ਵਿਲੱਖਣਤਾ ਸੀ ਕਿ ਜਿਥੇ ਉਹ ਉਚ ਕੋਟੀ ਦੇ ਰਾਗੀ ਸਨ ਉਥੇ ਪੂਰਨ ਸੰਤ ਸਨ। ਹਰ ਰੋਜ਼ ਅੰਮ੍ਰਿਤ ਵੇਲੇ ਉਠਦੇ। ਸੌਚ, ਇਸ਼ਨਾਨ ਤੋਂ ਬਾਅਦ ਕੀਰਤਨ ਜੋ ਤਿੰਨ ਘੰਟੇ ਤੋਂ ਲੈ ਕੇ ਪੰਜ ਪੰਜ ਛੇ ਛੇ ਘੰਟੇ ਦਾ ਵੀ ਹੋ ਜਾਇਆ ਕਰਦਾ ਸੀ ਚੌਂਕੜਾ ਲਗਾ ਕੇ ਇਕ ਰੱਸ ਕਰਦੇ ਰਹਿੰਦੇ। ਉਹਨਾਂ ਦੀ ਵਿਆਖਿਆ ਵਿਚੋਂ ਇਨਾਂ ਰਸ ਹੁੰਦਾ ਸੀ ਕਿ ਭਾਵੇਂ ਕਿਸੇ ਨੂੰ ਕਿਤਨਾ ਜ਼ਰੂਰੀ ਕੰਮ ਹੁੰਦਾ ਸੀ ਪਰ ਭੋਗ ਪੈਣ ਤੋਂ ਪਹਿਲਾਂ ਉਠ ਨਹੀਂ ਸੀ ਸਕਦਾ ਉਹਨਾਂ ਦੇ ਉਪਦੇਸ ਨਾਲ ਸੈਂਕੜੇ ਕੀ ਹਜ਼ਾਰਾਂ ਦੀ ਜੀਵਨ ਧਾਰਾ ਬਦਲ ਗਈ ਸੀ। ਬਦਲੇ ਵੀ ਕਿਉਂ ਨਾ?

ਜਿਸਕੈ ਅੰਤਰਿ ਬਸੈ ਨਿਰੰਕਾਰੁ ਤਿਸ ਕੀ ਸੀਖ ਤਰੈ ਸੰਸਾਰ।

ਕੀਰਤਨ ਤੋਂ ਉਪਰੰਤ ਆਪਣੇ ਆਸਣ ਤੋਂ ਉਠ ਕੇ ਕਿਤੇ ਨਹੀਂ ਜਾਣਾ। ਪੰਜ ਗ੍ਰੰਥੀ ਤੇ ਦਸ ਗਰੰਥੀ ਦਾ ਪਾਠ ਉਨ੍ਹਾਂ ਦਾ ਨਿਤਨੇਮ ਸੀ। ਮੈਂ ਕੋਤਾਹੀ ਕਰਾਂਗਾ ਅਗਰ ਮੈਂ ਇਕ ਵਾਕਿਆ ਜੋ ਅੱਖੀ ਡਿੱਠਾ ਹੈ ਬਿਆਨ ਨਾ ਕਰਾਂ ਤਾਂ। ਸੰਤ ਮਹਾਂਪੁਰਸ਼ ਮੱਘਰ ਸਿੰਘ ਜੀ ਦੇ ਵਰੋਸਾਏ ਹੋਏ ਸੰਤ ਬਾਬਾ ਮਲੂਕ ਸਿੰਘ ਸਰਹਾਲੀ ਵਾਲੇ ਇਨ੍ਹਾਂ ਦੇ ਕੀਰਤਨ ਦੇ ਆਸ਼ਕ ਸਨ ਉਹ ਆਪਨੂੰ ਪ੍ਰੇਰ ਕੇ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਪਵਿੱਤਰ ਅਸਥਾਨ ਚੁਬੱਚਾ ਸਾਹਿਬ ਪੰਚਮੀ ਦੇ ਦੀਵਾਨ ਤੇ ਕੀਰਤਨ ਵਾਸਤੇ ਲੈ ਹੀ ਜਾਂਦੇ। ਆਪ ਵੀ ਪ੍ਰੇਮ ਵੱਸ ਉਨ੍ਹਾਂ ਦਾ ਕਿਹਾ ਘੱਟ ਹੀ ਮੋੜਦੇ ਸਨ। ਇਕ ਵੇਰ ਕੀਰਤਨ ਵਿਚ ਬਾਬਾ ਮਲੂਕ ਸਿੰਘ ਜੀ ਇਕ ਗਭਰੂ ਜਵਾਨ ਨੂੰ ਜਿਸਨੇ ਤੁਰਲੇ ਵਾਲੀ ਪੱਗ, ਧੂਹਵੀਂ ਚਾਦਰ ਬੱਧੀ ਹੋਈ ਸੀ ਲੈ ਆਏ। ਜੋ ਇਕ ਸ਼ਰਾਬੀ ਕਬਾਬੀ ਜਹੇ ਘਰਾਣੇ ਵਿਚੋਂ ਸੀ। ਜਿਨ੍ਹਾਂ ਨੂੰ ਕਿ ਗੁਰਮਤ ਦਾ ਕੋਈ ਗਿਆਨ ਨਹੀਂ ਸੀ। ਧੰਨ ਧੰਨ ਮਹਾਂਪੁਰਸ਼ ਤੇ ਧੰਨ ਧੰਨ ਕੀਰਤਨ ਕਿ ਸੁਣਦੇ ਸਾਰ ਹੀ ਉਸ ਗਭਰੂ ਨੌਜਵਾਨ ਦੀ ਕਾਇਆ ਪਲਟ ਗਈ। ਨ ਸੁਧ ਰਹੀ ਨ ਬੁਧ ਅਤੇ ਹੁਣ ਚਕਰਾਂ ਸਹਿਤ ਗੁਰਮੁਖੀ ਦਸਤਾਰਾ, ਸ਼ਸਤ੍ਰ ਬਸਤ੍ਰ ਪੂਰਨ ਗੁਰਸਿੱਖੀ ਵਾਲਾ ਪਹਿਰਾਵਾ ਪਹਿਨ ਅੰਮ੍ਰਿਤ ਛਕ ਕੇ ਪੂਰਨ ਸਿੰਘ ਸੱਜ ਗਿਆ। ਉਹ ਜਵਾਨ ਸੀ ਅਜੋਕੇ ਸੰਤ ਬਾਬਾ ਦਿਆਲ ਸਿੰਘ ਜੀ ਜਿਨ੍ਹਾਂ ਦਾ ਹੁਣ ਸਾਰਾ ਜੀਵਨ ਹੀ ਪੰਥ ਸੇਵਾ ਵਿਚ ਬਤੀਤ ਹੋ ਰਿਹਾ ਹੈ ਪਾਰਸ ਨਾਲ ਪਾਰਸ ਹੋ ਨਿਬੜੇ ਅਤੇ ਅਜੇ ਵੀ ਹਰ ਮੱਸਿਆ ਤੇ ਤਿੰਨ ਦਿਨ ਤਿੰਨ ਰਾਤਾਂ ਲਗਾਤਾਰ ਅਟੁੱਟ ਤੇ ਅਕੱਥ ਲੰਗਰ ਛਕਾਉਣ ਦੀ ਸੇਵਾਕਰਦੇ ਹਨ ਅੰਮ੍ਰਿਤਸਰੀਆਂ ਦੇ ਬੁੰਗੇ ਦੀਆਂ ਕੋਠੜੀਆਂ ਵਿਚ ਸ੍ਰੀ ਤਰਨ-ਤਾਰਨ ਸਾਹਿਬ ਵਿਖੇ। ਇਸ ਤਰ੍ਹਾਂ ਚਿਕੜ ਵਿਚੋਂ ਕਮਲ ਫੁੱਲ ਪੈਦਾ ਕਰ ਦਿੱਤਾ ਭਾਈ ਸਾਹਿਬ ਦੇ ਕੀਰਤਨ ਨੇ। ਬਾਕੀ ਸਾਰਾ ਪ੍ਰੀਵਾਰ ਉਸੇ ਜੰਜਾਲ ਵਿਚ ਫਸਿਆ ਹੋਇਆ ਹੈ। ਆਪ ਜੀ ਦਾ ਕੀਰਤਨ ਕਰਨ ਦਾ ਤੇ ਵਿਆਖਿਆ ਦਾ ਢੰਗ ਬਹੁਤ ਹੀ ਸਮੇਂ ਅਨੁਕੂਲ ਤੇ ਰੋਚਕ ਹੁੰਦਾ ਸੀ। ਬਾਣੀ ਤਾਂ ਇਤਨੀ ਕੰਠ ਸੀ ਕਿ ਜਿਹੋ ਜਿਹਾ ਸਮਾਂ ਹੁੰਦਾ ਉਸੇ ਸਮੇਂ

ਪ੍ਰਥਾਇ ਕੀਰਤਨ ਕਰਦੇ ਤੇ ਨਿਧੜਕ ਹੋ ਕੇ ਸਰੋਤਿਆਂ ਦੀਆਂ ਬੁਰਾਈਆਂ ਉਨ੍ਹਾਂ ਨੂੰ ਦਰ-ਸਾਉਂਦੇ। ਇਕ ਵਾਰੀ ਕੁੰਭ ਦੇ ਮੇਲੇ ਤੇ ਹਰਿਦੁਆਰ ਗਏ ਉਥੇ ਸਾਰੀਆਂ ਸੰਪ੍ਰਦਾਵਾਂ ਦੀਆਂ ਸ਼ਾਹੀਆਂ (ਜਲੂਸ) ਨਿਕਲਦੀਆਂ ਹਨ। ਜਿਨ੍ਹਾਂ ਵਿਚ ਨਾਂਗਿਆਂ ਸਾਧੂਆਂ ਦੀ ਇਕ ਸ਼ਾਹੀ ਵੀ ਸੀ ਉਹਨਾਂ ਨੇ ਬਸਤ੍ਰ ਤਾਂ ਨਹੀਂ ਸੀ ਪਹਨੇ ਹੋਏ ਪਰ ਹਥਾਂ ਵਿਚ ਸੋਨੇ ਦੀਆਂ ਮੁੰਦਰੀਆਂ ਕੜੇ, ਸੋਨੇ ਦੀਆਂ ਸਮਾ ਵਾਲੀਆਂ ਸੋਟੀਆਂ ਤੇ ਮੋਤੀਆਂ ਦੀਆਂ ਮਾਲਾਂ ਪਾਈਆਂ ਹੋਈਆਂ ਸਨ। ਅਖ਼ੀਰ ਤੇ ਇਕ ਸਾਂਝਾ ਦੀਵਾਨ ਸੱਜਣਾ ਸੀ ਜਿਸ ਵਿਚ ਸਾਰੀਆਂ ਸੰਪ੍ਰਦਾਵਾਂ ਦੇ ਸੰਤਾਂ ਮਹੰਤਾਂ ਨੇ ਸ਼ਾਮਿਲ ਹੋਣਾ ਸੀ ਉਸ ਦੀਵਾਨ ਦੇ ਵਿਚ ਜਦ ਭਾਈ ਸਾਹਿਬ ਨੂੰ ਕੀਰਤਨ ਕਰਨ ਦਾ ਸਮਾਂ ਦਿਤਾ ਗਿਆ ਤਾਂ ਆਪ ਜੀ ਨੇ "ਗ੍ਰਿਹਿ ਤਜ ਬਨ ਖੰਡ ਜਾਈਏ ਚੁਨ ਖਾਈਐ ਕੰਦਾ ॥ ਅਜਹੁ ਬਿਕਾਰ ਨਾ ਛੋਡਹੀ ਪਾਪੀ ਮਨ ਮੰਦਾ।" ਦੇ ਸ਼ਬਦ ਦਾ ਕੀਰਤਨ ਕਰਦਿਆਂ ਵਿਆਖਿਆ ਵਿਚ ਉਨ੍ਹਾਂ ਨਾਗੇ ਸਾਧਾਂ ਦੀ ਰਹਿਣੀ ਬਹਿਣੀ ਤੇ ਗੁਰਬਾਣੀ ਦੇ ਪ੍ਰਮਾਣਾਂ ਸਹਿਤ ਇਹੋ ਜਿਹੀਆਂ ਚੋਟਾਂ ਕੀਤੀਆਂ ਕਿ ਉਹ ਭੁੱਬੀਂ ਭੁੱਬੀ ਰੋਣ ਲਗ ਪਏ ਤੇ ਆਪਣੀਆਂ ਮਾਲਾ, ਕੜੇ, ਮੁੰਦਰੀਆਂ ਲਾਹ ਲਾਹ ਕੇ ਗੁਰੂ ਮਹਾਰਾਜ ਦੀ ਹਜ਼ੂਰੀ 'ਚ ਭੇਂਟ ਕਰ ਦਿੱਤੀਆਂ। ਤੇ ਆਖਣ ਲੱਗੇ ਐ ਗੁਰੂ ਨਾਨਕ ਵਾਲਿਆ ਤੂੰ ਸਾਡੀ ਮਾਇਆ ਨੀਂਦ ਤੋਂ ਸਾਨੂੰ ਜਗਾਇਆ ਈ। "ਹਮ ਭੂਲ ਪਰ ਥੇ, ਗੁਰੂ ਨਾਨਕ ਦਾ ਰਸਤਾ ਠੀਕ ਹੈ।" ਇਸ ਤਰ੍ਹਾਂ ਦਾ ਸੀ ਉਹਨਾਂ ਦਾ ਕੀਰਤਨ ਔਰ ਵਿਆਖਿਆ ਦਾ ਪ੍ਰਭਾਵ।

ਉਨ੍ਹਾਂ ਦਾ ਜੀਵਨ ਇਤਨਾਂ ਉਚਾ ਤੇ ਸੁਚਾ ਸੀ ਕਿ ਵੱਡੇ ਵੱਡੇ ਮਹਾਂਪੁਰਸਾਂ ਦਾ ਮਨ ਮੋਹਿਆ ਹੋਇਆ ਸੀ ਤੇ ਨਾਲ ਹੀ ਆਤਮਕ ਸ਼ਕਤੀ ਵੀ ਪ੍ਰਾਪਤ ਕਰ ਲਈ ਹੋਈ ਸੀ। ਬਾਬਾ ਨੰਦ ਸਿੰਘ ਜੀ ਕਲੇਰਾਂ ਵਾਲੇ ਉਨ੍ਹਾਂ ਦੇ ਕੀਰਤਨ ਰਸੀਏ ਸਨ ਇਕ ਵਾਰੀ ਉਨ੍ਹਾਂ ਕੀਰਤਨ ਦੀ ਤਰੀਕ ਨੀਯਤ ਕੀਤੀ ਹੋਈ ਸੀ ਪਰ ਭਾਈ ਸਾਹਿਬ ਉਹੀ ਤਰੀਕ ਬੰਬਈ ਦੇ ਪ੍ਰੋਗਰਾਮ ਵਿਚ ਸ਼ਾਮਿਲ ਹੋਣ ਲਈ ਗਏ ਹੋਏ ਸਨ। ਬੰਬਈ ਕੀਰਤਨ ਕਰਦਿਆਂ ਹੋਇਆ ਖ਼ਿਆਲ ਸੰਤਾਂ ਵੱਲ ਚਲਾ ਗਿਆ ਕਿ ਅੱਜ ਤਾਂ ਉਨ੍ਹਾਂ ਦੇ ਠਾਨ ਤੇ ਕੀਰਤਨ ਕਰਨਾ ਸੀ ਬਸ ਫੁਰਨਾ ਹੀ ਫੁਰਿਆ ਮਨ ਵਿਚ ਤੇ ਉਹਨਾਂ ਨੂੰ ਸੰਗਤ ਵਿਚ ਹਾਜ਼ਰ ਜਾਣਕੇ ਕੀਰਤਨ ਕਰਦੇ ਰਹੇ। ਜਦੋਂ ਉਥੋਂ ਸਿਧੇ ਕਲੇਰੀ ਆਏ ਤਾਂ ਸੰਤਾਂ ਨੂੰ ਬੜੀ ਨਿਮਰਤਾ ਨਾਲ ਆਪਣੇ ਆਪ ਨੂੰ ਕਚਾ ਕਹਿ ਕੇ ਨੀਯਤ ਤਰੀਕ ਤੇ ਨਾ ਹਾਜ਼ਿਰ ਹੋ ਸਕਣ ਦੀ ਖਿਮਾ ਮੰਗੀ। ਬਾਬਾ ਜੀ ਮੁਸਕਰਾਏ ਤੇ ਕਿਹਾ, "ਭਾਈ ਕੌਣ ਕਹਿੰਦਾ ਕਿ ਤੁਸੀਂ ਕੀਰਤਨ ਨਹੀਂ ਸੁਣਾ ਸਕੇ। ਤੁਸੀਂ ਤਾਂ ਸਾਨੂੰ ਉਥੋਂ ਹੀ ਕੀਰਤਨ ਸੁਣਾ ਦਿੱਤਾ ਸੀ, ਕੀ ਤੁਸੀਂ ਇਸ ਸਬਦ ਦਾ ਕੀਤਰਨ ਨਹੀਂ ਸੀ ਕੀਤਾ?" ਧੰਨ ਹਨ ਮਹਾਂਪੁਰਸ਼ ਤੇ ਧੰਨ ਹਨ ਗੁਰੂ ਘਰ ਦੇ ਕੀਰਤਨੀਏ।" ਦੇਖ ਲਓ ਪਾਠਕੋ ਦੋਵਾਂ ਮਹਾਂਪੁਰਸ਼ਾਂ ਦੇ ਆਤਮਕ ਬਲ ਦੀ ਕਥਾ।"

ਇਸੇ ਤਰ੍ਹਾਂ ਸੰਤ ਬਾਬਾ ਕ੍ਰਿਪਾਲ ਸਿੰਘ ਜੀ ਤਪੱਸਵੀ ਜਿਨ੍ਹਾਂ ਬਾਰੇ ਪੁਰਾਣੇ ਬਜ਼ੁਰਗ ਜਾਣਦੇ ਹੀ ਹੋਣਗੇ ਕਿ ਕਿੰਨਾ ਇਕ ਮਿਕ ਹੋਏ ਹੋਏ ਸਨ ਆਪ ਅਕਾਲ ਪੁਰਖ ਨਾਲ। ਉਨ੍ਹਾਂ ਦੀ ਅਪਾਰ ਕ੍ਰਿਪਾ ਭਾਈ ਸਾਹਿਬ ਜੀ ਦੇ ਉੱਚੇ ਤੇ ਸੁੱਚੇ ਜੀਵਨ ਦਾ ਸਦਕਾ ਭਾਈ ਸਾਹਿਬ ਤੇ ਸਦੀਵੀ ਹੀ ਰਹੀ ਜਦੋਂ ਕਦੇ ਸੰਤਾਂ ਨੂੰ ਵਿਚਰਦੇ ਹੋਏ ਪੰਜ ਦਸ ਕੋਹ ਦੀ ਵਿਥ

ਤੇ ਭਾਈ ਸਾਹਿਬ ਦੇ ਕੀਰਤਨ ਦੇ ਪ੍ਰੋਗਰਾਮ ਦਾ ਪਤਾ ਲਗਦਾ ਤਾਂ ਉਥੇ ਹੀ ਕੀਰਤਨ ਸੁਣਨ ਨੂੰ ਪਹੁੰਚ ਜਾਂਦੇ ਔਰ ਸਮਾਧੀ ਸਹਿਤ ਸਾਰਾ ਕੀਰਤਨ ਸੁਣਦੇ। ਭੋਗ ਉਪਰੰਤ ਭਾਈ ਸਾਹਿਬ ਨੂੰ ਕਹਿੰਦੇ, "ਭਾਈ ਜਵਾਲਾ ਸਿੰਘ ਕਈ ਦਿਨਾਂ ਤੋਂ ਭੁੱਖ ਲਗੀ ਹੋਈ ਸੀ ਰਜਾ ਦਿੱਤਾ ਈ ਹੁਣ ਮਹੀਨਾ ਦੋ ਮਹੀਨੇ ਫਿਰ ਲੰਘ ਜਾਣਗੇ। ਵਾਹ ! ਵਾਹ !! ਤੇਰੀ ਰਸਨਾ ਤੇ ਗੁਰੂ ਨਾਨਕ ਵਸਦਾ ਹੈ। ਤੇਰੀ ਰਸਨਾ ਤੋਂ ਉਚਾਰੀ ਹੋਈ ਬਾਣੀ ਸਾਰੀ ਭੁੱਖ ਲਾਹ ਦਿੰਦੀ ਹੈ।

ਸੰਤ ਬਾਬਾ ਰਾਮ ਸਿੰਘ ਜੀ ਸਰਹਾਲੀ ਵਾਲੇ ਇਤਨੇ ਪ੍ਰਸੰਨ ਸਨ ਕਿ ਜਦ ਉਹ ਆਪਣੇ ਸਰੀਰ ਦਾ ਚੋਲਾ ਛੱਡਣ ਲੱਗੇ ਤਾਂ ਜਿਵੇਂ ਦਾਸ ਨੂੰ ਸੂਬੇਦਾਰ ਆਤਮਾ ਸਿੰਘ ਜੀ ਸਰਹਾਲੀ ਨਿਵਾਸੀ, ਜਿਨ੍ਹਾਂ ਨੇ ਬਾਬਾ ਜੀ ਤੋਂ ਅੰਮ੍ਰਿਤ ਛੱਕਿਆ ਸੀ, ਦਸਿਆ ਕਿ ਉਸ ਵਕਤ ਸੰਗਤ ਵਾਰੋ ਵਾਰੀ ਬਾਬਾ ਜੀ ਦੇ ਦਰਸ਼ਨ ਕਰਦੀ ਤੇ ਆਪ ਬਚਨ ਬਿਲਾਸ ਕਰਦੇ। ਜਦ ਭਾਈ ਸਾਹਿਬ ਜੀ ਨੇ ਬਾਬਾ ਜੀ ਦੇ ਸਨਮੁਖ ਹੋਕੇ ਬਚਨ ਕੀਤਾ ਕਿ ਮਹਾਂਪੁਰਸ਼ੋ ਆਪ ਨੇ ਤਾਂ ਬਚਨ ਕੀਤਾ ਸੀ ਕਿ ਸਾਡੇ ਕੋਲ ਕੀਰਤਨ ਕਰਿਆ ਕਰੋ ਪਰ ਹੁਣ ਆਪ ਸਾਨੂੰ ਛੱਡ ਕੇ ਜਾ ਰਹੇ ਹੋ ! ਤਾਂ ਸੰਤਾਂ ਕਿਹਾ, "ਨਹੀਂ ਭਾਈ ਸਾਹਿਬ ਭਾਵੇਂ ਅਸੀਂ ਸਰੀਰ ਕਰਕੇ ਜਾ ਰਹੇ ਹਾਂ ਪਰ ਜਿਥੇ ਵੀ ਤੁਸੀਂ ਕੀਰਤਨ ਕਰਿਆ ਕਰੋਗੇ ਅਸੀਂ ਸੰਗਤ ਵਿਚ ਤੁਹਾਡਾ ਕੀਰਤਨ ਸੁਣਿਆ ਕਰਾਂਗੇ। ਜਦ ਸਾਰੀ ਸੰਗਤ ਦੀ ਵਾਰੀ ਆਈ ਤਾਂ ਪੁਛਿਆ ਕਿ ਸਾਡੇ ਲਈ ਕੀ ਹੁਕਮ ਹੈ ਤਾਂ ਬਾਬਾ ਜੀ ਨੇ ਕਿਹਾ, "ਭਾਈ ਦੀਵਾਨ ਵਿਚ ਸਾਡੇ ਦਰਸ਼ਨ ਕਰਨੇ ਹੋਣ ਤਾਂ ਭਾਈ ਸਾਹਿਬ ਭਾਈ ਜੁਆਲਾ ਸਿੰਘ ਜੀ ਦਾ ਦਰਸ਼ਨ ਮੇਰਾ ਦਰਸ਼ਨ ਹੋਵੇਗਾ ਤੇ ਮੁਹੱਲੇ ਵਿਚ ਦਰਸ਼ਨ ਕਰਨੇ ਹੋਣ ਤਾਂ ਭਾਈ ਜਗਤ ਸਿੰਘ ਦਾ ਦਰਸ਼ਨ ਕਰ ਲੈਣਾ ਮੇਰੇ ਦਰਸ਼ਨ ਹੀ ਹੋਣਗੇ।" ਭਾਈ ਸਾਹਿਬ ਜੀ ਦੇ ਉੱਚੇ ਔਰ ਸੁੱਚੇ ਜੀਵਨ ਸਦਕਾ ਹੀ ਮਹਾਂ-ਪੁਰਸ਼ਾਂ ਨੇ ਉਹਨਾਂ ਦੇ ਦਰਸ਼ਨਾਂ ਨੂੰ ਆਪਣੇ ਦਰਸ਼ਨਾਂ ਦਾ ਰੁਤਬਾ ਦਿੱਤਾ ਸੀ।

**ਵਚਨ ਪਾਲਣਾ :**

ਭਾਈ ਸਾਹਿਬ ਵਚਨ ਦੇ ਬੜੇ ਪੂਰੇ ਸਨ ਜਿਥੇ ਵੀ ਪ੍ਰੋਗਰਾਮ ਨੀਯਤ ਕੀਤਾ ਹੁੰਦਾ ਸੀ ਉਥੇ ਹਰ ਹਾਲਤ ਪੁਜਦੇ ਸਨ ਉਦੋਂ ਅਜ ਕਲ ਵਾਂਗ ਆਵਾਜਾਈ ਦੇ ਸਾਧਨ ਨਹੀਂ ਸਨ ਤੇ ਨਾ ਹੀ ਦਰਿਆਵਾਂ ਦੇ ਆਰਪਾਰ ਜਾਣ ਲਈ ਪੁਲ ਹੀ ਸਨ। ਬੇੜੀਆਂ ਰਾਹੀਂ ਦਰਿਆ ਪਾਰ ਕਰਨੇ ਤੇ ਕੋਹਾਂ ਬੱਧੀ ਪੈਦਲ ਸਫ਼ਰ ਕਰਨਾ ਪੈਂਦਾ ਸੀ, ਮੋਢੇ ਤੇ ਵਾਜੇ ਜੋੜੀਆਂ ਚੁਕ ਕੇ। ਆਪ ਦੇ ਕੀਰਤਨ ਦੇ ਆਸ਼ਕ ਜਿਥੇ ਮਹਾਤਮਾ ਤੇ ਮਹਾਂਪੁਰਸ਼ ਸਨ ਉਥੇ ਪੰਥ ਦੀਆਂ ਕਈ ਉੱਚ ਤੇ ਅਮੀਰ ਹਸਤੀਆਂ ਵੀ ਕੀਰਤਨ ਰਸੀਏ ਸਨ। ਮਹਾਰਾਜਾ, ਪਟਿਆਲਾ, ਮਹਾਰਾਜਾ ਨਾਭਾ, ਮਹਾਰਾਜਾ ਫ਼ਰੀਦਕੋਟ, ਸਰ ਸੁੰਦਰ ਸਿੰਘ ਮਜੀਠੀਆ, ਸ੍ਰ: ਹਰਬੰਸ ਸਿੰਘ ਅਟਾਰੀ, ਸ੍ਰ: ਬਸੰਤ ਸਿੰਘ ਨਸ਼ੈਹਰਾ ਪਨੂੰਆਂ, ਧਰਮ ਸਿੰਘ ਉਸਮਾ ਤੇ ਗੁਰਦਿਤ ਸਿੰਘ ਢੋਟੀਆਂ ਆਦਿ। ਇਕ ਵੇਰ ਪ੍ਰੋਗਰਾਮ ਨਸ਼ਹਿਰਾ ਪੰਨੂਆਂ ਵਿਖੇ ਸਿੰਘ ਸਭਾ ਦੇ ਦੀਵਾਨ ਦਾ ਸੀ ਰਾਤ ਹੋ ਗਈ ਸਵੇਰੇ ਭੋਗ ਪੈਣਾ ਸੀ ਪਰ ਭਾਈ ਸਾਹਿਬ ਅਜੇ ਤਕ ਨਹੀਂ ਸਨ ਪਹੁੰਚੇ। ਦਰਿਆ ਵਿਚ ਹੜ੍ਹ ਕਾਰਨ ਬੇੜੀ ਨਾ ਪਈ ਤਾਂ ਆਪ ਨੂੰ ਪਿੰਡੋਂ ਸੈਦਪੁਰ ਸੁਲਤਾਨ ਪੁਰ ਤੋਂ

ਜਲੰਧਰ ਤੇ ਫਿਰ ਬਿਆਸ ਤੱਕ ਗੱਡੀ ਦਾ ਸਫ਼ਰ ਕਰਨਾ ਪਿਆ। ਰਾਤ ਬਿਆਸ ਸਟੇਸ਼ਨ ਤੇ ਉਤਰ ਕੇ ਪੈਦਲ ਰਈਏ ਤੋਂ ਨਹਿਰੋ ਨਹਿਰ ਹੋ ਕੇ ਸਵੇਰੇ ਨਸ਼ਿਹਰੇ ਪੁਜ ਕੇ ਬਾਹਰੋਂ ਹੀ ਨਹਿਰ ਤੇ ਇਸ਼ਨਾਨ ਪਾਨ ਕਰਕੇ ਚਾਰ ਵਜੇ ਅੰਮ੍ਰਿਤ ਵੇਲੇ ਗੁਰਦੁਆਰੇ ਪਹੁੰਚ ਕੇ ਆਸਾ ਦੀ ਵਾਰ ਦਾ ਕੀਰਤਨ ਆਰੰਭ ਦਿੱਤਾ। ਉਹਨੀਂ ਦਿਨੀਂ ਸਪੀਕਰ ਨਹੀਂ ਸਨ। ਪਰ ਰਾਗੀਆਂ ਦੀਆਂ ਵਾਹਿਗੁਰੂ ਦੀ ਬਖਸ਼ਿਸ਼ ਨਾਲ ਸੁਰਾਂ ਹੀ ਇੰਨੀਆਂ ਉੱਚੀਆਂ ਹੁੰਦੀਆਂ ਸਨ ਕਿ ਕੋਹਾਂ ਤੱਕ ਸੁਣਾਈ ਦਿੰਦੀਆਂ ਸਨ। ਕੀਰਤਨ ਦੀ ਆਵਾਜ਼ ਸੁਣ ਕੇ ਸਾਰੇ ਹੈਰਾਨ ਹੋ ਗਏ ਤੇ ਪਤਾ ਲੱਗਾ ਕਿ ਰਾਤੋ ਰਾਤ ਬਿਆਸ ਤੋਂ ਪੈਦਲ ਤੁਰ ਕੇ ਆਏ ਹਨ ਤੇ ਆ ਕੇ ਲਗਾਤਾਰ ਚਾਰ ਘੰਟੇ ਕੀਰਤਨ ਕੀਤਾ, ਕਿੰਨੀ ਹੈਰਾਨੀ ਵਾਲੀ ਗਲ ਹੈ। ਇਸ ਤਰ੍ਹਾਂ ਉਨ੍ਹਾਂ ਦਾ ਜੀਵਨ ਬੜੀ ਤਪੱਸਿਆ ਵਾਲਾ ਸੀ।

ਜੈਤੋ ਮੋਰਚੇ ਦੇ ਪਹਿਲੇ ਪੰਜ ਸੌ ਦੇ ਜਥੇ ਨਾਲ ਕੀਰਤਨੀ ਜੱਥਾ ਆਪ ਜੀ ਦਾ ਹੀ ਸੀ ਗੋਲੀ ਚਲਣ ਤੋਂ ਉਪਰੰਤ ਗ੍ਰਿਫ਼ਤਾਰੀ ਮਗਰੋਂ ਜਦੋਂ ਆਪ ਜੇਲ੍ਹ ਵਿਚ ਸਨ ਤਾਂ ਸਾਰਾ-ਸਾਰਾ ਦਿਨ ਬਾਣੀ ਵਿਚ ਮਗਨ ਰਹਿਣ ਤਾਂ ਜੇਲ੍ਹ ਦੇ ਦਰੋਗੇ ਨੂੰ ਸ਼ੱਕ ਹੋ ਗਿਆ ਕਿ ਭਾਈ ਸਾਹਿਬ ਸ਼ਾਇਦ ਦਿਮਾਗ਼ੀ ਸੰਤੁਲਨ ਖੋਹ ਬੈਠੇ ਹਨ ਤੇ ਉਹਨੇ ਖ਼ਬਰ ਛਪਵਾ ਦਿੱਤੀ। ਪਰ ਉਹ ਵਿਚਾਰਾ ਕੀ ਜਾਣੇ ਕਿ ਨਾਮ ਰੰਗ ਦੀ ਹਾਲਤ ਕੀ ਹੁੰਦੀ ਹੈ।

**ਸਮਾਜਿਕ ਸੁਧਾਰ ਤੇ ਪੰਥ ਪ੍ਰਚਾਰ :**

ਜਿਥੇ ਉਸ ਸਮੇਂ ਦੇ ਗੁਰਮੁਖ ਪਿਆਰੇ, ਭਾਈ ਦਿੱਤ ਸਿੰਘ, ਭਾਈ ਕਾਹਨ ਸਿੰਘ ਨਾਭਾ, ਭਾਈ ਅਰਜਨ ਸਿੰਘ ਬਾਗੜੀਆ ਜੀ ਨੇ ਤੇ ਹੋਰ ਗੁਰਮੁਖ ਹਸਤੀਆਂ ਸ੍ਰੀ ਗੁਰੂ ਸਿੰਘ ਸਭਾ ਦੀਆਂ ਨੇ ਉਸ ਵੇਲੇ ਦੀ ਆਰੀਆ ਸਮਾਜੀ ਲਹਿਰ ਤੇ ਇਸਾਈ ਮਤ ਦੀ ਜ਼ੋਰ ਨੂੰ ਜੋ ਪੰਥ ਨੂੰ ਢਾਹ ਲਾਈ ਜਾ ਰਿਹਾ ਸੀ ਠੱਲ ਪਾਈ ਉਥੇ ਇਹਨਾਂ ਨੇ ਪੈਦਲ ਵੀਹ-ਵੀਹ ਤੀਹ-ਤੀਹ ਕੋਹ ਪੈਂਡਾ ਰੋਜ਼ ਕਰਕੇ ਪਿੰਡ-ਪਿੰਡ ਜਾ ਕੇ ਉਸ ਪਤਿਤ ਪੁਣੇ ਤੋਂ ਪੰਥ ਦੀ ਪਨੀਰੀ ਨੂੰ ਬਚਾਇਆ। ਗੁਰਮਤਿ ਦੀ ਰਹੁ ਰੀਤਾਂ ਤੇ ਵੇਦੀ ਦੇ ਵਿਆਹਾਂ ਦੀ ਥਾਂ ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ਵਿਚ ਅਨੰਦ ਕਾਰਜ ਦਾ ਪ੍ਰਚਾਰ ਕੀਤਾ। ਸਵਰਗਵਾਸੀ ਸ੍ਰ: ਪ੍ਰਤਾਪ ਸਿੰਘ ਕੈਰੋਂ ਦੇ ਪਿਤਾ ਸ੍ਰ: ਨਿਹਾਲ ਸਿੰਘ ਨੇ ਸਮਾਜਿਕ ਸੁਧਾਰ ਹਿੱਤ ਪਹਿਲ ਕੰਨਿਆ ਪਾਠਸ਼ਾਲਾ ਕੈਰੋਂ ਵਿਖੇ ਪ੍ਰਚਲਤ ਕੀਤੀ ਸੀ ਤਾਂ ਇਨ੍ਹਾਂ ਨੇ ਵੀ ਮੋਢੇ ਨਾਲ ਮੋਢਾ ਜੋੜ ਕੇ ਉਹਨਾਂ ਦੀ ਭਰਪੂਰ ਮਦਦ ਕੀਤੀ। ਉਸ ਵਕਤ ਜਿਹੜੇ ਹਮਲੇ ਸਿੱਖੀ ਤੇ ਹੋ ਰਹੇ ਸਨ ਉਹਨਾਂ ਦਾ ਟਾਕਰਾ ਕਰਨ ਲਈ ਜਿੰਨੀਆਂ ਵੀ ਸਭਾ ਸੁਸਾਇਟੀਆਂ ਤੇ ਦੀਵਾਨ ਬਣਾਏ ਗਏ ਸਨ, ਜਿਵੇਂ ਚੀਫ਼ ਖ਼ਾਲਸਾ ਦੀਵਾਨ, ਸੈਂਟਰਲ ਮਾਝਾ ਦੀਵਾਨ, ਪੰਚ ਖਾਲਸਾ ਦੀਵਾਨ ਅਤੇ ਹੋਰ ਹਰੇਕ ਸ਼ਹਿਰ ਵਿਚ ਸ੍ਰੀ ਗੁਰੂ ਸਿੰਘ ਸਭਾਵਾਂ ਜਿਨ੍ਹਾਂ ਨੇ ਆਪਨੇ ਯੋਗਦਾਨ ਰਾਹੀਂ ਕਈ ਇਕ ਸਕੂਲ, ਵਿਦਿਆ ਆਸ਼ਰਮ, ਹਸਪਤਾਲ ਅਤੇ ਯਤੀਮ ਖਾਨੇ ਬਣਾ ਕੇ ਸਮਾਜਕ ਭਲਾਈ ਅਤੇ ਗੁਰਮਤਿ ਪ੍ਰਚਾਰ ਦੇ ਕੰਮ ਕੀਤੇ ਸਨ ਉਹਨਾਂ ਨੂੰ ਉਤਸ਼ਾਹਿਤ ਕਰਨਾ ਭਾਈ ਸਾਹਿਬ ਜੀ ਨੇ ਆਪਣੇ ਅਮੋਲਕ ਕੀਰਤਨ ਦੁਆਰਾ ਅਤੇ ਮਨਾਂ ਨੂੰ ਟੁੰਬਣ ਵਾਲੀ ਵਿਆਖਿਆ ਦੁਆਰਾ ਸੰਗਤ ਨੂੰ ਪ੍ਰੇਰਕੇ ਆਪਣਾ ਹਿੱਸਾ ਪਾਇਆ ਸੀ। ਪੰਥ ਦੀ ਨਿਸ਼ਕਾਮ ਸੇਵਾ ਬੇਲਾਗ ਹੋ ਕੇ ਜੋ ਆਪ ਜੀ

ਨੇ ਕੀਤੀ ਉਸ ਦੀ ਮਿਸਾਲ ਘਟ ਹੀ ਮਿਲਦੀ ਹੈ ਅਤੇ ਅਜੋਕਾ ਪੰਥ ਆਪ ਜੀ ਦਾ ਸਦਾ ਰਿਣੀ ਰਵੇਗਾ।

ਮੈਂ ਇਕ ਘਟਨਾ ਜੋ ਦਾਸ ਨੇ ਅੱਖੀਂ ਦੇਖੀ ਅਤੇ ਆਪ ਬੀਤੀ ਹੈ ਜ਼ਰੂਰੀ ਦਸਣੀ ਚਾਹੁੰਦਾ ਹਾਂ। ਜਿਸ ਤੋਂ ਉਹਨਾਂ ਦੇ ਆਤਮਕ ਬਲ ਤੇ ਕ੍ਰਿਪਾ ਦ੍ਰਿਸ਼ਟੀ ਦੀ ਹੋਂਦ ਦਾ ਸਬੂਤ ਮਿਲਦਾ ਹੈ ਆਪ ਜੀ ਹੋਲੇ-ਮਹੱਲੇ ਦੇ ਦੀਵਾਨ ਤੇ ਕੀਰਤਨ ਵਾਸਤੇ ਸਰਹਾਲੀ ਨਜ਼ਦੀਕ ਪਿੰਡ ਠੱਠੇ ਕਦੀ–ਕਦੀ ਜਾਇਆ ਕਰਦੇ ਸਨ। ਆਪ ਸਰਹਾਲੀ ਥਾਣੀ ਲੰਘਦੇ ਹੋਏ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਪਾਵਨ ਅਸਥਾਨ ਸ੍ਰੀ ਚੁਬਚਾ ਸਾਹਿਬ ਤੇ ਇਕ ਕੀਰਤਨ ਆਸਾ ਦੀ ਵਾਰ ਜ਼ਰੂਰ ਕਰਕੇ ਹਾਜ਼ਰੀ ਭਰ ਕੇ ਜਾਇਆ ਕਰਦੇ ਸਨ। ਉਹਨਾਂ ਦਿਨਾਂ ਵਿਚ ਸ੍ਰੀ ਚੁਬਚਾ ਸਾਹਿਬ ਦੀ ਇਮਾਰਤ ਇਕ ਗੁਰਦੁਆਰੇ ਦੀ ਸ਼ਕਲ ਵਿਚ ਨਹੀਂ ਸੀ ਇਕ ਤਲਾ ਬਗ਼ੈਰ ਜਲ ਦੇ ਹੁੰਦਾ ਸੀ ਅਤੇ ਉਸ ਦੇ ਕੰਢੇ ਤੇ ਕੇਵਲ ਇਕ ਦਲਾਨ, ਜੰਝ ਘਰ ਵਾਂਗ ਹੁੰਦਾ ਸੀ ਜਿਸ ਵਿਚ ਮਹਾਰਾਜ ਦਾ ਪ੍ਰਕਾਸ਼ ਕੀਤਾ ਜਾਂਦਾ ਸੀ ਅਤੇ ਇਥੇ ਹੀ ਪੰਚਮੀ ਮਨਾਈ ਜਾਂਦੀ ਸੀ। ਆਪ ਜੀ ਨੇ ਠੱਟੇ ਨੂੰ ਜਾਂਦਿਆਂ ਹੋਇਆਂ ਗੁਰਦੁਆਰੇ ਦੇ ਬਾਹਰ ਮੈਦਾਨ ਵਿਚ ਆਸਾ ਦੀ ਵਾਰ ਦਾ ਕੀਰਤਨ ਕੀਤਾ ਅਤੇ ਵਿਆਖਿਆ ਵਿਚ ਗੁਰ–ਦੁਆਰੇ ਦੀ ਬਿਲਡਿੰਗ ਦੀ ਅਨਹੋਂਦ ਨੂੰ ਵੇਖਦਿਆਂ ਬਚਨ ਕੀਤਾ, "ਖਾਲਸਾ ਉਹ ਦਿਨ ਦੂਰ ਨਹੀਂ ਇਹ ਪੰਚਮ ਪਾਤਸ਼ਾਹ, ਸ਼ਹੀਦਾਂ ਦੇ ਸਿਰਤਾਜ ਦਾ ਅਸਥਾਨ ਹੈ। ਇਥੇ ਸੋਹਣੇ ਤੇ ਉੱਚੇ ਮੰਦਰ ਬਣਨਗੇ, ਸੋਨੇ ਦੇ ਕਲਸ਼ ਤੇ ਛਤ੍ਰ ਲਗਣ ਅਤੇ ਉੱਚੇ ਨਿਸ਼ਾਨ ਝੂਲਣਗੇ।" ਬਸ ਉਸ ਮਹੱਲੇ ਤੇ ਸੰਤ ਗੁਰਬਚਨ ਸਿੰਘ ਕਮਲੀ ਵਾਲਿਆਂ ਵਲੋਂ ਸੇਵਾ ਆਰੰਭ ਹੋ ਗਈ ਅਤੇ ਫਿਰ ਮਹਾਂਪੁਰਸ਼ ਬਾਬਾ ਝੰਡਾ ਸਿੰਘ ਜੀ ਸੇਵਾ ਵਾਲਿਆਂ ਨੇ ਸੇਵਾ ਸੰਭਾਲ ਲਈ ਅਤੇ ਇਕ ਆਲੀਸ਼ਾਨ ਮੰਦਰ ਬਣਾ ਦਿੱਤਾ ਜਿਥੇ ਹੁਣ ਸੋਨੇ ਦੇ ਕਲਸ਼ ਤੇ ਉੱਚੇ ਸੁੰਦਰ ਛਤਰ ਤੇ ਉੱਚਾ ਨਿਸ਼ਾਨ ਸਾਹਿਬ ਵੀ ਝੁਲ ਰਿਹਾ ਹੈ" ਸੰਤ ਬੋਲੇ ਸਹਿਜ ਸੁਭਾਵੇ ॥ ਸੰਤ ਕਾ ਬੋਲਿਆ ਬਿਰਥਾ ਨ ਜਾਏ ॥ ਆਪ ਜੀ ਦੇ ਵਾਕਯ ਦੇ ਕਥਨ ਨਾਲ ਹੀ ਜੋ ਇਮਾਰਤ ਕਈ ਸਾਲਾਂ ਤੋਂ ਨਹੀਂ ਬਣੀ ਸੀ ਤਤ ਛਿਨ ਸ਼ੁਰੂ ਹੋ ਗਈ ਅਤੇ ਸਾਲ ਦੇ ਅੰਦਰ-ਅੰਦਰ ਹੀ ਆਲੀ–ਸ਼ਾਨ ਗੁਰਦੁਆਰਾ ਬਣ ਗਿਆ।

ਆਪ ਜੀ ਨੇ ਅਨੇਕ ਗੁਰਸਿੱਖਾਂ ਨੂੰ ਕੀਰਰਨ ਵਿਦਿਆ ਸਿਖਾ ਕੇ ਗੁਰੂ ਘਰ ਦੇ ਕੀਰਤਨੀਏ ਬਣਾ ਦਿੱਤਾ। ਪਰੰਤੂ ਕਈਆਂ ਨੂੰ ਤਾਂ ਆਪ ਜੀ ਨੇ ਕ੍ਰਿਪਾ ਦ੍ਰਿਸ਼ਟੀ ਨਾਲ ਹੀ ਨਿਪੁੰਨ ਕਰ ਦਿੱਤਾ। ਦਾਸ ਨੂੰ ਮਰਹਾਣੇ ਪਿੰਡ ਵਿਖੇ, ਜਿਥੇ ਆਪ ਦਾ ਕੀਰਤਨ ਦਾ ਪ੍ਰੋਗ–ਰਾਮ ਸੀ ਅਤੇ ਮੈਂ ਅਤੇ ਮੇਰੇ ਪੂਜਯ ਪਿਤਾ ਜੀ ਵੀ ਗਏ ਹੋਏ ਸਨ, ਮੇਰੇ ਪਿਤਾ ਜੀ ਦੀ ਬੇਨਤੀ ਕਰਨ ਤੇ ਮੈਨੂੰ ਸਤ ਸੁਰਾਂ ਦੀ ਅਰੋਹੀ ਤੇ ਅਵਰੋਹੀ ਦਾਸ ਦੇ ਪੱਟਾ ਤੇ ਤਾਰ ਦੇ ਕੇ ਆਪਨੇ ਕਰ ਕਮਲਾਂ ਨਾਲ ਸਿਖਾਈ ਅਤੇ ਬਚਨ ਕੀਤਾ ਕਿ ਲੈ ਭਾਈ ਤੈਨੂੰ ਅਸੀਂ ਕੀਰਤਨ ਦਾ ਬੀਜ ਦੇ ਦਿੱਤਾ ਹੈ, ਹੁਣ ਕਮਾਈ ਕਰਕੇ ਬੋਹਲ ਬਣਾ ਲਈਂ। ਬਸ ਉਹਨਾਂ ਦੀ ਕ੍ਰਿਪਾ ਦ੍ਰਿਸਟੀ ਨੇ ਪਤਾ ਨਹੀਂ ਕਿਵੇਂ ਤੇ ਕਿਸ ਤਰ੍ਹਾਂ ਕਲਾ ਵਰਤਾਈ ਕਿ ਦਾਸ ਨੂੰ ਯੋਗ ਬਣਾ ਦਿੱਤਾ ਹੈ ਕਿ ਮੈਂ ਹੁਣ ਉਹਨਾਂ ਦੇ ਵਰ-ਸਦਕਾ ਆਸਾ ਦੀ ਵਾਰ ਦਾ ਕੀਰਤਨ ਕਰ ਸਕਦਾ

ਹਾਂ ਅਤੇ ਦਸ ਬਾਰਾਂ ਰਾਗਾਂ ਵਿਚ ਅਧਾਰਤ ਰਾਗਾਂ ਦੇ ਕਈ ਕਈ ਸ਼ਬਦ ਵੀ ਗਾਣ ਅਤੇ ਵਜਾਣ ਦੀ ਦਾਸ ਨੂੰ ਸੂਝ ਪ੍ਰਾਪਤ ਹੋ ਚੁਕੀ ਹੈ।

ਇਹਨਾਂ ਉਪਰੋਕਤ ਘਟਨਾਵਾਂ ਤੋਂ ਪ੍ਰਤੀਤ ਹੁੰਦਾ ਹੈ ਕਿ ਆਪ ਜੀ ਗੁਰੂ ਘਰ ਦੇ ਕੀਰਤਨ ਨਾਲ ਇਕ ਮਿਕ ਹੋ ਕੇ ਕੀਰਤਨ ਰੂਪ ਹੀ ਹੋ ਨਿਬੜੇ ਸਨ। ਜਿਸ ਸਦਕਾ ਆਪ ਜੀ ਨੂੰ ਵਾਕਯ ਸਿਧੀ ਪ੍ਰਾਪਤ ਹੋ ਗਈ ਸੀ ਅਤੇ ਆਤਮਕ ਬਲ ਵੀ ਪ੍ਰਾਪਤ ਹੋ ਚੁਕਾ ਸੀ। ਜੋ ਹਰਿ ਜਨ ਦੇ ਗੁਣ ਹੁੰਦੇ ਹਨ। ਉਹ ਆਪ ਜੀ ਵਿਚ ਸਨ ਅਤੇ ਜਿਸ ਸਦਕਾ ਆਪ ਨੇ ਸੈਂਕੜੇ ਹੀ ਨਹੀਂ, ਹਜ਼ਾਰਾਂ ਮੇਰੇ ਵਰਗੇ ਕੀਟ ਤੇ ਨਚੀਜ਼ ਬੰਦਿਆਂ ਦਾ ਉਧਾਰ ਕੀਤਾ ਅਤੇ ਗੁਰਬਾਣੀ ਅਤੇ ਗੁਰਬਾਣੀ ਦੇਕੀਰਤਨਦੇ ਰਸੀਏ ਬਣਾ ਕੇ ਅਕਾਲ ਪੁਰਖ ਦੇ ਲੜ ਲਾਇਆ ਜੋ ਆਪ ਜੀ ਦੀ ਬਖਸ਼ੀ ਹੋਈ ਕ੍ਰਿਪਾ ਦ੍ਰਿਸ਼ਟੀ ਸਦਕਾ ਨਿਰੰਤਰ ਅੰਮ੍ਰਿਤ ਰੂਪ ਬਾਣੀ ਦਾ ਰਸ ਮਾਣ ਕੇ ਆਪਣਾ ਜਨਮ ਸਫ਼ਲਾ ਕਰ ਰਹੇ ਹਨ।

### ਧੰਨ ਹਨ ਆਪ ਗੁਰਮੁਖ ਜਨ ਜੀ ਧੰਨ ਹਨ

ਧੰਨੁ ਧੰਨੁ ਧੰਨੁ ਜਨੁ ਆਇਆ ॥ ਜਿਸੁ ਪਰਸਾਦਿ ਸਭੁ ਜਗਤੁ ਤਰਾਇਆ ॥
ਜਨ ਆਵਨ ਕਾ ਇਹੈ ਸੁਆਉ ॥ ਜਨ ਕੈ ਸੰਗਿ ਚਿਤਿ ਆਵੈ ਨਾਉ ॥
ਆਪਿ ਮੁਕਤੁ ਮੁਕਤੁ ਕਰੈ ਸੰਸਾਰੁ ॥ ਨਾਨਕ ਤਿਸੁ ਜਨ ਕਉ ਸਦਾ ਨਮਸਕਾਰੁ ॥

ਨਮਸਕਾਰ ਨਮਸਕਾਰ ਨਮਸਕਾਰ

ਸੋਲਾਂ ਆਨੇ ਠੀਕ ਹੈ ਵਾਕਯ ਗੁਰਬਾਣੀ ਦਾ :

ਜਨ ਪਰਉਪਕਾਰੀ ਆਏ
ਜੀਅ ਦਾਨ ਦੇਇ ਭਗਤੀ ਲਾਇਨਿ ਹਰਿ ਸਿਉ ਲੈਨਿ ਮਿਲਾਏ ॥



# ਭਾਈ ਜਵਾਲਾ ਸਿੰਘ ਜੀ

## ਇਕ ਸ਼ਰਧਾਂਜਲੀ

**ਡਾ: ਹਰਭਜਨ ਸਿੰਘ ਦਿੱਲੀ ਯੂਨੀਵਰਸਿਟੀ**

ਬਚਪਨ ਵਿਚ ਮੇਰੇ ਮਨ ਵਿਚ ਰੀਝ ਸੀ ਕਿ ਮੈਂ ਵੱਡਾ ਹੋ ਕੇ ਇਕ ਰਾਗੀ ਬਣਾਂ। ਇਹ ਰੀਝ ਆਪਣੇ ਪਿੰਡ ਦੇ ਗੁਰਦੁਵਾਰੇ ਵਿਚ ਜਾਗੀ। ਘਰ ਦੇ ਐਨ ਸਾਮ੍ਹਣੇ ਗੁਰਦੁਆਰਾ ਸੀ ਤੇ ਹਰ ਰੋਜ਼ ਆਸਾ ਜੀ ਦੀ ਵਾਰ ਅਸੀਂ ਸਾਰੇ ਮਿਲ ਜੁਲ ਕੇ ਆਪੇ ਹੀ ਲਾਉਂਦੇ ਸਾਂ। ਗੁਰਦੁਆਰੇ ਵਿਚ ਇਕ ਵਾਜਾ ਸੀ ਤੇ ਇਕ ਢੋਲਕੀ। ਦੋ ਤਿੰਨ ਛੈਣਿਆਂ ਦੀਆਂ ਜੋੜੀਆਂ ਵੀ ਸਨ। ਸਿੱਧੀਆਂ ਸਾਦੀਆਂ ਧਾਰਨਾਂ ਵਿਚ ਵਾਰ ਲਾਉਂਦੇ ਅਤੇ ਸ਼ਬਦ ਪੜ੍ਹਦੇ। ਕਦੀ ਕਦਾਈ ਕੋਈ ਰਾਗੀ ਜੱਥਾ ਆ ਬਹੁੜਦਾ ਤੇ ਉਹਦੇ ਕੀਰਤਨ ਦੀਆਂ ਬੰਦਸ਼ਾਂ ਨੋਟ ਕਰਕੇ ਆਪ ਪੜ੍ਹਨ ਦਾ ਜਤਨ ਕਰਦੇ। ਚੰਗੇ ਰਾਗੀਆਂ ਦਾ ਕੀਰਤਨ ਸੁਣਨ ਮੀਲਾਂ ਬੱਧੀ ਤੁਰ ਕੇ ਲਾਹੌਰ ਚੌਬੁਰਜੀ, ਡੇਰਾ ਸਾਹਿਬ, ਬਾਉਲੀ ਸਾਹਿਬ ਪਹੁੰਚਦੇ। ਉਹਨਾਂ ਦਿਨਾਂ ਵਿਚ ਹੀ ਦੋ ਕੁ ਵਾਰ ਗੁਰਦੁਆਰਾ ਡੇਰਾ ਸਾਹਿਬ ਵਿਖੇ ਭਾਈ ਸਾਹਿਬ ਦਾ ਕੀਰਤਨ ਸੁਣਨ ਦਾ ਮੌਕਾ ਮਿਲਿਆ। ਉਹਨਾਂ ਦੀ ਇਕ ਅਧ ਬੰਦਿਸ਼ ਮੇਰੇ ਜ਼ਿਹਨ ਵਿਚ ਅਜੇ ਵੀ ਅਟਕੀ ਹੋਈ ਹੈ।

ਕੁਝ ਵਰ੍ਹੇ ਪਹਿਲਾਂ ਭਾਈ ਗੁਰਚਰਨ ਸਿੰਘ ਭਾਈ ਅਵਤਾਰ ਸਿੰਘ ਲਿਖਿਤ ਅਤੇ ਪੰਜਾਬੀ ਯੂਨੀਵਰਸਿਟੀ ਦੁਆਰਾ ਪ੍ਰਕਾਸ਼ਿਤ ਕੀਰਤਨ ਦੀਆਂ ਪੁਰਾਣੀਆਂ ਰੀਤਾਂ, ਪੜਤਾਲਾਂ ਆਦਿ ਨਾਲ ਸੰਬੰਧਿਤ ਪੁਸਤਕ ਵੇਖਣ ਦਾ ਮੌਕਾ ਮਿਲਿਆ, ਤਾਂ ਮਨ ਬਹੁਤ ਪ੍ਰਸੰਨ ਹੋਇਆ। ਕੀਰਤਨ ਤਾਂ ਹੁਣ ਵੀ ਸੁਣਦਾ ਹਾਂ, ਕੀਰਤਨ ਭਾਵੇਂ ਕਿਹੋ ਜਿਹਾ ਹੋਵੇ ਉਸ ਸੰਬੰਧੀ ਸਿਫ਼ਤ ਤੋਂ ਬਾਹਰਾ ਕੋਈ ਬੋਲ ਬੋਲਣਾ ਸਾਡੇ ਘਰ ਵਿਚ ਵਰਜਿਤ ਸੀ। ਬਹੁਤ ਦਿਨਾਂ ਤੋਂ ਮਹਿਸੂਸ ਕਰ ਰਿਹਾ ਸਾਂ ਕਿ ਅਜੋਕਾ ਕੀਰਤਨ ਮੈਨੂੰ ਉਸ ਤਰ੍ਹਾਂ ਹਲੂਣਦਾ ਨਹੀਂ ਜਿਸ ਤਰ੍ਹਾਂ ਬਚਪਨ ਵਿਚ ਹਲੂਣਿਆ ਕਰਦਾ ਸੀ। ਭਾਈ ਚਾਂਦ, ਭਾਈ ਸੁੰਦਰ, ਭਾਈ ਸਮੁੰਦ ਸਿੰਘ, ਭਾਈ ਗੁਰਮੁਖ ਸਿੰਘ ਭਾਈ ਸਰਮੁਖ ਸਿੰਘ, ਭਾਈ ਗਿਆਨ ਸਿੰਘ ਅਲਮਸਤ ਮੇਰੇ ਆਦਰਸ਼ ਰਾਗੀ ਸਨ। ਇਹਨਾਂ ਦੀ ਹੀ ਪੱਧਰ ਦੇ ਸਨ ਭਾਈ ਜਵਾਲਾ ਸਿੰਘ। ਜਿਨ੍ਹਾਂ ਰੀਤਾਂ ਬੰਦਸ਼ਾਂ ਵਿਚ ਉਹ ਗਾਇਨ ਕੀਤਾ ਕਰਦੇ ਸਨ, ਉਹ ਅਜ ਕਿਤੇ ਨਜ਼ਰ ਨਹੀਂ ਆਉਂਦੀਆਂ। ਕੀਰਤਨ ਨੂੰ ਸਰਲ, ਸੁਖੈਨ, ਸੁਖੱਲਾ ਬਣਾਉਣ ਦੀ ਰੁਚੀ ਪ੍ਰਧਾਨ ਹੋ ਰਹੀ ਹੈ। ਜਦੋਂ ਵੇਖਿਆ ਕਿ ਭਾਈ ਗੁਰਚਰਨ ਸਿੰਘ, ਭਾਈ ਅਵਤਾਰ ਸਿੰਘ ਨੇ ਪੁਰਾਤਨ ਰੀਤਾਂ ਪੜਤਾਲਾਂ ਨੂੰ ਇਕ ਥਾਂ ਇਕੱਠਾ ਕਰ ਦਿਤਾ ਹੈ ਤਾਂ ਮਨ ਖੁਸ਼ੀ ਨਾਲ ਸ਼ਰਾਬੋਰ ਹੋ ਉਠਿਆ। ਗੱਲਾਂ ਗੱਲਾਂ ਵਿਚ ਜਦੋਂ ਪਤਾ ਲੱਗਾ ਕਿ ਇਹ ਦੋਵੇਂ ਸਜਣ ਭਾਈ ਜਵਾਲਾ ਸਿੰਘ ਦੇ

ਸਪੁੱਤਰ ਹਨ ਤਾਂ ਜੀ ਉਹਨਾਂ ਦੇ ਚਰਨ ਪਰਸਣ ਨੂੰ ਕੀਤਾ। ਧੰਨ ਹੈ ਉਹ ਸੰਤਾਨ ਜੋ ਆਪਣੇ ਵੱਡੇ ਵਡੇਰਿਆਂ ਦੀ ਸ਼ੁਧ ਅਤੇ ਸਵੱਛ ਰੀਤ ਨੂੰ ਕਾਇਮ ਰੱਖਣ ਦਾ ਜਤਨ ਕਰਦੀ ਹੈ। ਭਾਈ ਅਵਤਾਰ ਸਿੰਘ ਜੀ ਨੇ ਦੱਸਿਆ ਕਿ ਪਹਿਲੋਂ ਅਸੀਂ ਦੋਵੇਂ ਭਰਾ ਖੇਤੀ ਬਾੜੀ ਦੇ ਕੰਮ ਵਿਚ ਪਏ ਹੋਏ ਸਾਂ, ਪਰ ਬਾਪੂ ਜੀ ਨੇ ਕਿਹਾ, ਤੁਹਾਨੂੰ ਬਰਕਤ 'ਸ਼ਬਦ' ਤੋਂ ਹੀ ਪਵੇਗੀ। ਸੋ ਖੇਤੀ ਬਾੜੀ ਛਡ ਕੇ ਸੁਰ-ਸਾਧਨਾ ਵਲ ਪੈ ਗਏ ਅਤੇ ਸੁਰ ਰਾਹੀਂ ਸ਼ਬਦ-ਸਾਧਨਾ ਵਲ। 'ਸ਼ਬਦ' ਜੋ ਇਕ ਵੇਲੇ ਗੁਰਬਾਣੀ ਦਾ ਪਰਯਾਇ ਹੈ ਅਤੇ ਸੰਗੀਤ ਦਾ ਵੀ। ਸੁਰ ਅਤੇ ਸ਼ਬਦ ਦੇ ਸੁਮੇਲ ਵਿਚ ਹੀ ਜੀਵਨ ਦੀ ਸਫਲਤਾ ਹੈ।

ਭਾਈ ਜਵਾਲਾ ਸਿੰਘ ਜੀ ਧਰੁਪਦ ਸ਼ੈਲੀ ਦੇ ਗਾਇਕ ਸਨ। ਗੰਭੀਰ ਅਤੇ ਅਧਿਆ-ਤਮਕ ਸੁਰ-ਸ਼ਬਦ-ਸਾਧਨਾ ਲਈ ਇਹੋ ਸ਼ੈਲੀ ਯੋਗ ਹੈ। ਭਾਈ ਸਾਹਿਬ ਸੰਬੰਧੀ ਇਕ ਹੋਰ ਗਲ ਵੀ ਧਿਆਨ ਯੋਗ ਹੈ ਉਹ ਆਪਣੇ ਕੀਰਤਨ ਨੂੰ ਯਥਾਸ਼ਕਤ ਗੁਰੂ ਗ੍ਰੰਥ ਸਾਹਿਬ ਵਿਚਲੇ ਰਾਗਾਂ ਦੇ ਅਨੁਸਾਰ ਰੱਖਣ ਦਾ ਜਤਨ ਕਰਦੇ ਸਨ। ਚੌਂਕੀ ਦਾ ਪਹਿਲਾ ਸ਼ਬਦ ਆਮ ਤੌਰ ਤੇ ਇਕ ਤਾਲ ਵਿਚ ਗਾਵਿਆ ਜਾਂਦਾ ਸੀ, ਤਾਨਾਂ ਵੀ ਲਾਈਆਂ ਜਾਂਦੀਆਂ ਸਨ। ਰਾਗ, ਤਾਨ ਅਤੇ ਸ਼ੈਲੀ ਤਿੰਨੇ ਮਿਲ ਕੇ ਅਜੇਹਾ 'ਵਾਮੰਡਲ ਪੈਂਦਾ ਕਰ ਦੇਂਦੇ ਸਨ ਕਿ ਬਾਦ ਆਤਮਾ ਤਕ ਸਿੰਜਰ ਦੇ ਵਰਦਾਨ ਵਾਂਗ ਪਰਾਪਤ ਹੁੰਦੀ ਸੀ। ਮੈਂ ਕਈ ਵਾਰ ਮਹਿਸੂਸ ਕੀਤਾ ਕਿ ਕੀਰਤਨ ਦੀ ਸਮਾਪਤੀ ਦੇ ਬਾਅਦ ਵੀ ਸ਼ਬਦ ਦਿਲ ਦਿਮਾਗ ਵਿਚ ਗੂੰਜਦਾ ਰਹਿੰਦਾ ਸੀ। ਅਜੇਹੀ ਗੂੰਜ ਦਾ ਮੈਂ ਆਪਣੇ ਨਾਂ ਰਖਿਆ ਹੋਇਆ ਸੀ 'ਅਨਾਹਤ ਨਾਦ'। ਸਾਜ਼ ਖਾਮੋਸ਼ ਸਨ, ਗਾਇਕ ਚੁਪ ਸਨ, ਪਰ ਇਲਾਹੀ ਕੀਰਤਨ ਜਾਗ ਸੀ। ਧੁਰ ਡੂੰਘ ਤਕ ਲੱਥੇ ਇਸੇ ਪ੍ਰਭਾਵ ਕਾਰਨ ਹੀ ਭਾਈ ਜਵਾਲਾ ਸਿੰਘ ਤੇ ਉਹਨਾਂ ਦਾ ਸ਼ਾਸ਼ਤ੍ਰੀ ਰਾਗ-ਬੱਧ ਧਰੁਪਦ ਸ਼ੈਲੀ ਵਾਲਾ ਕੀਰਤਨ ਬਾਰ ਬਾਰ ਯਾਦ ਆਉਂਦਾ ਹੈ। ਇਉਂ ਜਾਪਦਾ ਹੈ ਕੋਈ ਦੌਲਤ ਸੀ ਜੋ ਸਾਥੋਂ ਖੁਸ ਗਈ ਹੈ।

ਭਾਈ ਜਵਾਲਾ ਸਿੰਘ ਜੀ ਸਿੰਘ ਸਭਾ ਲਹਿਰ ਦੀ ਉਪਜ ਸਨ। ਉਸ ਲਹਿਰ ਵਿਚ ਤਾਂ ਸਮੁੱਚੇ ਪੰਥ ਨੇ ਹੀ ਜਿਵੇ ਅਸ਼ਨਾਨ ਕੀਤਾ ਸੀ ਅਤੇ ਪੁਰਾਣੀ ਛੋਈ ਨੂੰ ਲਾਹ ਕੇ ਸੰਪੂਰਨ ਕੌਮ ਨਵੀਂ ਨਰੋਈ ਹੋ ਉਠੀ ਸੀ। ਸਿੰਘ ਸਭਾ ਲਹਿਰ ਦਾ ਬਲ ਨਿਰੋਲ ਅਤੇ ਸੁਭ ਗੁਰਮਤਿ ਵਾਲਾ ਸੀ। ਕੀਰਤਨ ਦੀ ਲਾਜ਼ਮੀ ਸ਼ਰਤ ਹੈ ਕਿ ਉਹ ਗੁਰੂ ਗ੍ਰੰਥ ਸਾਹਿਬ ਦੀ ਹਾਜ਼ਰੀ ਹੋਵੇ, ਸੰਗਤ ਉਸਦੀ ਸਰੋਤਾ ਹੋਵੇ। ਉਹ ਸਮਾਂ ਨਿਰੋਲ ਕੀਰਤਨ ਵਾਸਤੇ ਰਾਖਵਾਂ ਹੁੰਦਾ ਹੈ ਕਿਸੇ ਹੋਰ ਕਾਰਜ ਵਾਸਤੇ ਨਹੀਂ। ਭਾਈ ਸਾਹਿਬ ਬੜੀ ਨਿਮਰਤਾ ਅਤੇ ਬੜੀ ਸਪਸ਼ਟਤਾ ਸਹਿਤ ਪੰਥ ਦੀਆਂ ਉਹਨਾਂ ਗਿਣੀਆਂ ਚੁਣੀਆਂ ਹਸਤੀਆਂ ਨੂੰ ਵੀ ਸੁਚੇਤ ਕਰਨ ਤੋਂ ਵੀ ਨਹੀਂ ਸਨ ਝਿਝਕਦੇ ਜੋ ਕੀਰਤਨ ਦੇ ਵੇਲੇ ਕੁਝ ਹੋਰ ਨਗੂਣੀਆਂ ਗੱਲਾਂ ਵਿਚ ਰੁੱਝੇ ਰਹਿੰਦੇ ਸਨ। ਗੁਰਦੁਆਰਾ ਡੇਰਾ ਸਾਹਿਬ ਲਾਹੌਰ ਵਿਚ ਉਹਨਾਂ ਪੰਥਕ ਲੀਡਰਾਂ ਨੂੰ ਇਸੇ ਤਰ੍ਹਾਂ ਦੀ ਚੇਤਾ-ਵਨੀ ਦਿੱਤੀ ਸੀ। ਅਜ ਰਾਗੀ ਸਾਹਿਬਾਨ ਲੀਡਰਾਂ ਦੇ ਸੇਵਕ ਬਣੇ ਹੋਏ ਹਨ, ਇਸ ਲਈ ਉਹ ਬਲ ਗੁਆ ਚੁੱਕੇ ਹਨ ਜੋ ਹਜ਼ੂਰੀ ਕੀਰਤਨੀਏ ਨੂੰ ਸੁਤੇ ਹੀ ਪ੍ਰਾਪਤ ਸੀ। ਕੀਰਤਨੀਏ ਦੀ ਕਾਮਯਾਬੀ ਸੁਰ, ਤਾਲ, ਬੋਲਤਾਨ ਦੀ ਸ਼ੁੱਧਤਾ ਤਕ ਹੀ ਸੀਮਿਤ ਨਹੀਂ, ਉਹਦਾ ਸਮੁੱਚਾ

ਜੀਵਨ ਹੀ ਸੰਗੀਤ ਦਾ ਮਾਂਹੌਲ ਸਿਰਜਣ ਵਿਚ ਹੈ। ਜਦੋਂ ਉਹ ਗਾਇਨ ਕਰਦਾ ਹੈ ਉਹ 'ਨਾਦ' ਸਿਰਜਦਾ ਹੈ ਅਤੇ ਜਦੋਂ ਉਹ ਚੁਪ ਹੁੰਦਾ ਹੈ ਉਦੋਂ ਅਨਾਹਤ ਨਾਦ। ਕਿਸੇ ਰਾਗੀ ਸਿੰਘ ਨਾਲ ਕੋਈ ਕੋਝੀ ਗਲ ਕਰਨਾਂ ਜਾਂ ਉਸਨੂੰ ਕੋਝੀ ਗਲ ਲਈ ਵੰਗਾਰਨਾ ਸਮੁੱਚੀ ਕੌਮ ਦਾ ਅਹਿਤ ਕਰਨ ਵਰਗੀ ਗੁਸਤਾਖ਼ੀ ਹੈ। ਹਰ ਸਿੰਘ ਦਾ ਸੁਆਸ ਸੁਆਸ ਸ਼ੁਧ ਸੁਰਾਂ ਲਈ ਵਕਫ਼ ਰਹਿਣਾ ਚਾਹੀਦਾ ਹੈ। ਇਹਨਾਂ ਸ਼ੁਧ ਸੁਰਾਂ ਦੀ ਰਖਿਆ ਦੀ ਜ਼ੁੰਮੇਵਾਰੀ ਜਿਨੀ ਗਾਇਕ ਦੀ ਹੈ ਓਨੀ ਹੀ ਸ੍ਰੋਤੇ ਦੀ ਵੀ।

ਭਾਈ ਜਵਾਲਾ ਸਿੰਘ ਜੀ ਪੰਥ ਨਾਲ ਪੂਰੀ ਤਰ੍ਹਾਂ ਇਕਮਿਕ ਸਨ ਅਤੇ ਇਸੇ ਵਿਚ ਹੀ ਉਹਨਾਂ ਦੀ ਮਹਾਨਤਾ ਸੀ। ਉਹਨਾਂ ਦੇ ਜੀਵਨ ਵਿਚ ਦੋ ਲਹਿਰਾਂ ਚਲੀਆਂ ਤੇ ਭਾਈ ਸਾਹਿਬ ਨੇ ਦੋਹਾਂ ਵਿਚ ਹੀ ਵਧ ਚੜ੍ਹ ਕੇ ਹਿੱਸਾ ਲਿਆ। ਅਜ ਵੀ ਲੋਕ ਉਹਨਾਂ ਦੀਆਂ ਗੱਲਾਂ ਕਰਦੇ ਹੋਏ ਕਹਿੰਦੇ ਹਨ ਕਿ ਉਹਨਾਂ ਦੇ ਜੱਥੇ ਨੂੰ ਸਿੰਘ ਸਭਾ ਦਾ ਪ੍ਰਤੀਨਿਧ ਰਾਗੀ ਜਥਾ ਮੰਨਿਆ ਜਾਂਦਾ ਸੀ। ਸਿੰਘ ਸਭਾ ਲਹਿਰ ਦੀ ਸਭ ਤੋਂ ਵੱਡੀ ਪ੍ਰਾਪਤੀ ਹੈ ਅਨੰਦ ਵਿਆਹ ਨੂੰ ਪ੍ਰਚਲਿਤ ਕਰਨਾ। ਭਾਈ ਸਾਹਿਬ ਨੇ ਕਥਾ ਕੀਰਤਨ ਰਾਹੀਂ ਅਨੰਦ ਵਿਆਹ ਨੂੰ ਸ੍ਰੇਸ਼ਟ ਠਹਿਰਾਇਆ ਅਤੇ ਇਸ ਸੰਬੰਧ ਵਿਚ ਬਾਦਲੀਲ ਬਹਿਸਾਂ ਵੀ ਕੀਤੀਆਂ। ਕੀਰਤਨੀਏ ਦੀ ਵਫ਼ਾ ਸੁਰਤਾਲ ਪ੍ਰਤੀ ਹੀ ਨਹੀਂ; ਸਮੁੱਚੇ ਪੰਥ ਪ੍ਰਤੀ ਹੈ। ਕੀਰਤਨ ਕਿੱਤਾ ਨਹੀਂ, ਧਰਮ ਹੈ, ਰੋਜ਼ਗਾਰ ਨਹੀਂ, ਜੀਵਨ-ਵਿਹਾਰ ਹੈ। ਭਾਈ ਜੁਆਲਾ ਸਿੰਘ ਨੇ ਆਪਣੀ ਕਰਨੀ ਰਾਹੀ ਕੀਰਤਨ ਦੇ ਉਚਤਮ ਆਦਰਸ਼ ਦੀ ਪਾਲਣਾ ਕੀਤੀ।

ਇਸ ਦਾ ਵੱਡਾ ਸਬੂਤ ਹੈ ਗੁਰਦੁਆਰਾ ਲਹਿਰ ਦੇ ਮੋਰਚਿਆਂ ਵਿਚ ਉਹਨਾਂ ਦੀ ਭਰਪੂਰ ਸ਼ਮੂਲੀਅਤ। ਜੋ ਜੱਥਾ ਵੀ ਉਹਨਾਂ ਮੋਰਚਿਆਂ ਵਿਚ ਭੇਜਿਆ ਜਾਂਦਾ ਸੀ, ਉਹ ਸ਼ਬਦ ਕੀਰਤਨ ਕਰਦਾ ਹੀ ਰਵਾਨਾ ਹੁੰਦਾ ਸੀ ਤੇ ਸ਼ਬਦ ਕੀਰਤਨ ਕਰਦਾ ਹੀ ਆਪਦੇ ਆਪ ਨੂੰ ਗ੍ਰਿਫ਼ਤਾਰੀ ਲਈ ਪੇਸ਼ ਕਰਦਾ ਸੀ। ਭਾਈ ਸਾਹਿਬ ਕਈ ਮੋਰਚਿਆਂ ਵਿਚ ਕੀਰਤਨੀਏ ਦੇ ਤੌਰ ਤੇ ਸ਼ਾਮਿਲ ਹੋਏ ਅਤੇ ਜੇਲ ਵਿਚ ਗਏ। ਦੋ ਵਾਰ ਉਹਨਾਂ ਦੇ ਘਰ ਦੀ ਤਲਾਸ਼ੀ ਵੀ ਹੋਈ ਤੇ ਆਪ ਉਹਨਾਂ ਨੂੰ ਹਥਕੜੀ ਵੀ ਲਾਈ ਗਈ। ਕੁਝ ਅਰਸਾ ਉਹਨਾਂ ਦੇ ਘਰ ਉਪਰ ਗਾਰਦ ਵੀ ਬਿਠਾਈ ਗਈ। ਮੁਕਦੀ ਗਲ ਇਹ ਹੈ ਕਿ ਭਾਈ ਸਾਹਿਬ ਦਾ ਕੀਰਤਨ ਵੀ ਧਰਮਯੁਧ ਦਾ ਹੀ ਇਕ ਹਥਿਆਰ ਸੀ ਜੋ ਸਿੰਘਾਂ ਨੂੰ ਆਪਣੇ ਧਰਮ ਵਿਚ ਪ੍ਰਪੱਕ ਵੀ ਕਰਦਾ ਸੀ ਅਤੇ ਧਰਮ-ਵਿਰੋਧੀ ਹਮਲਿਆਂ ਦੇ ਮੁਕਾਬਲੇ ਲਈ ਤਿਆਰ ਬਰ ਤਿਆਰ ਵੀ ਰਖਦਾ ਸੀ।

ਭਾਈ ਸਾਹਿਬ ਜੀ ਲੰਮੀ ਆਯੂ ਭੋਗ ਕੇ ਪੂਰੇ ਹੋਏ ਅਤੇ ਉਮਰ ਦੇ ਆਖ਼ਰੀ ਦਿਨ ਤਕ ਕੀਰਤਨ ਦਾ ਧਰਮ ਨਿਭਾਉਂਦੇ ਰਹੇ। ਹੁਣ ਉਹਨਾਂ ਦੇ ਦੋ ਸਪੁੱਤਰ ਇਹੋ ਧਰਮ ਨਿਭਾ ਰਹੇ ਹਨ। ਪਰ ਕੀਰਤਨ ਹੌਲੇ ਹੌਲੇ ਨਿਰੋਲ ਕਿੱਤਾ ਬਣਦਾ ਜਾ ਰਿਹਾ ਹੈ ਅਤੇ ਰਾਗੀ ਸਿੰਘ ਸੌਖਪ੍ਰਸਤੀ ਦੀ ਰਾਹੇ ਪਏ ਹੋਏ ਹਨ। ਕੁਝ ਅਜੇਹੇ ਰਾਗੀ ਸਿੰਘ ਵੀ ਹਨ ਜਾਂ ਸਨ ਜੋ ਰਾਗ-ਵਿਦਿਆ ਦੇ ਚੰਗੇ ਵਿਦਵਾਨ ਹੁੰਦੇ ਹੋਏ ਵੀ ਸੌਖੀਆਂ ਬੰਦਿਸ਼ਾਂ ਤਕ ਸੀਮਿਤ ਹੋ ਗਏ। ਉਹ ਭੁਲ ਗਏ ਕਿ ਕਿਸੇ ਵੀ ਖੇਤਰ ਵਿਚ ਸੌਖਪ੍ਰਸਤੀ ਸਿੱਖੀ ਰਹਿਤ-ਬਹਿਤ ਦਾ ਵਿਰੋਧ ਹੈ। ਜੇ ਰਾਗੀ ਸਿੰਘ ਗਾਇਕ ਸੌਖ ਦਾ ਰਾਹ ਅਪਨਾਉਂਦੇ ਰਹੇ ਤਾਂ ਸੌਖਪ੍ਰਸਤੀ ਅਚੇਤ ਹੀ ਜ਼ਿੰਦਗੀ

ਦੇ ਹਰ ਖੇਤਰ ਵਿਚ ਪ੍ਰਵੇਸ਼ ਕਰੇਗੀ। ਸਿੱਖੀ ਜੀਵਨ ਦਾ ਹਰ ਵੇਰਵਾ ਕਰੜੀ ਘਾਲ ਦੀ ਮੰਗ ਕਰਦਾ ਹੈ।

ਭਾਈ ਜਵਾਲਾ ਸਿੰਘ ਪ੍ਰਤੀ ਹਾਰਦਿਕ ਸ਼ਰਧਾਂਜਲੀ ਅਰਪਿਤ ਕਰਦਾ ਹੋਇਆ, ਅਤੇ ਉਹਨਾਂ ਦੇ ਗੁਰਮੁਖ ਸਪੁਤਰਾਂ ਦੇ ਕਾਰਜ ਦੀ ਪ੍ਰਸੰਸਾ ਕਰਦਾ ਹੋਇਆ ਮੇਰੀ ਵਾਹਿਗੁਰੂ ਪਾਸ ਅਰਦਾਸ ਹੈ ਕਿ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਰਾਗਾਂ ਦੇ ਨਿਰਦੇਸ਼ ਦੀ ਪਿਰਤ ਨੂੰ ਜਾਗ ਰੱਖਣ ਦਾ ਉਪਰਾਲਾ ਕੀਤਾ ਜਾਏ ਅਤੇ ਇਸ ਦਿਸ਼ਾ ਵਿਚ ਪਹਿਲ ਭਾਈ ਸਾਹਿਬ ਦੇ ਸਪੁਤਰ ਹੀ ਕਰਨ, ਕਿਉਂਕਿ ਇਸ ਕਾਰਜ ਦੇ ਸਮਰਥ ਉਹੋ ਹਨ। ਉਹਨਾਂ ਨੇ ਪੁਰਾਤਨ ਰੀਤਾਂ-ਪੜਤਾਲਾਂ ਨੂੰ ਪੁਸਤਕ ਰੂਪ ਤਾਂ ਦੇ ਦਿੱਤਾ ਹੈ, ਉਹਨਾਂ ਨੂੰ ਜੀਵਿਤ ਬੋਲ ਦੀ ਪਰੰਪਰਾ ਵਿਚ ਵੀ ਪ੍ਰਵਾਹਿਤ ਕੀਤਾ ਜਾਣਾ ਚਾਹੀਦਾ ਹੈ।

ਉਪਰੋਕਤ ਬੇਨਤੀ ਮੈਂ ਇਸ ਲਈ ਕਰ ਰਿਹਾ ਹਾਂ ਕਿਉਂਕਿ ਭਾਈ ਜਵਾਲਾ ਸਿੰਘ ਦੇ ਪਰਿਵਾਰ ਨੂੰ ਸਿੱਖੀ ਦੀ ਦਾਤ ਗੁਰੂ ਅਮਰਦਾਸ ਸਾਹਿਬ ਦੇ ਵੇਲੇ ਤੋਂ ਹੀ ਮਿਲੀ ਸੀ ਤੇ ਉਹਨਾਂ ਦੇ ਪਰਿਵਾਰ ਵਿਚ ਇਲਾਹੀ ਕੀਰਤਨ ਦਾ ਪ੍ਰਵਾਹ ਗੁਰੂ ਗੋਬਿੰਦ ਸਿੰਘ ਜੀ ਦੇ ਜੀਵਨਕਾਲ ਤੋਂ ਅਰੰਭ ਹੋਇਆ। 1872 ਵਿਚ ਜਨਮ ਲੈਣ ਵਾਲੇ ਭਾਈ ਸਾਹਿਬ ਦੇ ਘਰ ਵਿਚ ਕੀਰਤਨ ਦੀ ਪਰੰਪਰਾ ਤਾਂ ਕਈ ਪੀੜ੍ਹੀਆਂ ਤੋਂ ਚਲੀ ਆ ਰਹੀ ਸੀ। ਉਹਨਾਂ ਰਾਗ ਅਤੇ ਬਾਣੀ ਦੀ ਸਿਖਿਆ ਆਪਣੇ ਪਿਤਾ ਭਾਈ ਦੇਵਾ ਸਿੰਘ ਜੀ ਪਾਸੋਂ ਲਈ। ਇਸ ਤੋਂ ਬਾਦ ਆਪ ਦੇ ਧਰਮ ਦੇ ਭਰਾ ਭਾਈ ਸਰਧਾ ਸਿੰਘ ਦੇ ਸ਼ਾਗਿਰਦ ਬਣੇ ਅਤੇ ਬਾਬਾ ਵਸਾਵਾ ਸਿੰਘ ਪਾਸੋਂ ਵੀ ਸੰਗੀਤ ਦਾ ਵਰਦਾਨ ਪ੍ਰਾਪਤ ਕੀਤਾ।

ਸੰਗੀਤ ਇਸ ਪਰਿਵਾਰ ਦੇ ਸਵਾਸਾਂ ਵਿਚ ਰਚਿਆ-ਵਸਿਆ ਸੀ। ਅਜੇ ਉਹ ਅਠਾਰਾਂ ਸਾਲ ਦੇ ਮਸਫੁੱਟੇ ਜਵਾਨ ਸਨ ਜਦੋਂ ਉਹਨਾਂ ਆਪਣਾ ਸੁਤੰਤਰ ਜਥਾ ਬਣਾਇਆ ਸੀ। ਪੰਜਾਬ ਦਾ ਸ਼ਾਇਦ ਹੀ ਕੋਈ ਸ਼ਹਿਰ ਜਾਂ ਪਿੰਡ ਹੋਵੇਗਾ ਜੋ ਉਹਨਾਂ ਦੇ ਕੀਰਤਨ ਦੇ ਅਨੰਦ ਤੋਂ ਵਿਰਵਾ ਰਿਹਾ ਹੋਵੇ। ਮੋਢੇ ਤੇ ਸਾਜ਼, ਮੁਖ ਵਿਚ ਬਾਣੀ ਅਤੇ ਬੰਦਸਾਂ ਦਾ ਖ਼ਜ਼ਾਨਾ ਲਈ ਉਹਨਾਂ ਪੰਜਾਬ ਦਾ ਚੱਪਾ ਚੱਪਾ ਗਾਹ ਮਾਰਿਆ।

ਸਿੱਖੀ ਲਈ ਨਵੇਂ ਉਭਾਰ ਦਾ ਸਮਾਂ ਸੀ ਤੇ ਸੰਕਟ ਦਾ ਵੀ। ਸਿੰਘ ਸਭਾ ਦੀ ਪੈੜ ਤੇ ਚੱਲਣ ਵਾਲਿਆਂ ਨੂੰ ਤਾਹਨੇ ਨਾਲ 'ਚੂੜ੍ਹ ਸਭੀਏ' ਕਹਿ ਕੇ ਨਿਰਾਦਰਿਆਂ ਜਾਂਦਾ ਸੀ। ਪੱਕੇ ਸਿੰਘ-ਸਭੀਏ ਨੂੰ ਜਾਨ ਦਾ ਵੀ ਖ਼ਤਰਾਂ ਸੀ। ਬ੍ਰਹਮਣ ਧਰਮੀ ਲੋਕ ਇਹਨਾਂ ਨੂੰ ਵੇਖ ਨਹੀਂ ਸਨ ਸੁਖਾਉਂਦੇ। ਬੜੀਆਂ ਤਿਖੀਆਂ ਬਹਿਸਾਂ ਹੁੰਦੀਆਂ ਸਨ ਤੇ ਨਵੀਆਂ ਪਿਰਤਾਂ ਪਾਉਣ ਵਾਲੇ ਸਿੰਘ ਸਭੀਆਂ ਦੀ ਬੇਇਜਤੀ ਕੀਤੀ ਜਾਂਦੀ ਸੀ।

ਭਾਈ ਜਵਾਲਾ ਸਿੰਘ ਨੂੰ ਇਸ ਮਾਹੌਲ ਵਿਚੋਂ ਭਰਪੂਰ ਫ਼ਾਇਦਾ ਮਿਲਿਆ, ਪਰ ਉਹ ਆਪਣੇ ਚੁਣੇ ਮਾਰਗ ਉਪਰ ਅਡੋਲ ਤੁਰਦੇ ਰਹੇ।

ਸਿੰਘ ਸਭਾ ਤੋਂ ਛੁਟ ਉਹਨਾਂ ਗੁਰਦੁਆਰਾ ਸੁਧਾਰ ਮੋਰਚੇ ਵਿਚ ਵੀ ਭਰਪੂਰ ਹਿੱਸਾ ਲਿਆ। ਇਸ ਮੋਰਚੇ ਵਿਚ ਇਕ ਪਾਸੇ ਮਹੰਤਾਂ ਦੀ ਬੁਰਛਾਗਰਦੀ ਸੀ ਤੇ ਦੂਜੇ ਪਾਸੇ

ਸਰਕਾਰੀ ਜ਼ੁਲਮੋ ਤਸ਼ੱਦਦ, ਭਾਈ ਜਵਾਲਾ ਸਿੰਘ ਨੇ ਇਸ ਵੇਲੇ ਵਿਸ਼ੇਸ਼ ਸ਼ਬਦਾਂ ਨੂੰ ਵਿਸ਼ੇਸ਼ ਬੰਦਿਸ਼ਾਂ ਵਿਚ ਬੰਨਿਆਂ। ਨਨਕਾਣਾ ਸਾਹਿਬ ਵਿਚ ਮਹੰਤ ਨਾਰਾਇਣ ਦਾਸ ਹੱਥੋਂ ਸ਼ਹੀਦ ਹੋਏ ਸਿੰਘਾਂ ਦੇ ਸਸਕਾਰ ਸਮੇਂ ਉਹਨਾਂ ਸ਼ਬਦ ਗਾਇਆ 'ਖ਼ੂਨ ਕੇ ਸੋਹਿਲੇ ਗਾਵੀਏ ਨਾਨਕ ਰਤ ਕਾ ਕੁੰਗੂ ਪਾਏ ਵੇ ਲਾਲੋ"। ਇਸ ਤਰ੍ਹਾਂ ਜਦੋਂ ਸਰਕਾਰ ਵੱਲੋਂ ਅਕਾਲੀ ਲਹਿਰ ਦੇ ਮਰਜੀਵੜਿਆਂ ਉਪਰ ਕਹਿਰ ਢਾਹਿਆ ਗਿਆ ਤਾਂ ਉਹਨਾਂ ਗਾਵਿਆ : 'ਰਾਜੇ ਸ਼ੀਹ ਮੁਕਦਮ ਕੁਤੇ।' ਸੰਗਤ ਇਹ ਸ਼ਬਦ ਸੁਣ ਕੇ ਦ੍ਰਵ ਜਾਂਦੀ।

ਉਹ ਸਿਰਫ ਗਾਉਂਦੇ ਹੀ ਨਹੀਂ ਸਨ, ਮੋਰਚਿਆਂ ਵਿਚ ਮਰਜੀਵੜੇ ਵਾਂਗ ਸ਼ਾਮਿਲ ਹੁੰਦੇ ਸਨ। ਸਹੀ ਮਾਅਨਿਆਂ ਵਿਚ ਉਹ 'ਸੰਗੀਤ-ਸਿਪਾਹੀ ਸਨ। ਜੈਤੋ ਗੰਗਸਰ ਦੇ ਮੋਰਚੇ ਵਿਚ ਉਹਨਾਂ ਦਾ ਸ਼ਾਮਲ ਹੋਣਾ ਜ਼ਰੂਰੀ ਸਮਝਿਆ ਗਿਆ। ਉਸ ਸਮੇਂ ਉਹ ਸੱਖਰ ਗਏ ਹੋਏ ਸਨ, ਪਰ ਮੋਰਚੇ ਦੇ ਪ੍ਰਬੰਧਕਾਂ ਨੇ ਅਖਬਾਰ ਰਾਹੀਂ ਅਪੀਲ ਕੀਤੀ ਕਿ ਭਾਈ ਜਵਾਲਾ ਸਿੰਘ ਜਿੱਥੇ ਵੀ ਹੋਣ, ਉਥੋਂ ਅਮ੍ਰਿਤਸਰ ਚਲੇ ਆਉਣ, ਮੋਰਚੇ ਵਿਚ ਸ਼ਾਮਿਲ ਹੋਣ ਲਈ। ਜਥੇਦਾਰ ਊਧਮ ਸਿੰਘ ਵਰਪਾਲਾਂ ਵਾਲਿਆਂ ਦੀ ਕਮਾਨ ਹੇਠ ਮੋਰਚੇ ਦਾ ਇਹ ਜੱਥਾ ਰਵਾਨਾ ਹੋਇਆ। ਬਰਗਾੜੀ ਪਹੁੰਚ ਕੇ ਮਹਾਰਾਜ ਦਾ ਹੁਕਮ ਲਿਆ। ਵਾਕ ਨਿਕਿਆਿ : ਕਬੀਰ ਕਸੌਟੀ ਰਾਮ ਕੀ ਝੂਠਾ ਟਿਕੇ ਨ ਕੋਇ।

ਸੱਚੇ ਸੂਰਮੇ ਵਾਂਗ ਸਾਰਾ ਜੱਥਾ ਅਗਾਂਹ ਵਧਿਆ। ਤੋਪਾਂ, ਮਸ਼ੀਨਗਨਾਂ ਵੱਲੋਂ ਬੇਨਿ-ਆਜ, ਡਿਗਦੀ ਪਾਲਕੀ ਸਾਹਿਬ ਨੂੰ ਮੋਢਾ ਦੇਂਦੇ, ਬਲੈਕ ਹੋਲ ਵਰਗੀਆਂ ਜੇਲ-ਕੋਠੜੀਆਂ ਦੇ ਤਸੀਹੇ ਸਹਾਰਦੇ। ਇਹਨਾਂ ਕੋਠੜੀਆਂ ਵਿਚ ਪੀਣ ਲਈ ਪਾਣੀ ਦਾ ਇਕ ਘੜਾ ਤੀਜੇ ਦਿਹਾੜੇ ਮਿਲਦਾ ਸੀ।

ਭਾਈ ਜਵਾਲਾ ਸਿੰਘ ਨੂੰ ਬੜੇ ਦੁਖ ਸਹਿਣੇ ਪਏ। ਕਪੂਰਥਲਾ ਰਿਆਸਤ ਦੇ ਬਾਸ਼ਿੰਦੇ ਸਨ, ਇਹਨਾਂ ਤੇ ਬੜੀ ਸਖ਼ਤੀ ਹੋਈ। ਘਰ ਦੀ ਤਲਾਸ਼ੀ ਹੋਈ। ਨਜ਼ਰਬੰਦ ਕੀਤੇ ਗਏ। ਡਾਇਰੀਆਂ ਜ਼ਬਤ ਕੀਤੀਆਂ ਗਈਆਂ, ਇਤਿਰਾਜ਼ ਯੋਗ ਸਮਿਗਰੀ ਨਾ ਮਿਲਣ ਕਾਰਨ ਕੇਸ ਨਾ ਬਣਾ ਸਕੇ।

ਅਕਾਲੀ ਲਹਿਰ ਦੇਸ ਦੀ ਆਜ਼ਾਦੀ ਦੀ ਲਹਿਰ ਦਾ ਹਿੱਸਾ ਸੀ। 1911 ਵਿਚ ਗਯਾ ਵਿਚ ਕਾਂਗਰਸ ਦਾ ਇਜਲਾਸ ਹੋਇਆ ਤਾਂ ਅਕਾਲੀਆਂ ਵੀ ਆਪਣੀ ਕਾਨਫਰੰਸ ਕੀਤੀ। ਇਸ ਵਿਚ ਕੀਰਤਨ ਭਾਈ ਜਵਾਲਾ ਸਿੰਘ ਨੇ ਹੀ ਕੀਤਾ ਸੀ।

ਗੁਰਬਾਣੀ ਕੀਰਤਨ ਦੀ ਸੰਕਟਕਾਲ ਵਿਚ ਬੜੀ ਲੋੜ ਹੁੰਦੀ ਹੈ। ਇਸ ਸਮੇਂ ਵੀ ਦੇਸ ਅਤੇ ਕੌਮ ਉਪਰ ਕਈ ਸੰਕਟ ਹਨ। ਸਭ ਤੋਂ ਵੱਡਾ ਸੰਕਟ ਤਾਂ ਆਪ ਕੀਰਤਨ ਦੇ ਸਰੂਪ ਉਪਰ ਹੈ। ਸੌਖਪ੍ਰਸਤੀ ਦੇ ਦਬਾਉ ਹੇਠ ਕੀਰਤਨ ਦਾ ਸ਼ੁਧ ਸਰੂਪ ਵਿਗਾੜਿਆ ਜਾ ਰਿਹਾ ਹੈ। ਇਸਦੀ ਰਖਿਆ ਸਭਨਾਂ ਅਜੇਹੇ ਰਾਗੀਆਂ ਦਾ ਫ਼ਰਜ਼ ਹੈ ਜੋ ਪੁਰਾਤਨ ਰੀਤਾਂ-ਪੜਤਾਲਾਂ ਦੇ ਗਿਆਤਾ ਹਨ। ਉਹਨਾਂ ਵੱਲੋਂ ਕੀਰਤਨ ਦੇ ਸ਼ੁਧ ਸਰੂਪ ਦੀ ਸੁਰਖਿਆ ਹੀ ਭਾਈ ਜਵਾਲਾ ਸਿੰਘ ਨੂੰ ਸੱਚੀ ਅਤੇ ਸੁੱਚੀ ਸ਼ਰਧਾਂਜਲੀ ਹੈ।

# ਨਿਰਮਾਨ ਨਿਰਭਉ ਗੁਰੂ ਦਾ ਕੀਰਤਨੀਆ

**ਸਤਿਬੀਰ ਸਿੰਘ**

ਸੁਲਤਾਨਪੁਰ ਦੇ ਇਲਾਕੇ ਨੂੰ ਭਾਈ ਗੁਰਦਾਸ ਜੀ ਨੇ 'ਭਗਤਿ ਭੰਡਾਰਾ' ਆਖ ਸਤਿਕਾਰਿਆ ਹੈ। ਇਸੇ ਇਲਾਕੇ ਦੇ ਹੋਏ ਭਾਈ ਕਾਲੂ, ਭਾਈ ਚਾਊ, ਭਾਈ ਬੰਗੀਆ ਜਿਹਨਾਂ ਨੂੰ ਸਿਵਾਇ ਸ਼ਬਦ ਦੇ ਕਿਸੇ ਹੋਰ ਸ਼ੈ ਨਾਲ ਪਿਆਰ ਨਹੀਂ ਸੀ। ਭਾਈ ਹੇਮਾ, ਭਾਈ ਕਪਾਹੀ, ਭਾਈ ਗੋਇੰਦ 'ਪੁਗੇ ਹੋਏ' ਕਰਕੇ ਜਾਣੇ ਜਾਂਦੇ ਸਨ। ਰਬਾਬੀ ਟੋਡਾ ਜੀ, ਭਾਈ ਭਿਖਾ ਜੀ ਵਾਰਾਂ ਗਾ ਗਾ ਸੰਗਤਾਂ ਨੂੰ ਗੁਰ-ਜਸ ਸੁਣਾਂਦੇ। ਭਾਈ ਨਿਹਾਲੂ ਜੀ ਇਸ ਕਰਕੇ ਪ੍ਰਸਿੱਧ ਸਨ ਕਿ ਉਹ ਦਿਨ ਰਾਤ ਸੇਵਾ ਵਿਚ ਜੁਟੇ ਰਹਿੰਦੇ। ਭਾਈ ਛਜੂ ਭਲਾ ਤੇ ਭਾਈ ਦਿਤਾ ਜੀ ਨੇ ਸਾਧ ਸੰਗਤ ਦੀ ਹਾਜ਼ਰੀ ਭਰੇ ਬਗੈਰ ਕਦੇ ਅੰਨ ਮੂੰਹ ਨਹੀਂ ਸੀ ਪਾਇਆ। ਇਸੇ ਹੀ ਇਲਾਕੇ ਦੇ ਸਨ ਭਾਈ ਤੁਲਸਾ ਵਹੁਰਾ ਜੋ ਭਗਤ ਭਗਤ ਕਰਕੇ ਵਜਦੇ ਸਨ।

ਇਸੇ ਸੁਲਤਾਨਪੁਰ ਤੋਂ ਅੱਠ ਕੋਹ ਦੂਰ ਹੁਸੈਨਪੁਰ ਦਾ ਸਟੇਸ਼ਨ ਹੈ, ਜਿਥੇ ਹੁਣ ਕੋਚ ਫ਼ੈਕਟਰੀ ਲਗਾਉਣ ਦਾ ਵਿਚਾਰ ਹਿੰਦ ਸਰਕਾਰ ਨੇ ਬਣਾਇਆ ਹੈ, ਉਥੋਂ ਪੂਰਬ ਵੱਲ ਸੈਦ ਪੁਰ (ਠੱਠਾ ਟਿਬਾ) ਦਾ ਪਿੰਡ ਹੈ, ਜਿਥੇ ਬਾਬਾ ਜਵਾਲਾ ਸਿੰਘ ਜੀ ਦਾ ਜਨਮ ਹੋਇਆ ਜਿਨ੍ਹਾਂ ਕੀਰਤਨ ਰਾਹੀਂ ਸਾਰੀ ਜ਼ਿੰਦਗੀ ਸਿਖੀ ਦੇ ਆਦਰਸ਼ ਦ੍ਰਿੜਾਏ ਤੇ ਅਗੋਂ ਆਪਣੇ ਸਪੁਤ੍ਰਾਂ ਨੂੰ ਵਿਰਸੇ ਵਿਚ ਦਿਤੀ ਜੋ ਅਗੋਂ ਹੋਰ ਕਮਾਈ ਕਰਕੇ ਵੰਡ ਰਹੇ ਹਨ।

ਬਾਬਾ ਜਵਾਲਾ ਸਿੰਘ ਜੀ ਦਾ ਜਨਮ ਉਸ ਸਮੇਂ ਹੋਇਆ ਜਦ ਇਹ ਗੱਲ ਉਡਾ ਦਿਤੀ ਗਈ ਸੀ ਕਿ ਸਿੱਖ ਤੇ ਸਿੱਖੀ ਦਾ ਨਾਮ ਅਗਲੇ ਸਾਲਾਂ ਵਿਚ ਅਲੋਪ ਹੋ ਜਾਏਗਾ। ਮਰਦਮ ਸ਼ੁਮਾਰੀ ਕਰਨ ਵਾਲੇ ਕਮਸ਼ਿਨਰ ਨੇ ਲਿਖ ਦਿਤਾ ਸੀ ਕਿ ਅਗਲੀ ਵਾਰੀ ਮਰਦਮ ਸ਼ੁਮਾਰੀ ਦੇ ਖਾਨੇ ਵਿਚੋਂ ਇਕ ਨਾਮ ਸਾਨੂੰ ਮਿਟਾਉਣਾ ਪਵੇ। **ਬੜੀ ਚਿੰਤਾ, ਚਿਤਾਵਣੀ ਤੇ ਚਨੌਤੀ ਦਾ ਵੇਲਾ ਸੀ।**

ਸਿੰਘ ਸਭਾ ਲਹਿਰ ਐਸੀ ਉਠੀ ਕਿ ਸਿੱਖਾਂ ਦੀਆਂ ਰਵਾਇਤਾਂ ਤੇ ਕੌਮੀ ਗੌਰਵ ਫ਼ਿਰ ਜਾਗ ਪਿਆ ਜੋ ਗਿਆਨੀ ਦਿਤ ਸਿੰਘ ਜੀ ਤੇ ਭਾਈ ਜਵਾਹਰ ਸਿੰਘ, ਭਾਈ ਗੁਰਮੁਖ ਸਿੰਘ ਜੀ ਤੇ ਭਾਈ ਹੀਰਾ ਸਿੰਘ ਜੀ ਨੇ ਸਿੱਖੀ ਦਾ ਮੁਢ ਮੂਲ ਮਜ਼ਬੂਤ ਕਰਨ ਲਈ ਤਾਨ ਲਗਾਏ ਤਾਂ ਰਾਗ ਰਾਹੀਂ ਤਾਨਾ ਛੇੜ ; ਭਾਈ ਜਵਾਲਾ ਸਿੰਘ ਜੀ ਨੇ ਘਰ ਘਰ, ਪਿੰਡ ਪਿੰਡ, ਨਗਰ

ਨਗਰ ਜਾ ਕੇ ਗੁਰੂ ਦੇ ਲੜ ਲਗਾਇਆ। ਅੰਦਰਲਾ ਸੁਤਾ ਜਗਾਇਆ। ਜ਼ਰਾ ਸੰਕੋਚ ਨ ਕੀਤਾ ਸਚ ਕੀ ਬੇਲਾ, ਸਚ ਸੁਣਾਉਣ ਤੋਂ।

ਰਾਗ ਨੂੰ ਪਹਿਲੀ ਵਾਰੀ ਪਰਚਾਰ ਦੇ ਹਥਿਆਰ ਦੇ ਰੂਪ ਵਿਚ ਗੁਰੂ ਨਾਨਕ ਦੇਵ ਜੀ ਨੇ ਹੀ ਵਰਤਿਆ ਸੀ। ਸਾਖੀ ਵੀ ਹੈ ਕਿ ਗੁਰੂ ਨਾਨਕ ਦੇਵ ਜੀ ਤਲਵੰਡੀ ਵਿਖੇ ਬਿਸਰਾਮ ਪਏ ਕਰਦੇ ਸਨ ਕਿ ਦੂਰੋਂ ਰਬਾਬ ਦੇ ਵਜਣ ਦੀ ਆਵਾਜ਼ ਆਈ। ਆਪ ਜੀ ਟੁਰ ਉਸ ਰਬਾਬੀ ਪਾਸ ਗਏ ਤੇ ਜਾ ਕਹਿਆ ! ਰਬਾਬ ਭਲੀ ਵਜਾਇੰਦਾ ਹੈ, ਨਾਂ ਕੀ ਆ।' ਉਸ ਰਬਾਬ ਵਜਾਉਣ ਵਾਲੇ ਕਹਿਆ ਕਿ ਹਜ਼ੂਰ ਨਾਂ ਮੇਰਾ ਦਾਨਾ, ਲੋਕੀਂ ਮਿਰਾਸੀ ਕਹਿੰਦੇ ਹਨ। ਬਾਬੇ ਨੇ ਉਸੇ ਸਮੇਂ ਬਖਸ਼ਸ਼ ਦੇ ਦਰ ਆ ਕੇ ਕਹਿਆ : **ਸ਼ਬਦ ਪਾ ਕੇ ਰਾਗ ਨੂੰ ਗਾਇ ਤਾਂ ਤੂੰ ਮਰਦਾਨਾ ਕਹਿਲਾਏਂ।** ਸਾਨੂੰ ਗੁਰੂ ਨਾਨਕ ਜੀ ਸਮਝਾ ਰਹੇ ਸਨ ਕਿ ਸ਼ਬਦ ਕੋਈ 'ਮਰਦ ਮਰਦਾਨਾ ਸੂਰਮਾ' ਹੀ ਗਾ ਸਕਦਾ ਹੈ। ਜਿਸ ਨੇ **ਸਭ** ਇੰਦਰੀਆਂ, ਖਾਹਿਸ਼ਾਂ ਨੂੰ ਸੰਕੋਚ ਕਾਬੂ ਪਾ ਲਿਆ ਹੈ, ਉਹ ਹੀ ਅਸਲ ਸੂਰਮਾ ਹੈ।

ਗੁਰੂ ਅਰਜਨ ਦੇਵ ਜੀ ਦਾ ਆਪਣਾ ਵੀ ਫ਼ਰਮਾਣ ਹੈ ਕਿ ਕੀਰਤਨ ਦੋ ਕੰਮ ਕਰਦਾ ਹੈ। ਇਕ ਤਾਂ ਪ੍ਰਭੂ ਨਾਲ ਪਿਆਰ ਉਪਜਾਂਦਾ ਹੈ ਤੇ ਦੂਜੇ ਵਿਸ਼ੇ ਵਿਕਾਰਾਂ ਨਾਲੋਂ ਨਾਤਾ ਤੁੜਾਂਦਾ ਹੈ। **ਪਭੂ ਅਨੁਰਾਗ ; ਵਿਸ਼ੈ ਵੈਰਾਗ।**

ਇਕ ਗਵਾਹੀ ਹੋਰ ਵੀ ਹੈ ਕਿ ਭਾਈ ਝਾੜੂ, ਭਾਈ ਮੁਕੰਦਾ ਜੀ, ਭਾਈ ਕੇਦਾਰਾ ਜੀ ਤੇ ਭਾਈ ਕਲਿਆਨਾ ਜੀ ਨੇ ਇਕ ਵਾਰੀ ਗੁਰੂ ਅਰਜਨ ਜੀ ਪਾਸ ਬੇਨਤੀ ਕੀਤੀ ਸੀ ਕਿ ਉਨ੍ਹਾਂ ਦਾ ਉਧਾਰ ਕਿਵੇਂ ਹੋਸੀ ਤਾਂ ਮਹਾਰਾਜ ਨੇ ਧਰਵਾਸ ਦੇਂਦੇ ਕਹਿਆ ਸੀ :

ਰਾਗਾਂ ਦੀ ਤੁਹਾਨੂੰ ਸੂਝ ਹੈ, ਕੀਰਤਨ ਕਰੋ।

**ਗੁਰਬਾਣੀ ਰਾਗਨ ਮਹਿ ਗਾਉ।**
**ਨੀਕੇ ਪ੍ਰਭ ਕੇ ਸੁਜਸ ਬਜਾਊ।**

ਜਿਉਂ ਜਿਉਂ ਰਾਗ ਵਿਚ ਬਾਣੀ ਗਾਓਗੇ ਪ੍ਰੇਮ ਵਧੇਗਾ। ਕਲਿਯੁਗ ਵਿਚ ਕੀਰਤਨ ਤੁਲ ਕੋਈ ਤਪ ਨਹੀਂ। ਇਹ ਤਰਨਾ ਤੇ ਤਾਰਨਾ ਹੈ।

ਕਲਿਯੁਗ ਮਹਿ ਕੀਰਤਨ ਮਾਨਿੰਦ ॥
ਨਹੀਂ ਅਪਰ ਕੋ ਇਹੀ ਬਿਲੰਦ ॥

ਕੀਰਤਨ ਕਰਨ ਨਾਲ ਹਰ ਨੁਕਰ ਦ੍ਰਵ ਜਾਂਦੀ ਹੈ -ਅਤੇ ਹੌਲੇ ਹੌਲੇ ਸ਼ਬਦ ਵਿਚ ਹੀ ਸਮਾ ਜਾਈਦਾ ਹੈ। ਦਿਮਾਗੋਂ ਰਾਗ ਨਿਕਲਦਾ ਹੈ। ਦਿਲੋਂ ਧੁਨ, ਹਿਰਦੇ ਤੋਂ ਪਿਆਰ, ਹਥੀਂ ਸਾਜ, ਮੁਖੋਂ ਸੁਰ ਤੇ ਕੰਠੋਂ ਤਾਨ ਉਠਦੀ ਹੈ। ਇਕ ਅਹਿਤਿਆਤ ਰਖਣੀ ਕਿ **ਇਸ ਨੂੰ ਮਾਇਆ ਇਕੱਠੀ ਕਰਨ ਦਾ ਸਾਧਨ ਨਹੀਂ ਬਨਾਉਣਾ** ਕਾਮਨਾ ਨਹੀਂ ਕਰਨੀ। ਸਰੀਰ ਦੇ ਨਿਰਬਾਹ ਲਈ ਹੀ ਲੈਣਾ। ਉਸ ਸਮੇਂ 'ਭਲੋ ਭਲੋ ਰੇ ਕੀਰਤਨੀਆ ਰਾਮ ਰਮਾ, ਰਾਮਾ ਗੁਣ, ਗਾਉ, ਦਾ ਸ਼ਬਦ ਵੀ ਉਚਾਰਿਆ। ਕੁਝ ਐਸੇ ਹੀ ਸਨ ਭਾਈ ਜਵਾਲਾ ਸਿੰਘ ਜੀ।

ਮੈਂ ਕਈ ਡਾਇਰੀਆਂ ਉਹਨਾਂ ਦੀਆਂ ਪੜ੍ਹੀਆਂ ਹਨ। **ਪਹਿਲੀ** ਗੱਲ ਇਹ ਡਿਠੀ ਹੈ ਕਿ ਕਦੇ ਕਿਸੇ ਨਾਲ ਰਕਮ ਮੁਕਰਰ ਕਰਕੇ ਕੀਰਤਨ ਨਹੀਂ ਕੀਤਾ। ਪਰਾਰਬਧ ਦਾ ਹੀ ਲਿਆ ਹੈ ਅਤੇ ਫਿਰ ਜੋ ਸੰਗਤ ਤੋਂ ਭੇਟ ਮਿਲੀ, ਹਰ ਸੂਰਤ, ਉਸ ਵੇਲੇ, ਉਸ ਵਿਚੋਂ ਦਸਵੰਧ ਦੇ ਰੂਪ ਵਿਚ ਭੇਟਾ ਕਰ ਦੇਂਦੇ।

ਫਿਰ ਮੈਂ ਡਾਇਰੀਆਂ ਵਿਚ ਉਨ੍ਹਾਂ ਦੇ ਰਾਹ ਆਈਆਂ ਰੁਕਾਵਟਾਂ ਨੂੰ ਵਾਚਿਆ। 22 ਅਕਤੂਬਰ 1909 ਨੂੰ ਅਨੰਦ ਮੈਰਿਜ ਐਕਟ ਬਣਨ ਉਪ੍ਰੰਤ ਜਦ ਬਾਬਾ ਜਵਾਲਾ ਸਿੰਘ ਜੀ ਨੇ ਪ੍ਰਣ ਕਰ ਲਿਆ ਕਿ ਸਿਖੀ ਰਹੁ-ਰੀਤੀ ਮੁਤਾਬਿਕ ਹੀ ਵਿਆਹ ਕਰਾਉਣਗੇ ਤਾਂ ਭਾਵੇਂ ਕਿਤਨੀ ਮੁਖਾਲਫ਼ਤ ਦਾ ਸਾਹਮਣਾ ਕਰਨਾ ਪਿਆ, ਉਹ ਕਦੇ ਨਿਮੋਝੂਣੇ ਨਹੀਂ ਹੋਏ।

ਮੈਂ ਇਹ ਵੀ ਪੜ੍ਹਿਆ ਜਿਵੇਂ ਘੁਮਿਆਰ ਭਾਂਡੇ ਨੂੰ ਘੜਦਾ ਹੈ, ਤਿਵੇਂ ਉਹ ਕਰਦੇ। ਬਾਹਰ ਧੱਪਾ-ਟਕੋਰ, ਅੰਦਰੋਂ ਮੁਲਾਇਮ। ਆਗੂਆਂ ਤੱਕ ਨੂੰ ਆਖ ਦੇਂਦੇ ਕਿ 'ਨਾਮ ਬਿਨਾਂ ਕੈਸੇ ਆਚਾਰ', ਰਹਿ ਸਕਦਾ ਹੈ। ਥੋਥੀਆਂ ਗੱਲਾਂ ਨੇ ਕੁਝ ਨਹੀਂ ਸਵਾਰਨਾ।

ਨਨਕਾਣਾ ਸਾਹਿਬ ਦੇ ਸ਼ਹੀਦੀ ਸਾਕੇ ਨੂੰ ਸੁਣਕੇ, ਸੱਸਕਾਰ ਵੇਲੇ ਨਨਕਾਣਾ ਸਾਹਿਬ ਪੁਜੇ ਅਤੇ ਐਸੀ ਦਿਲ ਚੀਰਵੀਂ ਸੁਰ ਵਿਚ ਕੀਰਤਨ ਕੀਤਾ ਕਿ ਤੜਪ ਰਹੇ ਹਿਰਦੇ, ਅਡੋਲ ਹੋ ਗਏ। ਫਿਰ ਜਦ ਗੁਰੂ ਕੇ ਬਾਗ ਪੰਥ ਨੇ ਮੋਰਚਾ ਲਗਾਉਣ ਦਾ ਫ਼ੈਸਲਾ ਕੀਤਾ ਤਾਂ ਉਸ ਵਿਚ ਪੂਰਾ ਪੂਰਾ ਹਿਸਾ ਪਾਇਆ, ਅਖੀਂ ਡਿਠੇ ਹਾਲਤ ਦਸ ਕੇ ਸੰਗਤਾਂ ਵਿਚ ਸਿਖੀ ਜਜ਼ਬਾ ਪੈਦਾ ਕੀਤਾ।

ਜੈਤੋ ਮੋਰਚੇ ਸਮੇਂ ਆਗੂਆਂ ਨੇ ਪਹਿਲਾਂ ਅਖਬਾਰ ਵਿਚ ਇਹ ਜ਼ਰੂਰੀ ਸੂਚਨਾਂ ਕਢਵਾਈ ਕਿ ਭਾਈ ਜਵਾਲਾ ਸਿੰਘ ਜੀ ਜਿਥੇ ਹੋਣ ਇਸ ਸੂਚਨਾ ਨੂੰ ਪੜ੍ਹਦੇ ਸਾਰ ਸ੍ਰੀ ਅੰਮ੍ਰਿਤਸਰ ਪੁਜਣ। ਉਹ ਉਸ ਵੇਲੇ ਭਾਵੇਂ ਦੂਰ ਸੱਖਰ ਸਿੰਧ ਸਨ ਪਰ ਸੁਣਦੇਸਾਰ ਸ੍ਰੀ ਅੰਮ੍ਰਿਤਸਰ ਆਏ ਤੇ ਮੋਰਚੇ ਵਿਚ ਕੀਰਤਨ ਰਾਹੀਂ ਹਿਸਾ ਲਿਆ। ਜੈਤੋ ਦੇ ਮੋਰਚੇ, ਭਾਈ ਸਾਹਿਬ ਆਪਣੇ ਜਥੇ ਸਮੇਤ ਪਹਿਲੇ ਸ਼ਹੀਦੀ ਜਥੇ ਨਾਲ ਗਏ। ਜਦ ਜੈਤੋ ਵਿਖੇ ਗੁਰੂ ਗ੍ਰੰਥ ਸਾਹਿਬ ਦੀ ਪਾਲਕੀ ਲੈ ਜਾਂਦੇ, ਇਕ ਸਿਖ ਨੂੰ ਥਾਂ ਤੇ ਹੀ ਸ਼ਹੀਦ ਕਰ ਦਿਤਾ ਗਿਆ ਤਾਂ ਇਹਨਾਂ ਦੇ ਹੀ ਭਤੀਜੇ ਭਾਈ ਸ਼ੇਰ ਸਿੰਘ ਜੀ ਨੇ ਅਗੇ ਵੱਧ ਮੋਢਾ ਦਿਤਾ।

ਘਰਾਣਾ ਉਹ ਹੀ ਕਹਿਲਾਂਦਾ ਹੈ ਜਿਸ ਵਿਚ ਇਕ ਰਾਗ ਨੂੰ ਤਿੰਨ ਪੀੜ੍ਹੀਆਂ ਇਕੋ ਜਹਿਆ, ਬਗੈਰ ਮਿਲਾਵਟ ਦੇ ਉਸੇ ਰੂਪ ਵਿਚ ਗਾਏ। ਅੱਜ ਬਾਬਾ ਜਵਾਲਾ ਸਿੰਘ ਜੀ ਦੇ ਘਰ ਤਿੰਨ ਪੀੜ੍ਹੀਆਂ ਤੋਂ ਉਸੇ ਨਿੰਮ੍ਰਤਾ ਨਾਲ ਕੀਰਤਨ ਕੀਤਾ ਜਾ ਰਹਿਆ ਹੈ। ਜੋ ਦਾਦਾ ਦੇਵਾ ਸਿੰਘ ਜੀ ਨੇ ਗਾਇਆ। ਉਸ ਨੂੰ ਸਾਂਭ ਭਾਈ ਜਵਾਲਾ ਸਿੰਘ ਜੀ ਨੇ ਰੱਖਿਆ ਤੇ ਅੱਜ ਉਨ੍ਹਾਂ ਦੇ ਸੁਘੜ ਪੁਤਰਾਂ ਭਾਈ ਅਵਤਾਰ ਸਿੰਘ ਜੀ ਅਤੇ ਭਾਈ ਗੁਰਚਰਨ ਸਿੰਘ ਜੀ ਨੇ **ਗੁਰਬਾਣੀ ਸੰਗੀਤ ਪ੍ਰਾਚੀਨ ਰੀਤ ਰਤਨਾਵਲੀ** ਦੋ ਹਿਸਿਆਂ ਵਿਚ ਰਚ ਕੇ ਪੰਥ ਨੂੰ ਭੇਟ ਕਰ ਦਿਤਾ ਹੈ। ਐਸੀ ਬਹੁਮੁਲੀ ਸੇਵਾ ਪੰਥ ਦੀ ਕੀਤੀ ਨੇ ਕਿ ਕੋਈ ਮੁਲ ਨਹੀਂ ਪਾਇਆ ਜਾ ਸਕਦਾ। ਮੈਨੂੰ ਇਹ ਖੁਸ਼ੀ ਹੈ ਕਿ ਪਿਤਾ ਦੇ ਇਹ ਆਖੇ ਸ਼ਬਦ ਕਿ 'ਕੀਰਤਨ

ਨੂੰ ਇਸ਼ਟ ਜਾਣ ਕਰਨਾ' ਪਰਵਾਰ ਨੇ ਪੂਰੀ ਤਰ੍ਹਾਂ ਸਾਹਮਣੇ ਰਖੇ ਹੋਏ ਹਨ। ਗੁਰੂ ਨਾਨਕ ਸਾਹਿਬ ਮਰਦਾਨਾ ਜੀ ਨੂੰ ਜਦ ਕੀਰਤਨ ਕਰਨ ਲਈ ਆਖਦੇ ਸਨ ਤਾਂ ਫੁਰਮਾਂਦੇ ਸਨ :

ਛੇੜ ਮਰਦਾਨਿਆ ਰਬਾਬ।
ਕਾਈ ਸਿਫ਼ਤ ਖੁਦਾ ਦੇ ਦੀਦਾਰ ਦੀ ਕਰੀਏ।

ਅੱਜ ਵਾਹਿਗੁਰੂ ਅਗੇ ਅਰਦਾਸ ਹੈ ਕਿ ਇਨ੍ਹਾਂ ਦੇ ਘਰੋਂ ਕੀਰਤਨ ਦੀਆਂ ਸੁਰਾਂ ਨਿਕਲਦੀਆਂ ਰਹਿਣ ਤਾਂਕਿ ਸਾਡੀਆਂ ਸੁਰਤਾਂ ਬਲਵਾਨ ਹੋਣ।



# ਭਾਈ ਜਵਾਲਾ ਸਿੰਘ ਤੇ ਬੱਬਰ ਲਹਿਰ

**ਅਮਰ ਸਿੰਘ ਤੇਗ਼ ਫਰੀਡਮ ਫਾਈਟਰ,**

ਭਾਈ ਸਾਹਿਬ ਭਾਈ ਜਵਾਲਾ ਸਿੰਘ ਜੀ ਰਾਗੀ ਸੈਦਪੁਰ (ਠੱਠਾ ਟਿਬਾ) ਰਿਆਸਤ ਕਪੂਰਥਲਾ ਹੁਣ ਜਿਲਾ ਕਪੂਰਥਲਾ ਜਿਥੇ ਉਹ ਇਕ ਪੰਜਾਬ ਨਹੀਂ ਬਲਕਿ ਭਾਰਤ ਦੇ ਪ੍ਰਸਿਧ ਰਾਗੀਆਂ ਵਿਚ ਗਿਣੇ ਜਾਂਦੇ ਸਨ, ਉਥੇ ਉਹ ਮਹਾਨ ਦੇਸ਼ ਭਗਤ ਭੀ ਸਨ। ਇਹ ਇਕ ਅਟੱਲ ਸਚਾਈ ਹੈ ਕਿ ਜੋ ਸੱਚਾ ਸਿੱਖ ਹੈ, ਉਹੋ ਹੀ ਸੱਚਾ ਦੇਸ਼ ਭਗਤ ਹੋ ਸਕਦਾ ਹੈ। ਭਾਈ ਜਵਾਲਾ ਸਿੰਘ ਜੀ ਜਿਥੇ ਮਹਾਨ ਸੰਗੀਤਕਾਰ ਤੇ ਵਿਦਵਾਨ ਵਿਆਖਿਆਕਾਰ ਸਨ ਉਥੇ ਉਹ ਰਹਿਣੀ ਰਹੇ ਸੋਈ ਸਿਖ ਮੇਰਾ ਦੇ ਵਾਕ ਅਨੁਸਾਰ ਸਿਖੀ ਵਿਚ ਬਹੁਤ ਪ੍ਰੱਪਕ ਸਨ। ਇਸੇ ਕਾਰਨ ਜਦੋਂ ਉਹ ਕੀਰਤਨ ਵਿਚ ਭਗਤੀਰਸ ਤੇ ਵਿਆਖਿਆ ਕਰਦੇ ਤਾਂ ਸਰੋਤਿਆਂ ਦੇ ਰੋਮ-ਰੋਮ ਵਿਚ ਸਿਮਰਨ ਤੇ ਭਗਤੀ ਲਈ ਉਤਸ਼ਾਹ ਭਰ ਜਾਂਦਾ ਤੇ ਜਦੋਂ ਬੀਰ ਰਸੀ ਪ੍ਰਸੰਗ ਵਿਆਖਿਆ ਵਿਚ ਬਿਆਨ ਕਰਦੇ ਤਾਂ ਸਰੋਤਿਆ ਦੇ ਦਿਲਾਂ ਵਿਚ 'ਪੁਰਜ਼ਾ-ਪੁਰਜ਼ਾ ਕਟ ਮਰੈ ਕਬਹੂ ਨਾ ਛਾਡੈ ਖੇਤ' ਵਾਲਾ ਜਜ਼ਬਾ ਠਾਠਾਂ ਮਾਰਨ ਲਗ ਪੈਂਦਾ ਸੀ ਅਤੇ ਜਦੋਂ ਰਾਜੇ ਸ਼ੀਂਹ ਮੁਕਦਮ ਕੁਤੇ ਆਦਿ ਬਾਣੀ ਦੀਆਂ ਤੁਕਾਂ ਰਾਹੀਂ ਹਕੂਮਤ ਦੇ ਜ਼ੁਲਮ ਨੂੰ ਬਿਆਨ ਕਰਦੇ ਤਾਂ ਸਰੋਤਿਆਂ ਦੇ ਰੋਮ-ਰੋਮ ਵਿਚ ਆਜ਼ਾਦੀ ਦੀ ਤੜਪ ਤੇ ਸਰਕਾਰ ਪ੍ਰਤੀ ਨਫ਼ਰਤ ਭਰੀ ਜਾਂਦੀ ਸੀ ਇਨ੍ਹਾਂ ਕਾਰਨਾਂ ਕਰਕੇ ਹੀ ਗੁਰਦੁਆਰਾ ਸੁਧਾਰ ਲਹਿਰ, ਅਕਾਲੀ ਲਹਿਰ ਤੇ ਬੱਬਰ ਲਹਿਰ ਅੰਦਰ ਭਾਈ ਸਾਹਿਬ ਦੀਆਂ ਸੇਵਾਵਾਂ ਬਹੁਤ ਮਹਾਨ ਹਨ। ਇਹ ਲਹਿਰਾਂ ਇਕ ਤਰ੍ਹਾਂ ਨਾਲ ਆਜ਼ਾਦੀ ਦੀਆਂ ਹੀ ਲਹਿਰਾਂ ਸਮਝਣੀਆਂ ਚਾਹੀਦੀਆਂ ਹਨ। ਗੁਰੂ ਕੇ ਬਾਗ਼ ਦੇ ਮੋਰਚੇ ਵਿਚ ਬੀਟੀ ਦੇ ਜ਼ੁਲਮਾਂ ਨੇ ਬੱਬਰ ਲਹਿਰ ਨੂੰ ਜਨਮ ਦਿੱਤਾ, ਭਾਈ ਜਵਾਲਾ ਸਿੰਘ ਜੀ ਬੱਬਰ ਲਹਿਰ ਦੇ ਸਿਰਲਥ ਸੂਰਮਿਆਂ ਦੇ ਥੰਮ੍ਹ ਭੀ ਸਨ ਉਹ ਆਪਣੀ ਜਾਨ ਖਤਰੇ ਵਿਚ ਪਾ ਕੇ ਭੀ ਉਨ੍ਹਾਂ ਨੂੰ ਪਨਾਹ ਦੇਂਦੇ ਸਨ, ਮਾਲੀ ਸਹਾਇਤਾ ਭੀ ਕਰਦੇ ਸਨ, ਮੈਨੂੰ ਚੰਗੀ ਤਰਾਂ ਯਾਦ ਹੈ ਕਿ ਮਾਸਟਰ ਮੋਤਾ ਸਿੰਘ ਜੀ ਨੇ ਕਈ ਵਾਰ ਬੱਬਰਾਂ ਬਾਰੇ ਚਿੱਠੀ ਦੇ ਕੇ ਮੈਨੂੰ ਭਾਈ ਸਾਹਿਬ ਜਵਾਲਾ ਸਿੰਘ ਜੀ ਪਾਸ ਉਨ੍ਹਾਂ ਦੇ ਪਿੰਡ ਸੈਦਪੁਰ ਭੇਜਿਆ ਸੀ।

## ਜੁਗ ਪਲਟਾਊ ਦਲ

ਬੱਬਰ ਲਹਿਰ ਤੋਂ ਬਾਅਦ ਮੈਂ ਤੇ ਸਾਥੀ ਅਰਜਨ ਸਿੰਘ ਜੀ ਗੜਗਜ ਨੇ ਚੰਦ ਸਾਥੀਆਂ ਦੀ ਸਲਾਹ ਨਾਲ 1927 ਵਿਚ ਜੁਗ ਪਲਟਾਊ ਦਲ ਇਨਕਲਾਬੀ ਪਾਰਟੀ ਦੀ

ਬੁਨਿਆਦ ਰਖੀ ਸੀ । ਭਗਤ ਸਿੰਘ ਗਰੁਪ ਤੋਂ ਬਾਅਦ ਜੁਗ ਪਲਟਾਊ ਦਲ ਹੀ ਸੀ ਜਿਸ ਨੇ ਦਸ ਸਾਲ ਪੰਜਾਬ ਵਿਚ ਇਨਕਲਾਬੀ ਲਹਿਰ ਨੂੰ ਜੀਉਂਦਾ ਰਖਿਆ ਤੇ ਮਸ਼ਹੂਰ ਗਦਾਰ ਬੇਲਾ ਸਿੰਘ ਜਿਆਨ ਜ਼ਿਲਾ ਹੁਸ਼ਿਆਰਪੁਰ ਤੇ ਬੱਬਰ ਕੇਸ ਦੇ ਚੀਫ਼ ਵਾਅਦਾ ਮੁਆਫ਼ ਗਵਾਹ ਅਨੂਪ ਸਿੰਘ ਗਦਾਰ ਮਾਣੋਕੇ ਜ਼ਿਲਾ ਜਲੰਧਰ ਵਾਲੇ ਨੂੰ ਜਮ ਪੁਰੀ ਭੇਜਿਆ । ਭਾਈ ਜਵਾਲਾ ਸਿੰਘ ਨੇ ਇਹ ਅਸੂਲ ਬਣਾ ਲਿਆ ਸੀ ਕਿ ਆਪਣੀ ਕਿਰਤ ਵਿਚੋਂ ਦਸਵੰਧ ਵਜੋਂ ਦੇਸ਼ ਭਗਤਾਂ ਦੀ ਮਦਦ ਕਰਦੇ ਰਹਿੰਦੇ ਸਨ । ਇਸ ਤਰ੍ਹਾਂ ਮੈਂ ਭਾਈ ਸਾਹਿਬ ਜੀ ਨੂੰ ਇਕ ਮਹਾਨ ਦੇਸ਼ ਭਗਤ ਦੇ ਰੂਪ ਵਿਚ ਇਹ ਕੁਝ ਸਤਰਾਂ ਉਹਨਾਂ ਬਾਰੇ ਲਿਖ ਕੇ ਆਪਣੀ ਸ਼ਰਧਾ ਦੇ ਜਜ਼ਬਾਤ ਦਾ ਪ੍ਰਗਟਾਵਾ ਕੀਤਾ ਹੈ ।



# ਸਾਡਾ ਬਾਪੂ
## ਰਾਗੀ ਭੀ ਤੇ ਵਿਰਾਗੀ ਭੀ ਸੀ
## ਪਰ ਰਸਿਕ ਵਿਰਾਗੀ

ਇਸ ਲੇਖ ਦੇ ਸਿਰਲੇਖ ਦਾ ਵਿਸਥਾਰ ਪੁਰਾਣੇ ਬਜ਼ੁਰਗਾਂ ਤੋਂ, ਸਤਿਕਾਰਯੋਗ ਪਿਆਰੇ ਬਾਪੂ ਜੀ ਪਾਸੋਂ, ਉਨ੍ਹਾਂ ਦੇ ਅਤੀ ਨਿਕਟਵਰਤੀ ਗੁਰਸਿੱਖਾਂ ਕੀਰਤਨ ਸ਼ਬਦ ਦੇ ਆਸ਼ਿਕਾਂ ਪਾਸੋਂ ਅਤੇ ਉਨ੍ਹਾਂ ਦੀਆਂ ਹਥ-ਲਿਖਤ ਡਾਇਰੀਆਂ ਪੜ੍ਹ ਕੇ ਪ੍ਰਾਪਤ ਹੋਈ ਜਾਣਕਾਰੀ ਦੇ ਆਧਾਰ ਤੇ ਅਸੀਂ ਲਿਖ ਰਹੇ ਹਾਂ। ਸਾਡੇ ਬੰਸ ਵਿਚ ਗੁਰਸਿਖੀ ਦੀ ਦਾਤ ਦੀ ਪ੍ਰਾਪਤੀ ਤੀਜੀ ਪਾਤਸ਼ਾਹੀ ਧੰਨ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੀ ਮੇਹਰ ਦਾ ਸ਼ਦਕਾ ਹੋਈ ਸੀ। ਸਾਡੇ ਵਡੇ ਵਡੇਰੇ ਗੋਇੰਦਵਾਲ ਸਾਹਿਬ ਦੇ ਨਾਲ ਹੀ ਫਤਿਆਬਾਦ ਦੇ ਵਾਸੀ ਸਨ। ਇਹ ਨਹੀਂ ਪਤਾ ਕਿ ਪਹਿਲੇ ਦੇ ਹੀ ਉਥੇ ਦੇ ਬਾਸ਼ਿੰਦੇ ਸਨ ਜਾਂ ਗੁਰੂ ਸਾਹਿਬ ਜੀ ਦੀ ਦੂਰ-ਦੂਰ ਫੈਲੀ ਕੀਰਤੀ ਸੁਣ ਕੇ ਉਥੇ ਆਣ ਵਸੇ ਸਨ। ਦਸਮ ਪਾਤਸ਼ਾਹ ਜੀ ਨੇ ਜਦੋਂ ਖਾਲਸਾ ਸਾਜਿਆ ਉਸ ਦਿਨ ਕਰੀਬਨ ਵੀਹ ਹਜ਼ਾਰ ਪ੍ਰਾਣੀਆਂ ਨੇ ਅੰਮ੍ਰਿਤ ਪਾਨ ਕੀਤਾ ਸੀ ਉਨ੍ਹਾਂ ਵਿਚ ਸਾਡੇ ਵਡੇਰੇ ਬਾਬਾ ਸਾਹਿਬ ਸਿੰਘ ਜੀ ਨੇ ਅੰਮ੍ਰਿਤ ਛਕਿਆ ਸੀ।

ਕੀਰਤਨ ਦੀ ਦਾਤ ਕਰੀਬਨ ਉਦੋਂ ਤੋਂ ਹੀ ਸਾਡੇ ਬੰਸ ਵਿਚ ਬਖਸ਼ਿਸ਼ ਹੋਈ ਸੀ। ਸਮੇਂ ਦੇ ਚੱਕਰ ਨਾਲ ਫਿਰ ਸ੍ਰੀ ਗੋਇੰਦਵਾਲ ਤੇ ਫਤਿਆਬਾਦ ਦੀਆਂ ਰੌਣਕਾਂ ਘਟਣ ਲੱਗ ਪਈਆਂ ਸਨ। ਚੰਗੇਰੇ ਰੁਜ਼ਗਾਰ ਦੀ ਢੂੰਡ ਵਿਚ ਜਿਵੇਂ ਹੋਰ ਹਜ਼ਾਰਾਂ ਲੋਕ ਇਨ੍ਹਾਂ ਨਗਰਾਂ ਨੂੰ ਛੱਡ ਗਏ ਸਨ ਉਸੇ ਤਰ੍ਹਾਂ ਸਾਡੇ ਵਡੇਰੇ ਭੀ ਫਤਿਆਬਾਦ ਛੱਡ ਕੇ ਦਰਿਆ ਬਿਆਸ ਦੇ ਦੂਜੇ ਪਾਰ ਬੇਟ ਦੇ ਨਗਰ ਸੈਦਪੁਰ ਤੇ ਟਿੱਬੇ ਵਿਚ ਆਣ ਵਸੇ ਸਨ। ਰੁਜ਼ਗਾਰ ਲਈ ਕਿੱਤਾ ਵਡਿਆਂ ਦਾ ਖੇਤੀ ਅਤੇ ਦਸਤਕਾਰੀ ਸੀ। ਸਾਡੇ ਵਡੇ ਵਡੇਰਿਆਂ ਵਿਚੋਂ ਕਿਸੇ ਪੀੜ੍ਹੀ ਵਿਚ ਤਾਂ ਬਤੌਰ ਪ੍ਰੋਫੈਸ਼ਨ ਦੇ ਕੀਰਤਨ ਕੀਤਾ ਜਾਂਦਾ ਰਿਹਾ ਸੀ ਤੇ ਉਂਜ ਆਪਣੀ ਕਿਰਤ ਕਰਦੇ, ਕੀਰਤਨ ਕਰਨ ਦੀ ਪ੍ਰਪਾਟੀ ਤਾਂ ਹਰ ਪੀੜ੍ਹੀ ਵਿਚ ਰਹੀ ਸੀ। ਸਾਡ਼ੇ ਬਾਪੂ ਜੀ ਦੇ ਦਾਦਾ ਭਾਈ ਟੋਹਲ ਸਿੰਘ ਜੀ ਪੰਚ ਪਦਾਰਥੀ ਆਸਾ ਦੀ ਵਾਰ ਲਾਉਣ ਵਿਚ ਉਸ ਵੇਲੇ ਦੇ ਮੰਨੇ ਹੋਏ ਰਾਗੀ ਸਨ। ਪੰਚ ਪਦਾਰਥੀ ਆਸਾ ਦੀ ਵਾਰ ਵਿਚ ਸ੍ਰੀ ਆਸਾ ਦੀ ਵਾਰ ਤੇ ਚੌਵੀ ਛਕਿਆਂ ਤੋਂ ਬਿਨਾਂ ਸ੍ਰੀ ਸੁਖਮਨੀ ਸਾਹਿਬ ਦੀਆਂ ਚੌਵੀ ਅਸ਼ਟਪਦੀਆਂ ਤੇ ਹੋਰ ਚਾਰ ਰਾਗਾਂ ਕਲਿਆਣ, ਕਾਨੜਾ, ਨਟ ਨਾਰਾਇਣ ਰਾਗ ਤੇ ਬਿਲਾਵਲ ਰਾਗ ਦੀਆਂ ਛੇ-ਛੇ ਅਸਟਪ-ਦੀਆਂ ਜਿਸ ਨੂੰ ਸੁਖਮਨਾਂ ਦੇ ਨਾਮ ਨਾਲ ਪੁਰਾਣੇ ਸਿੰਘ ਕਿਹਾ ਕਰਦੇ ਸਨ ਤੇ ਚੌਵੀ ਹੀ ਸ਼ਬਦ ਗਾਇਨ ਕੀਤੇ ਜਾਂਦੇ ਸਨ।

ਜਿਸ ਘਰ ਵਿਚ ਜਾਂ ਨਗਰ ਵਿਚ ਪ੍ਰੋਗਰਾਮ ਬਣਦਾ ਉਹ ਸਾਡੇ ਵਡੇਰੇ ਭਾਈ ਟੋਹਲ

ਸਿੰਘ ਨੂੰ ਬੁਲਾਂਦੇ ਮਰਿਯਾਦਾ ਇਹ ਸੀ ਕਿ ਰਾਤ ਨੂੰ ਪ੍ਰਸਾਦਿ ਪਾਣੀ ਤੋਂ ਫਾਰਗ ਹੋਕੇ ਸੰਗਤਾਂ ਜੁੜ ਜਾਂਦੀਆਂ ਤੇ ਸਿਰੰਦੇ ਤਾਊਸ ਤਬਲੇ ਮਰਦੰਗ ਵਜਾ ਕੇ ਉਪਰੋਕਤ ਬਾਣੀਆਂ ਨੂੰ ਗਾਇਆ ਜਾਂਦਾ ਸੀ। ਸੂਰਜ ਨਿਕਲਣ ਤੋਂ ਪਹਿਲਾਂ ਹੀ ਸਮਾਪਤੀ ਕਰਕੇ ਘਰੋ-ਘਰੀਂ ਵਾਪਸੀ ਹੋ ਜਾਂਦੀ ਸੀ। ਇਲਾਕੇ ਵਿਚ ਸਾਡੇ ਬਜ਼ੁਰਗ ਭਾਈ ਟੇਹਲ ਸਿੰਘ ਆਪਣੇ ਸਾਥੀਆਂ ਸਮੇਤ ਇਕੋ-ਚੌਕੜੇ ਸਾਰੀ ਰਾਤ ਕੀਰਤਨ ਕਰਨ ਵਿਚ ਮੰਨੇ ਪ੍ਰਮੰਨੇ ਸਨ।

ਬਾਬਾ ਦੇਵਾ ਸਿੰਘ ਵਾਹੀ ਤੇ ਦਸਤਕਾਰੀ ਤੋਂ ਬਿਨਾਂ ਕੀਰਤਨ ਭੀ ਕਰਦੇ ਸਨ। ਸਾਡੇ ਪਿਤਾ ਜੀ ਪੰਜ ਭਰਾ ਸਨ ਪਰਵਾਰ ਵਾਹਵਾ ਸੀ। ਬਾਬਾ ਦੇਵਾ ਸਿੰਘ ਜੀ ਸਿਰੰਦਾ ਵਜਾਉਂਦੇ ਸਨ ਤੇ ਸਾਡੇ ਇਕ ਤਾਇਆ ਭਾਈ ਸਾਵਣ ਸਿੰਘ ਜੀ ਜੋੜੀ ਵਜਾਂਦੇ ਤੇ ਇਕ ਸਾਡੇ ਤਾਇਆ ਭਾਈ ਨਰੈਣ ਸਿੰਘ (ਸ: ਹਰਿਦਿਆਲ ਸਿੰਘ ਆਈ. ਏ. ਐਸ. ਚੰਡੀਗੜ੍ਹ) ਦੇ ਬਾਬਾ ਜੀ ਤਾਊਸ ਵਜਾਇਆ ਕਰਦੇ ਸਨ। ਸਾਡੇ ਬਾਬਾ ਜੀ ਦਾ ਇਹ ਨਿਤ ਕਰਮ ਸੀ ਕਿ ਅਪਣੇ ਪੁਤਰਾਂ ਤੇ ਹੋਰ ਸਾਥੀਆਂ ਸਮੇਤ ਅਪਣੇ-ਅਪਣੇ ਕੰਮਾਂ ਤੋਂ ਵੇਹਲੇ ਹੋ ਕੇ ਗਰ-ਮੀਆਂ ਨੂੰ ਅਪਣੇ ਕੋਠਿਆਂ ਦੀ ਛੱਤ ਉਪਰ ਤੇ ਸਰਦੀਆਂ ਨੂੰ ਘਰਾਂ ਅੰਦਰ ਘੜੀ ਦੋ ਘੜੀ ਕੀਰਤਨ ਜ਼ਰੂਰ ਕਰਦੇ। ਇਹ ਪ੍ਰਪਾਟੀ ਬਾਪੂ ਜੀ ਨੇ ਭੀ ਕਾਇਮ ਰਖੀ ਸੀ, ਜਦੋਂ ਬਾਹਰ ਦੇ ਪ੍ਰੋਗਰਾਮਾਂ ਤੋਂ ਵੇਹਲੇ ਹੋ ਕੇ ਪਿੰਡ ਟਿਕਣ ਦਾ ਮੌਕਾ ਮਿਲਦਾ। ਉਹ ਘਰ ਵਿਚ ਹੀ ਤਾਊਸ ਤੇ ਵਾਜੇ ਨਾਲ ਕੀਰਤਨ ਦਾ ਨਿਤਨੇਮ ਜ਼ਰੂਰ ਕਰਦੇ ਰਹਿੰਦੇ ਸਨ। ਕਈ ਬੰਸਾਂ ਤੋਂ ਚਲੀ ਆ ਰਹੀ ਪ੍ਰਪਾਟੀ ਨੂੰ ਅਜ ਕਲ ਸਾਡੇ ਵਡੇ ਵੀਰ ਗਿਆਨੀ ਭਗਤ ਸਿੰਘ ਜੀ (ਸਪੁਤਰ ਤਾਇਆ ਨਰੈਣ ਸਿੰਘ ਜੀ ਅਤੇ ਪਿਤਾ ਸ੍ਰ: ਹਰਦਿਆਲ ਸਿੰਘ ਜੀ ਆਈ. ਏ. ਐਸ. ਚੰਡੀਗੜ੍ਹ) ਨੇ ਕਾਇਮ ਰਖਿਆ ਹੋਇਆ ਹੈ।

ਸ੍ਰੀ ਅੰਮ੍ਰਿਤਸਰ ਜਾਣ ਲਈ ਸੈਦਪੁਰ ਟਿੱਬਾ ਮਾਲਵੇ ਦੀਆਂ ਸੰਗਤਾਂ ਦੇ ਪੈਦਲ ਰਸਤੇ ਵਿਚ ਪੈਂਦੇ ਸੀ। ਬਾਬਾ ਦੇਵਾ ਸਿੰਘ ਜੀ ਖੁਦ ਕੀਰਤਨੀਏ ਸਨ ਤੇ ਉਨ੍ਹਾਂ ਦਾ ਗੁਣੀ ਕੀਰਤਨੀਆਂ ਨਾਲ ਪ੍ਰੇਮ ਸੀ ਮਾਲਵੇ ਦੁਆਬੇ ਵਿਚੋਂ ਇਸ ਤਰ੍ਹਾਂ ਗੁਣੀ ਕੀਰਤਨੀਏ ਅੰਮ੍ਰਿਤ-ਸਰ ਦੀ ਯਾਤਰਾ ਸਮੇਂ ਇਕ ਦੋ ਦਿਨ ਜ਼ਰੂਰ ਬਾਬਾ ਜੀ ਪਾਸ ਟਿਕਦੇ ਸਨ। ਸਰਿਆ ਬਣਿਆ ਅੰਨ-ਪਾਣੀ ਲੰਗਰ ਦੀ ਸੇਵਾ ਦੀ ਸਮਰੱਥਾ ਤੇ ਗੁਣੀਆਂ ਦੀ ਸੇਵਾ ਦਾ ਚਾਉ ਸਾਰੇ ਪ੍ਰਵਾਰ ਅੰਦਰ ਸੀ। ਉਨ੍ਹਾਂ ਗੁਣੀਆਂ ਵਿਚੋਂ ਇਕ ਦਰਵੇਸ਼ ਵਿਦਵਾਨ ਰਾਗੀ ਬਾਬਾ ਸਰਧਾ ਸਿੰਘ ਜੀ (ਜੋ ਕਿ ਸੂਰਮੇ ਸਨ) ਨਾਲ ਤਾਂ ਸਾਡੇ ਬਾਬਾ ਜੀ ਦਾ ਅਤੀ ਪ੍ਰੇਮ ਪੈ ਗਿਆ ਸੀ ਜੋ ਕਿ ਸਕੇ ਭਰਾਵਾਂ ਵਾਂਗ ਨਿਭਿਆ ਸੀ। ਬਾਬਾ ਸਰਧਾ ਸਿੰਘ ਜੀ ਨੇ ਪਹਿਲਾਂ ਜ਼ਿਲ੍ਹਾ ਹੁਸ਼ਿਆਰਪੁਰ ਗਿੜਵੜੀ ਨਗਰ ਮਹਾਤਮਾ ਦੇ ਡੇਰੇ ਵਿਚੋਂ ਰਾਗ ਵਿਦਿਆ ਸਿਖੀ ਸੀ ਫਿਰ ਉਹ ਜ਼ਿਲਾ ਫਿਰੋਜ਼ਪੁਰ ਵਿਚ ਨਗਰ ਸੇਖਵਾਂ ਇਕ ਮਹਾਂਪੁਰਸ਼ਾਂ ਦਾ ਇਤਿਹਾਸਕ ਡੇਰਾ ਸੀ ਉਥੇ ਜਾ ਟਿਕੇ ਸਨ ਉਹ ਡੇਰਾ ਉਸ ਵਕਤ ਕੀਰਤਨ ਤੇ ਕਥਾ ਦੀ ਇਕ ਮਸ਼ਹੂਰ ਟਕਸਾਲ ਸੀ।

ਬਾਬਾ ਸਰਧਾ ਸਿੰਘ ਜੀ ਸਿਤਾਰ ਤਾਊਸ ਤੇ ਤਬਲੇ ਦੇ ਚੰਗੇ ਵਜੰਤਰੀ ਸਨ। ਬਾਪੂ ਜਵਾਲਾ ਸਿੰਘ ਸਾਰੇ ਭਰਾਵਾਂ ਤੋਂ ਛੋਟੇ ਸਨ ਤੇ ਛੋਟੇ ਹੋਣ ਕਰਕੇ ਲਾਡਲੇ ਭੀ ਸਨ। ਬਾਬਾ ਦੇਵਾ ਸਿੰਘ ਜੀ ਜਿਥੇ ਹੋਰ ਲੜਕਿਆਂ ਨੂੰ ਉਨ੍ਹਾਂ ਉਪਰ ਲਾਈ ਘਰੋਗੀ ਕੰਮ ਦੀ ਡਿਊਟੀ

ਲਈ ਸਖ਼ਤੀ ਨਾਲ ਤਾੜਦੇ ਸਨ। ਬਾਪੂ ਜੀ ਨੂੰ ਕਿਸੇ ਭੀ ਕੰਮ ਲਈ ਤਾੜਨਾ ਨਹੀਂ ਸੀ ਕਰਦੇ। ਸਾਡੀ ਦਾਦੀ ਨੰਦ ਕੌਰ ਨੇ ਜਦੋਂ ਕਦੇ ਬਾਬਾ ਜੀ ਨੂੰ ਇਹ ਸ਼ਬਦ ਆਖਣੇ ਕਿ ਤੁਸੀਂ ਜਵਾਲੇ ਨੂੰ ਭੂਏ ਕਰਦੇ ਹੋ ਇਸ ਦਾ ਸੁਭਾਵ ਲਾਡ ਵਿਚ ਵਿਗਾੜਦੇ ਹੋ। ਵੱਡਾ ਹੋ ਕੇ ਇਹ ਭੁਖਾ ਨਾ ਮਰੇਗਾ। ਬਾਬਾ ਜੀ ਬੜੇ ਦੂਰਦਰਸ਼ੀ ਸਨ, ਉਹ ਇਹ ਉਤਰ ਦਿੰਦੇ ਕਿ ਨੰਦੀਏ ਤੂੰ ਜਿਸ ਜੁਆਲੇ ਦੀ ਚਿੰਤਾ ਕਰਦੀ ਰਹਿਨੀ ਹੈਂ ਇਸ ਨੂੰ ਵਡੇ-ਵਡੇ ਅਮੀਰ ਤੇ ਰਾਜੇ ਪੂਜਣਗੇ। ਮੈਂ ਭਾਵੇਂ ਨਾ ਵੇਖ ਸਕਾਂ ਪਰ ਤੂੰ ਵੇਖ ਲਵੇਂਗੀ। ਉਨ੍ਹਾਂ ਦਾ ਇਹ ਅਸੀਸਾਂ ਭਰਿਆ ਵਾਕ ਭਵਿੱਖ ਵਿਚ ਅੱਖਰ-ਅੱਖਰ ਸੱਚਾ ਹੋਇਆ ਸੀ। ਬਾਬਾ ਦੇਵਾ ਸਿੰਘ ਜੀ ਜਲਦੀ ਅਕਾਲ ਚਲਾਣਾ ਕਰ ਗਏ ਸਨ, ਪਰ ਦਾਦੀ ਨੰਦ ਕੌਰ ਨੇ ਬਾਪੂ ਜਵਾਲਾ ਸਿੰਘ ਦੀ ਚੜ੍ਹਦੀ ਕਲਾ ਤੱਕ ਕੇ ਸਰੀਰ ਛਡਿਆ ਸੀ।

ਬਾਪੂ ਜੀ ਨੂੰ ਨਿਰੰਕਾਰ ਵਲੋਂ ਬਹੁਤ ਹੀ ਤੀਖਸ਼ਣ ਬੁੱਧੀ ਪ੍ਰਾਪਤ ਹੋਈ ਸੀ। ਗੁਰ-ਮੁਖੀ ਅੱਖਰ ਅਰੰਭ ਕਰਕੇ ਪੰਜ ਗ੍ਰੰਥੀ ਪੋਥੀ, ਬਾਈ ਵਾਰਾਂ, ਭਗਤ ਬਾਨੀ ਦਾ ਪਾਠ ਫਿਰ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਸ਼ੁਧ ਪਾਠ ਪਿੰਡ ਸੈਦਪੁਰ ਗੁਰਦੁਆਰੇ ਦੇ ਗ੍ਰੰਥੀ ਭਾਈ ਪਾਲਾ ਸਿੰਘ ਜੀ ਪਾਸੋਂ ਪੜ੍ਹਿਆ ਸੀ ਘਰ ਵਿਚ ਕੀਰਤਨ ਦੀ ਦਾਤ ਹੋਣ ਕਰਕੇ ਕੁਛ ਕੀਰਤਨ ਸ਼ਬਦ ਰੀਤਾਂ ਘਰੋਂ ਹੀ ਪਿਤਾ ਜੀ ਪਾਸੋਂ ਸਿਖੀਆਂ ਸਨ ਬਾਬਾ ਦੇਵਾ ਸਿੰਘ ਜੀ ਨੇ ਆਪਣੇ ਧਰਮਵੀਰ ਬਾਬਾ ਸਰਧਾ ਸਿੰਘ ਜੀ ਸੇਖਵਾਂ ਪਾਸ ਪਿਤਾ ਜੀ ਨੂੰ ਕੀਰਤਨ ਸਿੱਖਣ ਲਈ ਛਡਿਆ ਅਤੇ ਨਾਲ ਹੀ ਬਾਪੂ ਜੀ ਦੀ ਲਗਨ ਮੇਹਨਤ ਤੇ ਉਜਲ ਬੁਧੀ ਨੂੰ ਅਨੁਭਵ ਕਰਕੇ ਬਾਬਾ ਸਰਧਾ ਸਿੰਘ ਜੀ ਨੂੰ ਆਪਣੇ ਦਿਲ ਦੀ ਇੱਛਾ ਦਸੀ ਕਿ ਮੈਂ ਚਾਹੁੰਦਾ ਹਾਂ ਕਿ ਜੁਆਲਾ ਸਿੰਘ ਬਹੁਤ ਚੋਟੀ ਦਾ ਵਿਦਵਾਨ ਕੀਰਤਨੀਆਂ ਬਣੇ। ਬਚਪਨ ਵਿਚ ਹੀ ਜਦੋਂ ਕੀਰਤਨ ਸਿਖਣਾ ਸ਼ੁਰੂ ਕੀਤਾ ਤਾਂ ਤਾਊਸ ਨਾਲ ਰਿਆਜ਼ ਸਵਰ ਅਭਿਆਸ ਕਰਨ ਲਗ ਪਏ। ਬਾਬਾ ਦੇਵਾ ਸਿੰਘ ਜੀ ਤੇ ਬਾਬਾ ਸਰਧਾ ਸਿੰਘ ਜੀ ਦੀ ਸਿਖਿਆ ਮੁਤਾਬਕ ਤਰੀਕੇ ਨਾਲ ਅਭਿਆਸ ਕਰਨ ਦਾ ਸ਼ੌਕ ਇਤਨਾ ਵਧਿਆ ਸੀ ਕਿ ਕਈ ਕਈ ਘੰਟੇ ਪਿੰਡ ਤੋਂ ਬਾਹਰ ਖੇਤਾਂ ਵਿਚ ਇਕਾਂਤ ਜਹੀ ਥਾਂ ਲਭਕੇ ਤਾਊਸ ਦੀਆਂ ਤਰਬਾਂ ਨੂੰ ਤਾਨਪੂਰੇ ਦੀ ਤਰ੍ਹਾਂ ਛੇੜਕੇ ਸਵਰ ਅਭਿ-ਆਸ ਕਰਦੇ ਰਹਿੰਦੇ। ਪਿੰਡ ਦੇ ਕਈ ਸਿਆਣੀ ਉਮਰ ਦੇ ਬੰਦੇ ਮਜ਼ਾਕ ਨਾਲ ਆਖਣ ਲਗ ਪਏ ਸਨ ਕਿ ਇਸ ਮੁੰਡੇ ਦੀ ਤਾਂ ਹਾ ਹਾ ਨਾਲ ਸਾਡੀਆਂ ਫਸਲਾਂ ਜਾਨਵਰਾਂ ਤੋਂ ਬਚੀਆਂ ਰਹਿੰਦੀਆਂ ਹਨ ਸਾਨੂੰ ਖੇਚਲ ਨਹੀਂ ਕਰਨੀ ਪੈਂਦੀ। ਉਸ ਮੇਹਨਤ ਦਾ ਸਦਕਾ ਅਗੋਂ ਵਿਦਿਆ ਸਿਖਣ ਵਿਚ ਕਾਫੀ ਸੌਖ ਰਿਹਾ ਸੀ ਉਹ ਹਮੇਸ਼ਾ ਸਾਨੂੰ ਤੇ ਹੋਰ ਭੀ ਸ਼ਾਗਿਰਦਾਂ ਨੂੰ ਏਹੋ ਸਿਖਿਆ ਦੇਂਦੇ ਸਨ ਕਿ ਕੀਰਤਨ ਸਿਖਣ ਲਈ ਪਹਿਲਾਂ ਬੁਨਿਆਦ ਪੱਕੀ ਕਰਨੀ ਚਾਹੀਦੀ ਹੈ ਜੋ ਕਿ ਕੇਵਲ ਸਵਰ ਅਭਿਆਸ ਨਾਲ ਹੀ ਹੁੰਦੀ ਹੈ ਬੁਨਿਆਦ ਪੱਕੀ ਹੋ ਜਾਵੇ ਤਾਂ ਔਖੀਆਂ ਰੀਤਾਂ ਭੀ ਸਿਖਣ ਵਿਚ ਕੋਈ ਔਖ ਨਹੀਂ ਪ੍ਰਤੀਤ ਹੁੰਦਾ। ਉਨ੍ਹਾਂ ਦਾ ਇਹ ਆਪਣਾ ਜ਼ਾਤੀ ਤਜਰਬਾ ਸੀ। ਬਾਬਾ ਦੇਵਾ ਸਿੰਘ ਜੀ ਚੜ੍ਹਾਈ ਕਰ ਗਏ ਪਰ ਉਨ੍ਹਾਂ ਦੀ ਇੱਛਾ ਦੀ ਪੂਰਤੀ ਬਾਬਾ ਸਰਧਾ ਸਿੰਘ ਜੀ ਨੇ ਕੀਤੀ ਸੀ। ਜਿਤਨੀ ਵਿਦਿਆ ਤਾਊਸ ਤਬਲਾ ਅਤੇ ਸ਼ਬਦ ਰੀਤ ਦੀ ਉਨ੍ਹਾਂ ਪਾਸ ਸੀ ਉਹ ਸਿਖਾ ਕੇ ਫਿਰ ਉਨ੍ਹਾਂ ਨੇ ਇਕ ਹੋਰ ਮਹਾਨ ਵਿਦਿਵਾਨ ਸ੍ਰੀ ਹਰਮੰਦਰ ਸਾਹਿਬ ਦੇ ਰਾਗੀ ਭਾਈ ਵਸਾਵਾ ਸਿੰਘ ਜੀ ਜਿਨ੍ਹਾਂ ਦਾ

ਨਾਮ ਬਾਬਾ ਰੰਗੀ ਰਾਮ ਸਿੰਘ ਕਰਕੇ ਭੀ ਪ੍ਰਸਿੱਧ ਸੀ ਪਾਸ ਛਡਿਆ। ਬਾਬਾ ਰੰਗੀ ਰਾਮ ਸਿੰਘ ਨੇ ਆਪਣਾ ਇਕ ਨਿਯਮ ਬਣਾਇਆ ਹੋਇਆ ਸੀ ਕਿ ਆਪਣੇ ਸ਼ਾਗਿਰਦਾਂ ਪਾਸੋਂ ਇਕ ਸ਼ਬਦ ਰੀਤ ਦੀ ਭੇਟਾ ਦੋ ਰੁਪੈ ਲੈਕੇ ਫਿਰ ਸਿਖਾਂਦੇ ਸਨ ਵੈਸੇ ਉਹ ਬਹੁਤ ਸੰਤ ਸੁਭਾਵ ਦੇ ਸਨ ਬਹੁਤ ਚੋਟੀ ਦੇ ਵਿਦਵਾਨ ਹੋਣ ਕਰਕੇ ਉਨ੍ਹਾਂ ਪਾਸੋਂ ਸਿਖਣ ਵਾਲਿਆਂ ਦੀ ਚੋਖੀ ਭੀੜ ਹੋ ਜਾਂਦੀ ਸੀ। ਸ਼ਾਗਿਰਦਾਂ ਦੀ ਬਹੁਲਤਾ ਤੇ ਖੇਚਲ ਤੋਂ ਬਚਣ ਲਈ ਉਨ੍ਹਾਂ ਨੇ ਇਹ ਨਿਯਮ ਬਣਾ ਲਿਆ ਸੀ। ਉਨ੍ਹਾਂ ਦਿਨਾਂ ਵਿਚ ਦੋ ਰੁਪੈ ਬਹੁਤ ਵੱਡੀ ਰਕਮ ਸੀ। ਇਸ ਤਰ੍ਹਾਂ ਸ਼ਾਗਿਰਦਾਂ ਨਾਲ ਮਗਜ਼ਮਾਰੀ ਦੀ ਖੇਚਲ ਤੋਂ ਬਚੇ ਰਹਿਕੇ ਕੀਰਤਨ ਤੇ ਭਜਨ ਸਿਮਰਨ ਲਈ ਕਾਫ਼ੀ ਵਕਤ ਮਿਲ ਜਾਂਦਾ ਸੀ ਕੋਈ ਵਿਰਲੇ ਹੀ ਵਿਦਿਆਰਥੀ ਦੋ ਰੁਪੈ ਇਕ ਸ਼ਬਦ ਰੀਤ ਦੀ ਭੇਟਾ ਕਰਕੇ ਕੀਰਤਨ ਸਿਖਦੇ ਸਨ। ਬਾਬਾ ਸਰਧਾ ਸਿੰਘ ਨੇ ਇਸੇ ਮੰਤਵ ਲਈ ਬਾਪੂ ਜੀ ਨੂੰ ਨਾਲ ਲੈਕੇ ਪਹਿਲੇ ਸਿੰਧ ਦਾ ਚੱਕਰ ਲਾਇਆ ਉਸ ਵੇਲੇ ਜਥੇ ਵਿਚ ਚਾਰ ਤਾਊਸ ਇਕ ਤਬਲਾ ਤੇ ਇਕ ਸਿਰੰਦਾ ਵਜਾਉਣ ਵਾਲੇ ਸਨ। ਛੇ ਸਿੰਘਾਂ ਦਾ ਜਥਾ ਸੀ ਸੰਗਤਾਂ ਵਿਚ ਬਹੁਤ ਸਤਿਕਾਰ ਹੋਇਆ। ਇਸ ਤਰ੍ਹਾਂ ਬਾਪੂ ਜੀ ਨੂੰ ਸਿਖਾਉਣ ਲਈ ਕੁਛ ਰਕਮ ਜੋੜੀ ਗਈ ਫਿਰ ਬਾਬਾ ਸਰਧਾ ਸਿੰਘ ਜੀ ਪਿਤਾ ਜੀ ਨੂੰ ਨਾਲ ਲੈ ਕੇ ਬਾਬਾ ਵਸਾਵਾ ਸਿੰਘ ਜੀ (ਰੰਗੀ ਰਾਮ ਸਿੰਘ) ਪਾਸ ਸ੍ਰੀ ਅੰਮ੍ਰਿਤਸਰ ਪੁਜੇ ਬਾਬਾ ਵਸਾਵਾ ਸਿੰਘ ਜੀ ਨੇ ਟਾਲਣ ਲਈ ਆਪਣਾ ਅਸੂਲ ਦਸਿਆ ਤਾਂ ਬਾਬਾ ਸਰਧਾ ਸਿੰਘ ਨੇ ਜੋੜੀ ਮਾਇਆ ਉਨ੍ਹਾਂ ਅਗੇ ਢੇਰੀ ਕਰ ਦਿੱਤੀ ਤੇ ਕਿਹਾ ਕਿ ਤੁਸੀਂ ਆਪਣਾ ਅਸੂਲ ਨਾ ਤੋੜਨਾ ਇਸ ਮਾਇਆ ਨਾਲ ਜਿਤਨੀਆਂ ਸ਼ਬਦ ਰੀਤਾਂ ਸਿਖਾ ਸਕੋ ਸਿਖਾ ਦੇਵੋ ਫਿਰ ਹੋਰ ਯਤਨ ਹੋ ਜਾਵੇਗਾ ਤਾਂ ਬਾਬਾ ਵਸਾਵਾ ਸਿੰਘ ਜੀ ਨੂੰ ਨਿਰੁਤਰ ਹੋਣਾ ਪਿਆ ਤੇ ਉਨ੍ਹਾਂ ਨੇ ਮਰਿਆਦਾ ਮੁਤਾਬਿਕ ਬਾਪੂ ਜੀ ਨੂੰ ਸ਼ਗਿਰਦ ਬਣਾ ਲਿਆ। ਹੋਰ ਸ਼ਗਿਰਦਾਂ ਨਾਲੋਂ ਬਾਪੂ ਜੀ ਬਿਖੜੀਆਂ ਰੀਤਾਂ ਧਰੁਪਦ ਪੜਤਾਲਾਂ ਆਦਿਕ ਬਹੁਤ ਜਲਦੀ ਸਿੱਖ ਲੈਂਦੇ ਸਨ ਤੇ ਬਾਬਾ ਵਸਾਵਾ ਸਿੰਘ ਦੇ ਗਲੇ ਦੀ ਹੂ ਬਹੂ ਕਾਪੀ ਕਰ ਲੈਂਦੇ ਸਨ। ਇਸ ਯੋਗਤਾ ਨੂੰ ਵੇਖਕੇ ਉਹ ਅਤਿਅੰਤ ਪ੍ਰਸੰਨ ਹੋਏ ਭੇਟਾ ਕੀਤੀ ਮਾਇਆ ਨਾਲ ਜਿਤਨੀਆਂ ਸ਼ਬਦ ਰੀਤਾਂ ਸਿਖੀਆਂ ਉਸ ਤੋਂ ਉਪਰੰਤ ਪਿਤਾ ਜੀ ਨੇ ਬੇਨਤੀ ਕੀਤੀ ਕਿ ਆਗਿਆ ਦੇਵੋ ਮੈਂ ਹੋਰ ਰਕਮ ਦਾ ਬੰਦੋਬਸਤ ਕਰਕੇ ਫਿਰ ਆਪ ਜੀ ਦੇ ਚਰਨਾਂ ਵਿਚ ਹਾਜ਼ਰ ਹੋਵਾਂਗਾ ਤਾਂ ਉਸਤਾਦ ਬਾਬਾ ਰੰਗੀ ਰਾਮ ਸਿੰਘ ਜੀ ਨੇ ਪਿਤਾ ਜੀ ਨੂੰ ਗਲ ਨਾਲ ਲਾ ਕੇ ਕਿਹਾ ਕਿ ਜਵਾਲਾ ਸਿੰਘ ਤੇਰੇ ਲਈ ਕੋਈ ਫ਼ੀਸ ਨਹੀਂ ਤੇਰੇ ਵਰਗਾ ਸ਼ਗਿਰਦ ਸਾਰੀ ਜ਼ਿੰਦਗੀ ਵਿਚ ਮੈਨੂੰ ਤੂੰਹੀ ਮਿਲਿਆ ਹੈ ਜੋ ਬਹੁਤ ਜਲਦੀ ਮੇਰੀ ਥੋੜੀ ਮੇਹਨਤ ਕਰਵਾਇਆ ਹੀ ਬਿਖੜੀਆਂ ਰੀਤਾਂ ਤੇ ਤਾਨ, ਆਲਾਪ ਆਦਿਕ ਮੇਰੀ ਤਰ੍ਹਾਂ ਹੀ ਗਾ ਸਕਦਾ ਹੈ ਉਸ ਤੋਂ ਬਾਦ ਉਨ੍ਹਾਂ ਨੇ ਬਿਨਾਂ ਫੀਸ ਲਏ ਤੋਂ ਹੀ ਸਾਰੀ ਵਿਦਿਆ ਸਿਖਾਈ।

ਇਕ ਵਾਰੀ ਉਨ੍ਹਾਂ ਦੇ ਮਿਤਰ ਬਾਬਾ ਸੇਵਾ ਸਿੰਘ ਜੀ ਉਨ੍ਹਾਂ ਨੂੰ ਮਿਲਣ ਆਏ ਤਾਂ ਕਿਹਾ ਕਿ ਆਪਣੇ ਸ਼ਗਿਰਦਾਂ ਪਾਸੋਂ ਕੁਛ ਸੁਣਵਾਵੋ ਤਾਂ ਬਾਪੂ ਜੀ ਨੇ ਉਸਤਾਦ ਦੀ ਆਗਿਆ ਪਾਲਨ ਕਰਕੇ ਕੁਛ ਰੀਤਾਂ ਸੁਣਾਈਆਂ ਤਾਂ ਉਹ ਬਜ਼ੁਰਗ ਬਾਬਾ ਵਸਾਵਾ ਸਿੰਘ ਨੂੰ ਕਹਿਣ ਲਗੇ ਕਿ ਤੂੰ ਇਹ ਅਮੋਲਕ ਖ਼ਜ਼ਾਨਾ ਐਵੇਂ ਹੀ ਲੁਟਾ ਰਿਹਾ ਹੈ। ਇਸ ਮੁੰਡੇ ਨੂੰ ਇਤਨੀਆਂ ਖਾਸ ਖਾਸ ਰੀਤਾਂ ਸਿਖਾ ਛਡੀਆਂ ਹਨ ਤਾਂ ਬਾਬਾ ਵਸਾਵਾ ਸਿੰਘ ਨੇ ਉਤਰ ਦਿੱਤਾ ਕਿ ਇਸ

ਬਾਲਕੇ ਨੂੰ ਪ੍ਰਮੇਸ਼ਵਰ ਨੇ ਐਸੀ ਬੁਧੀ ਤੇ ਸੁਭਾਵ ਬਖਸ਼ਿਆ ਹੈ ਕਿ ਮੈਂ ਆਪਣੀ ਸਾਰੀ ਵਿਦਿਆ ਹੀ ਇਸਨੂੰ ਸਿਖੌਣ ਵਿਚ ਖੁਸ਼ੀ ਮਹਿਸੂਸ ਕਰਦਾ ਹਾਂ ਇਸਤਰ੍ਹਾਂ ਪਿਤਾ ਜੀ ਪਾਸ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸਾਰੇ ਰਾਗਾਂ ਦੀਆਂ ਬੇਅੰਤ ਸ਼ਬਦ ਰੀਤਾਂ ਪੜਤਾਲਾਂ, ਧਰੁਪਦਾਂ ਤੇ ਧੁਨੀਆਂ ਦਾ ਭੰਡਾਰ ਜਮ੍ਹਾਂ ਹੋ ਗਿਆ ਸੀ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਰਾਗਾਂ ਤੋਂ ਇਲਾਵਾ ਰਾਗ ਮਾਲਾ ਵਿਚ ਆਏ ਰਾਗਾਂ ਅਥਵਾ ਹੋਰ ਰਾਗ ਭੀ ਸਿਖੇ ਸਨ ਆਪਣੇ ਉਸਤਾਦ ਬਾਬਾ ਵਸਾਵਾ ਸਿੰਘ ਦੀਆਂ ਪੂਰਨ ਖੁਸ਼ੀਆਂ ਪ੍ਰਾਪਤ ਕਰਕੇ ਵਿਦਿਆ ਸਿਖਲਾਈ ਤੋਂ ਬਾਅਦ ਸੰਨ 1890-91 ਦੇ ਲਗਪਗ ਉਨ੍ਹਾਂ ਆਪਣਾ ਸੁਤੰਤਰ ਜਥਾ ਬਣਾ ਲਿਆ ਸੀ। ਪਹਿਲਾਂ ਪਹਿਲਾਂ ਜਥੇ ਵਿਚ ਬਾਬਾ ਸਰਧਾ ਸਿੰਘ ਭਾਈ ਹੀਰਾ ਸਿੰਘ ਟਿਬੇ ਦੇ ਬਾਪੂ ਜੀ ਦੇ ਗੁਰਭਾਈ ਭਾਈ ਰਾਮ ਸਿੰਘ ਭੁਲਰਾਂਵਾਲੇ (ਪਿਤਾ ਭਾਈ ਅਰਜਨ ਸਿੰਘ ਤਰੰਗੜ) ਤਾਊਸ ਵਜਾਂਦੇ ਸਨ ਤਬਲੇ ਤੇ ਭਾਈ ਟੈਹਲ ਸਿੰਘ ਬਾਣੀਏ ਜ਼ਿਲਾਂ ਅੰਮ੍ਰਿਤਸਰ ਤੇ ਭਾਈ ਹਰਨਾਮ ਸਿੰਘ ਟਿਬੇ ਵਾਲੇ ਹੁੰਦੇ ਸਨ। ਪਿਤਾ ਜੀ ਜਦੋਂ ਤਾਊਸ ਸੁਰ ਕਰਦੇ ਉਨ੍ਹਾਂ ਦੇ ਤਾਊਸ ਦੀਆਂ ਤਰਬਾਂ ਨੂੰ ਸੁਰ ਕਰਦਿਆਂ ਹੀ ਤਰਬਾਂ ਦੀ ਟੁਣਕਾਰ ਸਰੋਤਿਆਂ ਨੂੰ ਮੋਹ ਲੈਂਦੀ ਸੀ ਤੇ ਜਦੋਂ ਫਿਰ ਪੂਰੀ ਤੌਰ ਤੇ ਸੁਰ ਹੋਏ ਤਾਊਸ ਦੀਆਂ ਤਾਰਾਂ ਤੇ ਉਨ੍ਹਾਂ ਦੇ ਪੋਟੇ ਤੇ ਗਜ ਫਿਰਦੇ ਉਸ ਵੇਲੇ ਤਾਂ ਸਾਰੇ ਮਾਹੌਲ ਵਿਚ ਬਹੁਤ ਅਨੰਦਦਾਇਕ ਸੰਗੀਤ ਦਾ ਰਸ ਫੈਲ ਜਾਂਦਾ ਵਿਦਿਆ ਪ੍ਰਾਪਤੀ ਤੋਂ ਬਾਅਦ ਕੁਝ ਮਹੀਨੇ ਸਿੰਧ ਵਿਚ ਸੱਖਰ ਦੇ ਉਦਾਸੀ ਮਹੰਤ ਊਧੋ ਦਾਸ ਜੋ ਖੁਦ ਕੀਰਤਨ ਤੇ ਸੰਗੀਤ ਦੇ ਬਹੁਤ ਰਸੀਏ ਸਨ ਜੀ ਪਾਸ ਬਾਪੂ ਜੀ ਟਿਕੇ ਸਨ।

ਇਕ ਵਾਰ ਬਾਪੂ ਜੀ ਬਗਲ ਵਿਚ ਤਾਊਸ ਲਈ ਬਾਜਾਰ ਵਿਚ ਦੀ ਜਾ ਰਹੇ ਸਨ ਤੇ ਇਕ ਸਰੰਗੀ ਵਜਾਉਣ ਵਿਚ ਵਿਦਵਾਨ ਮਿਰਾਸੀ ਸਜਨ ਨੇ ਦੇਖਕੇ ਮਜ਼ਾਕ ਕੀਤਾ ਕਿਉਂਕਿ ਇਹ ਲੋਕ ਕਹਿੰਦੇ ਸੀ ਕਿ ਸਾਡੇ ਮੁਕਾਬਲੇ ਵਿਚ ਸਿਖ ਰਾਗੀ ਰਾਗ ਵਿਚ ਸਿਫਰ ਦੇ ਬਰਾ-ਬਰ ਹੈਨ ਉਸ ਦੇ ਪਾਸ ਉਸ ਵੇਲੇ ਸਿਰੰਗੀ ਸੀ ਉਸਨੇ ਮਖੌਲ ਨਾਲ ਉਚੀ ਆਵਾਜ਼ਾ ਦੇ ਕੇ ਆਖਿਆ ਕਿ ਏ ਭਾਈ ਜੀ ਆਹ ਤੂੰ ਬਗਲ ਵਿਚ ਕੀ ਚੁਕਿਆ ਹੋਇਆ ਹੈ। ਦੋ ਚਾਰ ਵਾਰ ਤਾਂ ਬਾਪੂ ਜੀ ਨੇ ਉਸ ਦੇ ਮਖੌਲ ਦੀ ਪਰਵਾਹ ਨਾ ਕੀਤੀ ਪਰ ਉਹ ਪਿਛੇ ਹੀ ਪੈ ਗਿਆ। ਉਸ ਵੇਲੇ ਪਿਤਾ ਜੀ ਭੀ ਚੜ੍ਹਦੀ ਜਵਾਨੀ ਵਿਚ ਸਨ ਉਨ੍ਹਾਂ ਨੇ ਰੁਕਕੇ ਉਸ ਨੂੰ ਕਿਹਾ ਕਿ ਜੋ ਤੂੰ ਬਗਲ ਵਿਚ ਚੁਕੀ ਹੋਈ ਹੈ ਮੇਰੀ ਬਗਲ ਵਿਚ ਇਹ ਉਸਦਾ ਖਸਮ ਹੈ ਇਹ ਉਤਰ ਸੁਣ ਕੇ ਮਿਰਾਸੀ ਸ਼ਰਮਿੰਦਾ ਹੋਣ ਦੀ ਥਾਂ ਸਗੋਂ ਹੋਰ ਭੂਤਰ ਗਿਆ ਕਹਿਣ ਲਗ ਪਿਆ ਕਿ ਇਹ ਸਿਰੰਗੀ ਖਸਮ ਨੂੰ ਮਿਲਣਾ ਚਾਹੁੰਦੀ ਹੈ। ਇਸ ਤਰ੍ਹਾਂ ਬੋਲ ਬੁਲਾਰਾ ਕਰਦੇ ਮਹੰਤ ਸਾਹਿਬ ਦੇ ਡੇਰੇ ਪੁਜ ਗਏ ਮਿਰਾਸੀ ਦੀ ਜ਼ਿਦ ਵੇਖ ਕੇ ਦੋਹਾਂ ਦੇ ਮੁਕਾਬਲੇ ਦਾ ਪ੍ਰੋਗਰਾਮ ਬਣ ਗਿਆ। ਸੱਖਰ ਦੇ ਹੋਰ ਭੀ ਕੁਛ ਸਿੰਧੀ ਸੇਠ ਸੰਗੀਤ ਦੇ ਸ਼ੌਕੀਨ ਮਹੰਤ ਸਾਹਿਬ ਨੇ ਬੁਲਾ ਲਏ ਇਕ ਪਾਸੇ ਬਾਪੂ ਜੀ ਨੇ ਤਾਊਸ ਸੁਰ ਕੀਤਾ ਦੂਜੇ ਪਾਸੇ ਮਿਰਾਸੀ ਨੇ ਸਿਰੰਗੀ ਸੁਰ ਕੀਤੀ। ਜੋ ਤਾਨ ਪਲਟਾ ਉਹ ਸਿਰੰਗੀ ਤੇ ਵਜਾਵੇ ਉਹੋ ਤਾਊਸ ਤੇ ਪਿਤਾ ਜੀ ਵਜਾਉਣ ਤੇ ਜੋ ਇਹ ਤਾਊਸ ਤੇ ਵਜਾਉਣ ਉਸੇ ਤਰ੍ਹਾਂ ਉਹ ਸਿਰੰਗੀ ਤੇ ਵਜਾਵੇ ਇਹ ਸ਼ਰਤ ਤੈ ਹੋਈ ਸੀ ਸ਼ਾਨ ਸਰਗਮ ਆਦਿਕ ਦਾ ਕੁਛ ਘੜੀਆਂ ਖ਼ੂਬ ਮੁਕਾਬਲਾ ਹੋਇਆ। ਉਹ ਭੀ ਕਸਬੀ ਸੀ ਪਰ ਅਖ਼ੀਰ ਉਹ ਉਤਨੀ ਤੇਜ਼ੀ ਨਾਲ ਤਾਨ ਅਲਾਪ ਸਰਗਮ ਆਦਿਕ ਨਾ ਵਜਾ ਸਕਿਆ ਜਿਵੇਂ ਕਿ

ਪਿਤਾ ਜੀ ਵਜਾ ਸਕੇ। ਮਜਬੂਰ ਹੋ ਕੇ ਉਸਨੇ ਸਾਰੰਗੀ ਰੱਖੀ ਤੇ ਸਾਰਿਆ ਦੇ ਸਾਹਮਣੇ ਇਹ ਸ਼ਬਦ ਆਖਕੇ ਮਾਫ਼ੀ ਮੰਗੀ ਸੀ ਕਿ ਵਾਕਈ ਤਾਊਸ ਸਿਰੰਗੀ ਦਾ ਖਸੱਮ ਹੀ ਹੈ।

ਸਿੰਘ ਸਭਾ ਦੇ ਦੀਵਾਨਾਂ ਵਿਚ ਉਸ ਸਮੇਂ ਦੇ ਵਿਦਵਾਨ ਰਾਗੀ ਪ੍ਰਚਾਰਕ ਪੰਡਤ ਇੰਦਰ ਸਿੰਘ ਜੀ ਸੰਤ ਗੁਰਬਖਸ਼ ਸਿੰਘ ਜੀ ਪਟਿਆਲੇ ਵਾਲੇ, ਗਿਆਨੀ ਠਾਕਰ ਸਿੰਘ ਜੀ ਅੰਮ੍ਰਿਤਸਰ ਵਾਲੇ ਢਾਡੀ ਭਾਈਲਾਲ ਸਿੰਘ ਜੀ ਤੇ ਢਾਡੀ ਭਾਈ ਕਿਸ਼ਨ ਸਿੰਘ ਜੀ ਕੜਤੋੜ ਪ੍ਰਿੰਸੀਪਲ ਗੰਗਾ ਸਿੰਘ ਜੀ ਆਦਿਕ ਵਿਦਵਾਨ ਇੱਕਠੇ ਹੁੰਦੇ ਸਾਰਿਆਂ ਦੀ ਰਿਹਾਇਸ਼ ਕਰੀਬਨ ਇਕੋ ਜਗ੍ਹਾ ਹੁੰਦੀ ਤਾਂ ਸਾਰੇ ਗੁਣੀ ਉਚੇਚੇ ਤੌਰ ਤੇ ਬਾਪੂ ਜੀ ਪਾਸੋਂ ਤਾਊਸ ਸੁਣਿਆ ਕਰਦੇ ਸਨ। ਭਾਈ ਸਾਹਿਬ ਭਾਈ ਕਾਹਨ ਸਿੰਘ ਜੀ ਨਾਭਾ ਪੂਜਨੀਕ ਭਾਈ ਸਾਹਿਬ ਭਾਈ ਅਰਜਨ ਸਿੰਘ ਜੀ ਬਾਗੜੀਆਂ ਸ. ਮੁਕੰਦ ਸਿੰਘ ਜੀ ਆਦਿਕ ਭੀ ਤਾਊਸ ਬੜੇ ਚਾਅ ਨਾਲ ਸੁਣਿਆ ਕਰਦੇ ਸਨ। ਨਾਮਧਾਰੀ ਸੰਪਰਦਾ ਦੇ ਮੁਖੀ ਮਹਾਰਾਜ ਬਾਬਾ ਪ੍ਰਤਾਪ ਸਿੰਘ ਜੋ ਕਿ ਖੁਦ ਵੱਡੇ ਸੰਗੀਤਕਾਰ ਸਨ। ਜਦੋਂ ਭੀ ਕਿਧਰੇ ਮਿਲਾਪ ਹੁੰਦਾ ਉਚੇਚੇ ਤੌਰ ਤੇ ਆਪਣੀ ਨਾਮਧਾਰੀ ਸੰਗਤ ਦੇ ਇਕੱਠ ਵਿਚ ਮਰਿਯਾਦਾ ਪੂਰਵਕ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਕਰਵਾਕੇ ਬਾਪੂ ਜੀ ਪਾਸੋਂ ਵੱਡੇ ਵੱਡੇ ਤਾਲਾਂ ਵਿਚ ਸ਼ਬਦ ਰੀਤਾਂ ਬੜੇ ਪ੍ਰੇਮ ਨਾਲ ਸੁਣਿਆ ਕਰਦੇ ਸਨ ਅਤੇ ਤਾਊਸ ਭੀ ਉਚੇਚਾ ਆਖਕੇ ਸੁਣਦੇ ਸਨ। ਬਾਪੂ ਜੀ ਦਾ ਨਿਯਮ ਸੀ ਕਿ ਸੰਗਤ ਵਿਚ ਗੁਰੂ ਗਰੰਥ ਸਾਹਿਬ ਦੀ ਹਜ਼ੂਰੀ ਵਿਚ ਹੀ ਕੀਰਤਨ ਕਰਦੇ ਸਨ।

ਉਨ੍ਹਾਂ ਦਿਨਾਂ ਵਿਚ ਉਥੇ ਰੇਲਵੇ ਦਾ ਇਕ ਬਹੁਤ ਵੱਡਾ ਅਫ਼ਸਰ ਸੀ ਉਹ ਦੇ ਘਰ ਲੜਕਾ ਪੈਂਦਾ ਹੋਇਆ ਇਸ ਖੁਸੀ ਵਿਚ ਉਸਨੇ ਸ਼ਾਹਾਨਾ ਸਮਾਗਮ ਕੀਤਾ। ਉਸ ਵਿਚ ਬਹੁਤ ਸਾਰੇ ਸ਼ਾਸਤਰੀ ਸੰਗੀਤ ਵਿਚ ਨਿਪੁੰਨ ਹਿੰਦੂ ਗਵਈਏ ਭੀ ਬੁਲਾਏ ਹੋਏ ਸਨ ਉਸ ਸਿੰਧੀ ਦੇ ਰਿਸ਼ਤੇਦਾਰਾਂ ਤੇ ਮਿੱਤਰਾਂ ਵਿਚ ਬਹੁਤ ਸਾਰੇ ਅੰਗ੍ਰੇਜ਼ ਮਰਦ ਔਰਤਾਂ ਵੀ ਸਨ। ਉਸ ਨੂੰ ਪਤਾ ਲਗਾ ਸੀ ਕਿ ਮਹੰਤ ਊਧੋ ਦਾਸ ਪਾਸ ਇਕ ਤਾਊਸ ਦਾ ਚੰਗਾ ਵਜੰਤਰੀ ਸਿੱਖ ਨੌਜਵਾਨ ਵੀ ਹੈ ਉਸਨੇ ਕੀਰਤਨ ਲਈ ਬਾਪੂ ਜੀ ਨੂੰ ਮਹੰਤ ਸਾਹਿਬ ਦੇ ਰਾਹੀਂ ਬੁਲਾਵਾ ਭੇਜਿਆ। ਜਦੋਂ ਬਾਪੂ ਜੀ ਨੇ ਤਾਊਸ ਵਜਾਉਣਾ ਅਰੰਭ ਕੀਤਾ ਸ਼ਾਨ ਸਰਗਮ ਤੇ ਨਾਲ ਤਬਲੇ ਦੀ ਸੰਗਤ ਹੋਈ ਬਹੁਤ ਠੱਠ ਬੱਝ ਗਿਆ। ਸਿਆਣੇ ਸਰੋਤਿਆਂ ਦਾ ਬਹੁਤ ਇਕੱਠ ਸੀ। ਜਦੋਂ ਪਿਤਾ ਜੀ ਨੇ ਕੋਈ ਸ਼ਾਨ ਸਰਗਮ ਵਜਾਕੇ ਖ਼ਤਮ ਕਰਨਾ ਤਾਂ ਉਨ੍ਹਾਂ ਵਲੋਂ ਫਿਰ ਆਵਾਜ਼ਾਂ ਆਉਣੀਆਂ ਏਕ ਦਫ਼ਾ ਔਰ ਬਜਾਈਏ। ਇਸ ਤੋਂ ਉਪਰੰਤ ਸੰਗੀਤ ਵਿਚ ਕੀਤੇ ਕੀਰਤਨ ਦਾ ਭੀ ਕਾਫ਼ੀ ਪ੍ਰਭਾਵ ਦੇਖਕੇ ਜਿਥੇ ਮਹੰਤ ਸਾਹਿਬ ਫੂਲੇ ਨਹੀਂ ਸੀ ਸਮਾਏ ਉਥੇ ਉਹ ਰੇਲਵੇ ਦਾ ਅਫ਼ਸਰ ਬਹੁਤ ਪ੍ਰਸੰਨ ਹੋਇਆ। ਉਸਨੇ ਕਿਹਾ ਕਿ ਮੈਂ ਸਾਰੇ ਭਾਰਤ ਵਿਚ ਤੁਹਾਡਾ ਰੇਲਵੇ ਦਾ ਪਾਸ ਬਣਵਾ ਦੇਂਦਾ ਹਾਂ। ਸਾਰੇ ਭਾਰਤ ਵਿਚ ਤੁਸੀਂ ਰੇਲ ਤੇ ਮੁਫ਼ਤ ਸਫ਼ਰ ਕਰਿਆ ਕਰੋਗੇ। ਉਸ ਵੇਲੇ ਇਸ ਪੱਖ ਤੋਂ ਅਨਜਾਨ ਹੋਣ ਕਰਕੇ ਇਸ ਪਾਸ ਦੀ ਪਿਤਾ ਜੀ ਨੇ ਜਰੂਰਤ ਨਾ ਸਮਝੀ ਤੇ ਇਨਕਾਰ ਕਰ ਦਿੱਤਾ। ਪਹਿਲਾਂ ਪਹਿਲ ਤਾਂ ਬਾਪੂ ਜੀ ਤਾਊਸ ਵਜਾ ਕੇ ਹੀ ਕੀਰਤਨ ਕਰਿਆ ਕਰਦੇ ਸਨ ਫਿਰ ਹਾਰਮੋਨੀਅਮ ਦਾ ਰਿਵਾਜ ਪੈਣ ਨਾਲ ਖੁਦ ਹਾਰਮੋਨੀਅਮ ਵਜਾਉਣ ਲਗ ਪਏ ਪਰ ਇੱਕ ਤਾਊਸ ਵਜਾਉਣ ਵਾਲਾ ਸਦਾ ਜਥੇ ਵਿਚ ਰਹਿੰਦਾ ਸੀ ਟਿੱਬੇ ਦੇ ਭਾਈ ਹੀਰਾ ਸਿੰਘ ਤੇ ਭੁਲਰਾਂ ਦੇ ਭਾਈ ਰਾਮ ਸਿੰਘ

ਜੀ ਜਥੇ ਵਿਚ ਜ਼ਿੰਦਗੀ ਭਰ ਤਾਊਸ ਵਜਾਂਦੇ ਰਹੇ ਉਨ੍ਹਾਂ ਤੋਂ ਬਾਅਦ ਸਾਡੇ ਵੀਰ ਭਾਈ ਸ਼ੇਰ ਸਿੰਘ (ਸਪੁੱਤਰ ਤਾਇਆ ਸਾਵਣ ਸਿੰਘ ਨੇ, ਕਈ ਸਾਲ ਤਾਊਸ ਵਜਾਇਆ ਅਸੀਂ ਦੋਵੇਂ ਭੀ ਵਾਰੀ ਵਾਰੀ ਤਾਊਸ ਵਜਾਂਦੇ ਰਹੇ ਹਾਂ। ਕੀਰਤਨ ਤੋਂ ਪਹਿਲਾਂ ਬਾਪੂ ਜੀ ਤਾਊਸ ਸੁਰ ਕਰਕੇ ਖੁਦ ਤਾਊਸ ਤੇ ਨਗਮਾ ਵਜਾਂਦੇ ਸਨ ਨਾਲ ਤਬਲਾ ਵਜਦਾ ਤੇ ਬਹੁਤ ਅਨੰਦ-ਦਾਇਕ ਸਮਾਂ ਬਣ ਜਾਂਦਾ ਸੀ,ਬਾਰ ਵਿਚ ਇਕ ਨੱਗਰ ਗੁਮਟਾਲੇ ਦੀ ਘਟਨਾ ਉਥੇ ਦੇ ਇਕ ਬਜ਼ੁਰਗ ਨੇ ਸਾਨੂੰ ਸੁਣਾਈ ਕਿ ਉਸ ਨਗਰ ਵਾਲਿਆਂ ਨੇ ਇਕ ਵਾਰੀ ਦੀਵਾਨ ਤੇ ਪਿਤਾ ਜੀ ਨੂੰ ਬੁਲਾਇਆ ਸੀ। ਪਿੰਡ ਦੇ ਦਰਮਿਆਨ ਇਕ ਖੁਲ੍ਹੇ ਮੈਦਾਨ ਵਿਚ ਦੀਵਾਨ ਸਜਾਇਆ ਗਿਆ ਸੀ। ਕੀਰਤਨ ਤੋਂ ਪਹਿਲਾਂ ਉਸ ਬਜ਼ੁਰਗ ਨੇ ਦਸਿਆ ਕਿ ਭਾਈ ਸਾਹਿਬ ਨੇ ਜਿਸ ਵਕਤ ਤਾਊਸ ਵਜਾਊਣਾ ਅਰੰਭ ਕੀਤਾ ਸੀ ਤਾਂ ਇਕ ਵਡਾ ਫਨੀਅਰ ਸੱਪ ਭੀ ਸਾਹਮਣੇ ਆਗਿਆ ਸੰਗਤ ਵਿਚ ਬੈਠੇ ਲੋਕ ਡਰੇ ਇਧਰ ਉਧਰ ਹੋਏ ਕੁਛ ਸਜਨ ਲਾਠੀਆਂ ਉਸਨੂੰ ਮਾਰਨ ਲਈ ਭੀ ਲੈ ਆਏ ਬਾਪੂ ਜੀ ਨੇ ਉਨ੍ਹਾਂ ਨੂੰ ਕਿਹਾ ਕਿ ਇਸਨੂੰ ਕੁਛ ਨਾ ਕਹਿਣਾ। ਇਹ ਆਪਣੇ ਆਪ ਚਲਾ ਜਾਵੇਗਾ। ਉਸ ਬਜ਼ੁਰਗ ਨੇ ਦਸਿਆ ਕਿ ਅਸੀਂ ਸਾਰੇ ਹੈਰਾਨਗੀ ਨਾਲ ਅਖੀਂ ਦੇਖ ਰਹੇ ਸੀ ਕਿ ਉਹ ਫਨੀਅਰ ਤਖਤ ਪੋਸ ਦੇ ਸਾਹਮਣੇ ਤਾਊਸ ਦੀ ਅਵਾਜ਼ ਨਾਲ ਮਸਤ ਹੋਕੇ ਝੂਮ ਰਿਹਾ ਸੀ। ਕਾਫ਼ੀ ਵਕਤ ਭਾਈ ਸਾਹਿਬ ਨੇ ਤਾਊਸ ਵਜਾਕੇ ਸਮਾਪਤੀ ਕੀਤੀ ਤਾਂ ਉਹ ਨਾਗ ਆਪਣੇ ਆਪ ਹੀ ਜਿਧਰੋਂ ਆਇਆ ਸੀ ਚਲਿਆ ਗਿਆ।

ਜ਼ਿਲਾ ਅੰਮ੍ਰਿਤਸਰ ਵਿਚ ਵੱਡੀ ਸਰਹਾਲੀ ਨਗਰ ਹੈ ਇਥੇ ਇਕ ਗ੍ਰਿਹਸਤੀ ਸੰਤ ਹੋਏ ਹੈਨ ਉਨ੍ਹਾਂ ਦਾ ਪਵਿੱਤਰ ਨਾਮ ਬਾਬਾ ਰਾਮ ਸਿੰਘ ਜੀ ਸੀ ਉਹ ਬਹੁਤ ਜਪੀ ਤਪੀ ਕਮਾਈ ਵਾਲੇ ਸਾਧੂ ਕੀਰਤਨ ਦੇ ਆਸ਼ਕ ਸਨ ਤੇ ਉਨ੍ਹਾਂ ਪਾਸ ਉਸ ਵਕਤ ਦੇ ਪ੍ਰਸਿੱਧ ਰਾਗੀ ਤੇ ਰਬਾਬੀ ਕੀਰਤਨੀਏ ਅਕਸਰ ਕਈ ਕਈ ਦਿਨ ਟਿਕਿਆ ਕਰਦੇ ਸਨ। ਇਕ ਵਾਰੀ ਇਕ ਜੋੜ ਮੇਲੇ ਤੇ ਉਸ ਵੇਲੇ ਦੇ ਮਹਾਨ ਵਿਦਵਾਨ ਰਬਾਬੀ ਭਾਈ ਮੋਤੀ ਦਾ ਜਥਾ ਤੇ ਬਾਪੂ ਜੀ ਦਾ ਜਥਾ ਦੋਵੇਂ ਇਕੱਠੇ ਹੋ ਗਏ ਦੋਨੋਂ ਹੀ ਉਸ ਵਕਤ ਚੜ੍ਹਦੀ ਜੁਆਨੀ ਵਿਚ ਸਨ। ਭਾਈ ਮੋਤੀ ਨੇ ਸਿੱਖ ਰਾਗੀਆਂ ਬਾਰੇ ਉਥੇ ਭੀ ਕੁਛ ਹੰਕਾਰ ਦਾ ਬਚਨ ਕਰ ਦਿੱਤਾ ਸੀ। ਜਿਸ ਕਰਕੇ ਉਥੇ ਭੀ ਕੀਰਤਨ ਮੁਕਾਬਲਾ ਹੋ ਗਿਆ ਸੀ। ਸ਼ਰਤ ਇਹ ਤੈਅ ਹੋਈ ਸੀ ਕਿ ਦੋਨੋਂ ਜਥੇ ਆਮੋ ਸਾਹਮਣੇ ਸਟੇਜਾਂ ਤੇ ਬੈਠ ਜਾਣ ਇਕ ਜਥਾ ਜਿਸ ਰਾਗ ਦੀ ਕੋਈ ਬੰਦਸ਼ ਧਰੁਪਦ ਪੜਤਾਲ ਆਦਕ ਸੁਣਾਵੇ ਉਸ ਰਾਗ ਦੀ ਦੂਜਾ ਜਥਾ ਉਸੇ ਤਰ੍ਹਾਂ ਦੀ ਚੀਜ਼ ਸੁਣਾਵੇ ਤੇ ਜਿਹੜਾ ਜਥਾ ਹਾਰ ਜਾਵੇ ਉਸਦੇ ਸਾਜਾਂ ਤੇ ਕਬਜਾ ਦੂਜੇ ਜਿਤਨ ਵਾਲੇ ਜਥੇ ਦਾ ਹੋ ਜਾਵੇ। ਭਾਈ ਮੋਤੀ ਦੇ ਨਾਲ ਤਬਲੇ ਵਾਲਾ ਭਾਈ ਸੰਤੂ ਤਬਲੇ ਦਾ ਵਿਦਵਾਨ ਸੀ ਬਾਪੂ ਜੀ ਨਾਲ ਟਿਬੇ ਦਾ ਭਾਈ ਹਰਨਾਮ ਸਿੰਘ ਤਬਲਚੀ ਸੀ। ਕਰੀਬਨ ਚਾਰ ਦਿਨ ਦੋਨੋਂ ਵਕਤ ਚਾਰ ਚਾਰ ਪੰਜ ਪੰਜ ਘੰਟੇ ਇਹ ਮੁਕਾਬਲਾ ਹੁੰਦਾ ਰਿਹਾ। ਬਾਪੂ ਜੀ ਪਾਸ ਗੁਰੂ ਗ੍ਰੰਥ ਸਾਹਿਬ ਦੇ ਧਰੁਪਦ ਪੜਤਾਲਾਂ ਆਦਿਕ ਸ਼ਬਦ ਰੀਤਾਂ ਦਾ ਬਹੁਤ ਵੱਡਾ ਭੰਡਾਰ ਸੀ ਇਸ ਲਈ ਕਰੀਬਨ ਚਾਰ ਦਿਨਾਂ ਬਾਅਦ ਭਾਈ ਮੋਤੀ ਨੂੰ ਕੈਹਣਾ ਪਿਆ ਕਿ ਮੇਰੇ ਪਾਸ ਜੋ ਸ਼ਬਦ ਰੀਤ ਸੀ ਮੈਂ ਸੁਣਾ ਚੁਕਿਆ ਹਾਂ ਹੋਰ ਮੇਰੇ ਪਾਸ ਭਾਈ ਜਵਾਲਾ ਸਿੰਘ ਦੇ ਮੁਕਾਬਲੇ ਦੀ ਰੀਤ ਸੁਣਾਨ ਲਈ ਕੁਝ ਨਹੀਂ। ਇਸ ਤਰ੍ਹਾਂ ਉਸਨੇ ਹਾਰ ਮੰਨੀ ਸ਼ਰਤ ਦੇ ਮੁਤਾਬਿਕ ਉਸਦੇ ਸਾਜ ਬਾਪੂ

ਜੀ ਦੇ ਕਬਜ਼ੇ ਔਂਦੇ ਸਨ ਪਰ ਬਾਪੂ ਜੀ ਨੇ ਭਰੇ ਦੀਵਾਨ ਵਿਚ ਇਹ ਸ਼ਬਦ ਆਖਕੇ ਕਿ ਭਾਈ ਮੋਤੀ ਕਿਉਂਕਿ ਸ੍ਰੀ ਹਰਿਮੰਦਰ ਸਾਹਿਬ ਦਾ ਵਿਦਵਾਨ ਕੀਰਤਨੀਆ ਹੈ ਮੈਂ ਇਹ ਸਾਜ਼ ਉਹਨਾਂ ਨੂੰ ਹੀ ਵਾਪਸ ਭੇਟਾ ਕਰ ਦਿੰਦਾ ਹਾਂ। ਇਸ ਦਰਿਆ ਦਿਲੀ ਦਾ ਸਮੂੰਹ ਸੰਗਤਾਂ ਅਤੇ ਖੁਦ ਭਾਈ ਮੋਤੀ ਤੇ ਬਹੁਤ ਪ੍ਰਭਾਵ ਪਿਆ।

ਹਿੰਦੂ ਪੰਡਤ ਸੰਗੀਤਕਾਰ ਭੀ ਪੜਤਾਲਾਂ ਧਰੁਪਤ ਸ਼ਬਦ ਰੀਤ ਸੁਣਕੇ ਚਕ੍ਰਤ ਹੋ ਜਾਇਆ ਕਰਦੇ ਸਨ ਹੁਸ਼ਿਆਰਪੁਰ ਦੇ ਲਾਗੇ ਇਕ ਨਗਰ ਬਜਵਾੜੇ ਦੇ ਪ੍ਰਸਿਧ ਆਰੀਆ ਸਮਾਜੀ ਰਈਸ ਲਾਲਾ ਧਨੀ ਰਾਮ ਭੱਲਾ ਹੋਏ ਹੈਨ ਇਨਾਂ ਦੀ ਭੱਲਾ ਬੂਟ ਏਜੰਸੀ ਕਾਨਪੁਰ ਭੀ ਸੀ ਇਹ ਹਰ ਸਾਲ ਬਜਵਾੜੇ ਆਰੀਆ ਸਮਾਜ ਦਾ ਜਲਸਾ ਕਰਵਾਂਦੇ ਸਨ ਜਿਸ ਵਿਚ ਉਸ ਵਕਤ ਦੇ ਪ੍ਰਸਿਧ ਪੰਡਤ ਗਵਯੀਏ, ਆਰੀਆ ਸਮਾਜੀ ਮੁਖੀ ਮਹਾਤਮਾ ਲੈਕਚਰਾਰਾਂ ਆਦਕ ਨੂੰ ਬੁਲਾਂਦੇ ਰਹਿੰਦੇ ਸਨ। ਇਕ ਸਾਲ ਲਾਲਾ ਧਨੀ ਰਾਮ ਜੀ ਨੇ ਉਸ ਸਮਾਗਮ ਵਿਚ ਕੀਰਤਨ ਦਾ ਪ੍ਰੋਗਰਾਮ ਭੀ ਰਖਿਆ ਉਸ ਦੀ ਇੱਛਾ ਸੀ ਕਿ ਸਿੱਖ ਰਾਗੀ ਭੀ ਹੋਰ ਵਿਦਵਾਨਾ ਦੀ ਤੁਲਨਾ ਦਾ ਹੀ ਹੋਵੇ ਬਾਪੂ ਜੀ ਬਾਬਤ ਉਸ ਨੂੰ ਪਤਾ ਲਗਾ ਤਾਂ ਉਸ ਸਮਾਗਮ ਤੇ ਬਾਪੂ ਜੀ ਨੂੰ ਬੁਲਾਇਆ। ਅੱਠ ਦਿਨ ਹੀ ਰੋਜ਼ਾਨਾ ਅੰਮ੍ਰਿਤ ਵੇਲੇ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਕਰਵਾਕੇ ਸ੍ਰੀ ਆਸਾ ਦੀ ਵਾਰ ਦਾ ਕੀਰਤਨ ਤੇ ਗੁਰਮਤ ਸਿੱਧਾਂਤ ਦੀ ਵਿਆਖਿਆ ਬਾਪੂ ਜੀ ਪਾਸੋਂ ਸੁਣਦੇ ਰਹੇ ਸਨ ਉਸ ਜਲਸੇ ਵਿਚ ਆਏ ਹੋਏ ਸਾਰੇ ਮਹਾਤਮਾਂ, ਸੰਗੀਤਕਾਰ ਤੇ ਲੈਕਚਰਾਰ ਦੀਵਾਨ ਵਿਚ ਔਂਦੇ ਰਹੇ ਸਨ ਮਹਾਤਮਾ ਹੰਸਰਾਜ ਜੀ ਤੇ ਮਹਾਤਮਾ ਖੁਸ਼ਹਾਲ ਚੰਦਰ ਆਦਕ ਕਰੀਬਨ ਸਭ ਵਿਦਵਾਨਾਂ ਤੇ ਗਵਯੀਆਂ ਨੇ ਆਪਣੇ ਆਪਣੇ ਪ੍ਰੋਗਰਾਮ ਵਿਚ ਬਾਪੂ ਜੀ ਦੀ ਸੰਗੀਤ ਕਲਾ, ਸ਼ਬਦ ਰੀਤ ਤੇ ਗੁਰਮਤ ਦੀ ਵਿਆਖਿਆ ਦੀ ਭਰਪੂਰ ਪ੍ਰਸੰਸਾ ਕੀਤੀ ਸੀ ਲਾਲਾ ਧਨੀ ਰਾਮ ਜੀ ਤਾਂ ਇਤਨੇ ਸਰਧਾਲੂ ਸਰੋਤੇ ਬਣ ਗਏ ਸਨ ਕਿ ਉਸ ਤੋਂ ਬਾਅਦ ਕਈ ਵਾਰ ਬਜਵਾੜੇ ਤੇ ਕਾਨਪੁਰ ਬਾਪੂ ਜੀ ਨੂੰ ਬੁਲਾ ਕੇ ਕੀਰਤਨ ਸੁਣਦੇ ਰਹੇ ਸਨ ਉਹ ਤੇ ਉਨ੍ਹਾਂ ਦੀ ਧਰਮ ਪਤਨੀ ਬਾਪੂ ਜੀ ਦੀ ਹੱਥੀ ਸੇਵਾ ਕਰਨ ਵਿਚ ਸੁਭਾਗ ਜਾਣਦੇ ਰਹੇ ਸਨ।

ਚੀਫ਼ ਖਾਲਸਾ ਦੀਵਾਨ ਦੀਆਂ ਸਿੱਖ ਐਜੂਕੇਸ਼ਨ ਕਾਨਫਰੰਸਾਂ ਵਿਚ ਹੁੰਦੇ ਕੀਰਤਨ ਦਰਬਾਰਾਂ ਵਿਚ ਪਹਿਲੇ ਪਹਿਲੇ ਬਾਪੂ ਜੀ ਭਾਗ ਲਿਆ ਕਰਦੇ ਸਨ ਜਿਹੜੀ ਕਾਨਫ਼ਰੰਸ ਤਰਨ ਤਾਰਨ ਸਾਹਿਬ ਹੋਈ ਉਸ ਵਿਚ ਪਿਤਾ ਜੀ ਭੀ ਗਏ ਸਨ ਉਨ੍ਹਾਂ ਦਿਨਾਂ ਵਿਚ ਅੱਜ ਵਰਗੇ ਕੀਰਤਨ ਦਰਬਾਰ ਨਹੀਂ ਸਨ ਹੁੰਦੇ। ਕੀਰਤਨ ਦਰਬਾਰ ਵਿਚ ਵਿਦਿਆ ਦੇ ਜੌਹਰ ਦਿਖਾਏ ਜਾਂਦੇ ਸਨ। ਆਪਣੇ ਆਪਣੇ ਜਥੇ ਦੇ ਤਬਲਚੀਆਂ ਬਿਨਾਂ ਉਸੇ ਕਾਨਫਰੰਸ ਵਿਚ ਉਸ ਵੇਲੇ ਦੇ ਮੰਨੇ ਪ੍ਰਮੰਨੇ ਤਬਲੇ ਦੇ ਉਸਤਾਦ ਜੰਮੂ ਵਾਲੇ ਰਾਜੇ ਦੇ ਦਰਬਾਰੀ ਤਬਲਚੀ ਭਾਈ ਹਰਨਾਮ ਸਿੰਘ ਤੇ ਉਨ੍ਹਾਂ ਦੇ ਸਪੁੱਤਰ ਪ੍ਰਤਾਪ ਸਿੰਘ ਆਏ ਹੋਏ ਸਨ, ਹਰ ਇਕ ਜਥੇ ਨਾਲ ਉਹ ਪਿਤਾ ਪੁੱਤਰ ਤਬਲਾ ਵਜਾਉਂਦੇ ਪਰ ਉਨ੍ਹਾਂ ਦੇ ਬਿਖੜੇ ਬੋਲਾਂ ਤੇ ਆਡ ਕੁਆਡ, ਦੁਗਣ ਤਿਗਣ, ਚੁਗਣ ਲੈਆਂ ਵਿਚ ਵਜਾਏ ਜਾਂਦੇ ਬੋਲਾਂ ਨਾਲ ਬਹੁਤੇ ਰਾਗੀਆਂ ਦੀ ਲੈ ਡੋਲ ਜਾਂਦੀ ਸੀ। ਭਾਈ ਹਰਨਾਮ ਸਿੰਘ ਤਾਂ ਗੰਭੀਰ ਸਨ ਪਰ ਉਨ੍ਹਾਂ ਦੇ ਪੁੱਤਰ ਪ੍ਰਤਾਪ ਸਿੰਘ

ਜੋ ਅਜੇ ਗਭਰੂ ਸੀ ਤੇ ਤਬਲੇ ਵਿਚ ਬਹੁਤ ਮਾਹਿਰ ਹੋ ਚੁੱਕਾ ਸੀ ਉਸਦੇ ਮੂੰਹ ਤੇ ਰਾਗੀ ਜਥਿਆਂ ਦੇ ਲੈ ਦੇ ਉਖੜ ਜਾਣ ਸਮੇਂ ਕੁਛ ਗਿਲਾਨੀ ਦੇ ਚਿੰਨ ਪ੍ਰਗਟ ਹੋ ਜਾਂਦੇ ਸਨ। ਜਦੋਂ ਬਾਪੂ ਜੀ ਦੀ ਵਾਰੀ ਆਈ ਤਾਂ ਭਾਈ ਹਰਨਾਮ ਸਿੰਘ ਨੇ ਆਪਣੇ ਪੁਤਰ ਪ੍ਰਤਾਪ ਸਿੰਘ ਨੂੰ ਇਸ ਵਾਕ ਨਾਲ ਮੁਖਾਤਬ ਕੀਤਾ ਕਿ ਲੈ ਪੁਤਰਾ ਹੁਣ ਤੂੰ ਆਪਣੀ ਡੰਝ (ਰੀਝ) ਲਾਹ ਲੈ ਇਹ ਭਾਈ ਜਵਾਲਾ ਸਿੰਘ ਹੈ। ਪਿਤਾ ਜੀ ਨੇ ਧਰੁਪਦ ਪੜਤਾਲਾਂ ਅਥਵਾਂ ਵਡੇ ਬਿਖੜੇ ਤਾਲਾਂ ਵਿਚ ਸ਼ਬਦ ਰੀਤਾਂ ਦਾ ਗਾਇਨ ਕੀਤਾ ਤੇ ਭਾਈ ਪ੍ਰਤਾਪ ਸਿੰਘ ਨੇ ਭੀ ਖੁਲ੍ਹ ਕੇ ਤਬਲੇ ਦੇ ਜੌਹਰ ਦਿਖਾਏ। ਉਸ ਸਮੇਂ ਇਕ ਹੋਰ ਰਿਵਾਜ ਭੀ ਪ੍ਰਚਲਤ ਸੀ ਗਵਈਆ ਸ਼ਬਦ ਦੀ ਕਿਸੇ ਤੁਕ ਵਿਚ ਕੋਈ ਅੱਖਰ ਲੈਅ ਤੋਂ ਲਾਂਭੇ ਬਿਖੜੇ ਢੰਗ ਨਾਲ ਗਾਉਂਦਾ ਤੇ ਤਬਲਚੀ ਉਸੇ ਸ਼ਬਦ ਦੇ ਅਖਰ ਨੂੰ ਇਨ ਬਿਨ ਤਬਲੇ ਵਿਚ ਵਜਾਉਂਦਾ ਇਸ ਕਰਤਬ ਨੂੰ ਮਕਾਨ ਲਾਉਣਾ ਆਖਦੇ ਸਨ ਜੋ ਗਵਈਆ ਇਸ ਤਰਾਂ ਮਕਾਨ ਲਾਕੇ ਫਿਰ ਦੁਬਾਰਾ ਉਸ ਤਾਲ ਤੇ ਲੈ ਨੂੰ ਪਕੜ ਲਵੇ ਉਹ ਕਮਾਲ ਦਾ ਰਾਗੀ ਮੰਨਿਆਂ ਜਾਂਦਾ ਸੀ ਤੇ ਜੋ ਤਬਲਚੀ ਉਸ ਮਕਾਨ ਨੂੰ ਲਾਕੇ ਫਿਰ ਉਹੋ ਤਾਲ ਤੇ ਲੈ ਪਕੜ ਲਵੇ ਉਸਨੂੰ ਕਮਾਲ ਦਾ ਤਬਲਚੀ ਮੰਨਿਆਂ ਜਾਂਦਾ ਸੀ। ਇਸ ਕਰਤਬ ਨੂੰ ਅਸਾਂ ਖੁਦ ਬਾਪੂ ਜੀ ਪਾਸੋਂ ਤੇ ਸਾਡੇ ਗੁਰਭਾਈ ਤੇ ਤਬਲੇ ਦੇ ਉਸਤਾਦ ਭਾਈ ਅਰਜਨ ਸਿੰਘ ਤਰੰਗੜ ਪਾਸੋਂ ਕਈ ਵਾਰ ਸੁਣਿਆ ਸੀ। ਹੁਣ ਇਹ ਕਰਤਬ ਵਿਦਿਆ ਤਾਂ ਬਿਲਕੁਲ ਅਲੋਪ ਹੋ ਚੁਕੀ ਹੈ। ਇਸ ਤਰ੍ਹਾਂ ਪਿਤਾ ਜੀ ਦੇ ਕੀਰਤਨ ਤੇ ਭਾਈ ਪ੍ਰਤਾਪ ਸਿੰਘ ਦੇ ਤਬਲੇ ਦੀ ਸੰਗਤ ਦੇ ਪ੍ਰਭਾਵ ਨਾਲ ਸਾਰੇ ਗੁਣੀ ਸਰੋਤੇ ਅਸ਼ ਅਸ਼ ਕਰ ਉਠੇ।

ਕੁਛ ਸਮੇਂ ਪਿਛੋਂ ਬਾਪੂ ਜੀ ਦਾ ਇਨ੍ਹਾਂ ਚਕਰੀਆਂ (ਕੀਰਤਨ ਮੁਕਾਬਲੇ) ਬਾਬਤ ਖ਼ਿਆਲ ਬਦਲ ਗਿਆ ਸੀ ਉਹ ਕਿਹਾ ਕਰਦੇ ਸਨ ਕਿ ਕੀਰਤਨ ਇਕ ਭਗਤੀ ਹੈ ਬਾਣੀ ਨੂੰ ਰਾਗਾਂ ਵਿਚ ਗਾਇਨ ਕਰਨ ਤੇ ਸੁਣਨ ਦਾ ਮਨੋਰਥ ਕੇਵਲ ਆਤਮਿਕ ਅਨੰਦ ਮਾਣਨਾ ਹੀ ਹੈ। ਇਸ ਵਿਚ ਮੁਕਾਬਲੇ ਕੁਛ ਇਕ ਤਮਾਸ਼ਬੀਨ ਸਰੋਤਿਆਂ ਦੇ ਮਨੋਰੰਜਨ ਦਾ ਹੀ ਸਾਧਨ ਹੁੰਦੇ ਹੈਨ ਅਤੇ ਕੀਰਤਨੀਆਂ ਵਿਚ ਪ੍ਰਸਪਰ ਈਰਖਾ ਦਾ ਕਾਰਨ ਭੀ ਬਣ ਜਾਂਦੇ ਹਨ।

1944 ਵਿਚ ਅੰਮ੍ਰਿਤਸਰ ਦੀ ਰਾਗੀ ਸਭਾ ਨੇ ਜਿਸਦੇ ਪ੍ਰਧਾਨ ਉਸ ਵਕਤ ਭਾਈ ਸੰਤਾ ਸਿੰਘ ਜੀ ਤੇ ਸਕੱਤਰ ਭਾਈ ਪ੍ਰਤਾਪ ਸਿੰਘ ਜੀ ਸਨ ਆਲ ਇੰਡੀਆ ਰਾਗੀ ਕਾਨ-ਫ਼ਰੰਸ ਸ੍ਰੀ ਅੰਮ੍ਰਿਤਸਰ ਵਿਖੇ ਕਰਨ ਦਾ ਪ੍ਰੋਗਰਾਮ ਬਣਾਇਆ ਸੀ। ਹੋਰ ਸ਼ਹਿਰਾਂ ਵਿਚ ਭੀ ਬਣੀਆਂ ਰਾਗੀ ਸਭਾਵਾਂ ਦਾ ਸਹਿਯੋਗ ਉਨ੍ਹਾਂ ਨੂੰ ਪ੍ਰਾਪਤ ਸੀ। ਕਾਨਫ਼ਰੰਸ ਦੀ ਪ੍ਰਧਾਨਗੀ ਬਾਰੇ ਰਾਗੀ ਸਭਾ ਦੀ ਮੀਟਿੰਗ ਵਿਚ ਕਿਸੇ ਲੀਡਰ ਜਾਂ ਜਥੇਦਾਰ ਜਾਂ ਹੋਰ ਕਿਸੇ ਅਮੀਰ ਆਦਮੀ ਦੀ ਬਜਾਏ ਕਿਸੇ ਰਾਗੀ ਸਜਨ ਨੂੰ ਹੀ ਪ੍ਰਧਾਨ ਬਨਾਉਣ ਦਾ ਫ਼ੈਸਲਾ ਹੋਇਆ। ਫ਼ੈਸਲਾ ਇਹ ਹੋਇਆ ਕਿ ਜਿਸਨੂੰ ਪ੍ਰਧਾਨ ਬਣਾਇਆ ਜਾਏ ਉਹ ਸੰਗੀਤ ਵਿਚ ਵਿਦਵਾਨ ਹੋਵੇ। ਵਿਆਖਿਆ ਆਲਮਾਨਾ ਕਰ ਸਕਦਾ ਹੋਵੇ ਤੇ ਪੰਥ ਵਿਚ ਸਤਿਕਾਰੀ ਸ਼ਖ਼ਸੀਅਤ ਹੋਵੇ ਉਨ੍ਹਾਂ ਦਾ ਧਿਆਨ ਬਾਪੂ ਜੀ ਵੱਲ ਹੋਇਆ ਤੇ ਉਸ ਸ਼ਾਹਾਨਾ ਰਾਗੀ ਕਾਨਫ਼ਰੰਸ ਦੀ ਪ੍ਰਧ-ਨਗੀ ਲਈ ਫ਼ੈਸਲੇ ਦੀ ਚਿੱਠੀ ਲੈ ਕੇ ਭਾਈ ਪ੍ਰਤਾਪ ਸਿੰਘ ਜੀ ਖੁਦ ਨਗਰ ਸੈਦਪੁਰ ਆਏ

ਸਨ ਉਸ ਕਾਨਫ਼ਰੰਸ ਵਿਚ ਬਾਪੂ ਜੀ ਨੇ ਜੋ ਪ੍ਰਧਾਨਗੀ ਐਡਰੈਸ ਵੇਲੇ ਲੈਕਚਰ ਕੀਤਾ ਸੀ ਉਸ ਵਿਚ ਕੀਰਤਨ ਬਾਰੇ ਤੇ ਕੀਰਤਨੀਆਂ ਬਾਰੇ ਵਿਸਥਾਰ ਨਾਲ ਬੋਲੇ ਸਨ। ਕੀਰਤਨੀਆਂ ਸੰਗੀਤ ਵਿਚ ਵਿਦਵਾਨ ਹੋਵੇ ਤੇ ਉਚ ਜੀਵਨ ਵਾਲਾ ਹੋਵੇ ਤੇ ਕੀਰਤਨ ਨੂੰ ਇਸ਼ਟ ਸਮਝ ਕੇ ਕੀਤਾ ਜਾਵੇ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਪ੍ਰਗਟ ਗੁਰਾਂ ਦੀ ਦੇਹ ਜਾਣਕੇ ਦਸਾਂ ਪਾਤਸ਼ਾਹੀਆਂ ਦੀ ਹਜ਼ੂਰੀ ਮਹਿਸੂਸ ਕਰਕੇ ਕੀਰਤਨ ਕੀਤਾ ਜਾਵੇ। ਇਤਿਆਦਿਕ ਲੈਕਚਰ ਦਾ ਵਿਸ਼ਾ ਸੀ ਜਿਸਦਾ ਕਿ ਸਰੋਤਿਆਂ ਤੇ ਅਤੇ ਰਾਗੀ ਸਿੰਘਾਂ ਤੇ ਕਾਫ਼ੀ ਅਸਰ ਪਿਆ ਸੀ। (ਸਿੰਘ ਸਭਾ ਸ਼ਤਾਬਦੀ ਕਮੇਟੀ ਨੇ ਕੀਰਤਨ ਸੰਬੰਧੀ ਲੇਖ ਮੁਕਾਬਲੇ ਵਿਚ ਜੋ ਸਾਨੂੰ ਪ੍ਰਥਮ ਇਨਾਮ 1100/- ਰੁ. (ਗਿਆਰਾਂ ਸੌ ਰੁਪਏ) ਦੇ ਕੇ ਨਿਵਾਜਿਆ ਸੀ ਉਹ ਕਰੀਬਨ ਉਸੇ ਲੈਕਚਰ ਦਾ ਵਿਸਥਾਰ ਸੀ) ਇਕ ਵੇਰੀ ਮੇਲਾ ਜੋੜ ਡੇਰਾ ਸਾਹਿਬ ਲਾਹੌਰ ਵਿਖੇ ਬਹੁਤ ਸਾਰੇ ਰਾਗੀ ਜਥਿਆਂ ਨੂੰ ਬੁਲਾਇਆ ਗਿਆ ਉਥੇ ਕੀਰਤਨ ਦਰਬਾਰ ਵਿਚ ਬਾਪੂ ਜੀ ਨੇ ਤਿੰਨ ਸੁਰ ਵਿਚ ਮਾਲ ਸ੍ਰੀ ਰਾਗ ਦਾ ਇਕ ਧਰੁਪਦ ਗਾਂਵਿਆ ਸੀ (ਨੋਟ : ਸ਼ਾਸਤਰੀ ਸੰਗੀਤ ਕਾਰਾਂ ਦਾ ਵਿਚਾਰ ਹੈ ਕਿ ਤਿੰਨ ਸੁਰਾਂ ਦਾ ਕੋਈ ਰਾਗ ਨਹੀਂ ਗਾਇਆ ਜਾ ਸਕਦਾ) ਤਬਲੇ ਦੀ ਸੰਗਤ ਭਾਈ ਅਰਜਨ ਸਿੰਘ ਤਰੰਗੜ ਕਰ ਰਹੇ ਸਨ ਬਹੁਤ ਪ੍ਰਭਾਵ ਪਿਆ। ਵਿਦਵਾਨ ਰਾਗੀ ਤੇ ਰਬਾਬੀ ਉਚੇਚੇ ਤੌਰ ਤੇ ਸੁਣ ਰਹੇ ਸਨ ਸ੍ਰੀ ਹਜ਼ੂਰ ਸਾਹਿਬ ਦੇ ਮਹੰਤ ਬਾਬਾ ਹਜ਼ੂਰਾ ਸਿੰਘ ਜੀ ਜੋ ਕਿ ਬਹੁਤ ਵਡੇ ਵਿਦਵਾਨ ਸੀ ਨੇ ਸ਼ਬਦ ਦੇ ਭੋਗ ਉਪਰ ਸੰਗਤ ਵਿਚ ਖੜੋ ਕੇ ਤਿੰਨ ਚਾਰ ਵਾਰ ਧੰਨ ਭਾਈ ਜਵਾਲਾ ਸਿੰਘ ਆਖ ਕੇ ਸਤਿਕਾਰ ਕੀਤਾ। ਭਾਈ ਗੁਰਮੁਖ ਸਿੰਘ ਫੱਕਰ ਦਾ ਪਿਤਾ ਭਾਈ ਹੀਰਾ ਵਿਦਵਾਨ ਸੀ ਰੀਤ ਦੀ ਅਸਥਾਈ ਅੰਤਰੇ, ਸੰਚਾਰੀ ਤੇ ਆਭੋਗ ਦੇ ਮੁਕਾ ਤੇ ਵਾਹ ਭਾਈ ਜਵਾਲਾ ਸਿੰਘ ਵਾਹ ਭਾਈ ਜਵਾਲਾ ਸਿੰਘ ਪੁਕਾਰ ਰਿਹਾ ਸੀ।

ਉਪਰੋਕਤ ਘਟਨਾਵਾਂ ਲਿਖਣ ਦਾ ਭਾਵ ਹੈ ਕਿ ਬਾਪੂ ਜੀ ਪਾਸ ਪੁਰਾਤਨ ਸ਼ਬਦ ਰੀਤਾਂ ਦਾ ਅਮੋਲਕ ਖਜ਼ਾਨਾ ਸੀ। ਰਿਆਜ਼ ਉਨ੍ਹਾਂ ਨੇ ਬੜਾ ਕੀਤਾ ਸੀ। ਇਸ ਲਈ ਉਹ ਰੀਤਾਂ ਉਨ੍ਹਾਂ ਪਾਸੋਂ ਸੁਣਕੇ ਵਿਦਵਾਨ ਸਰੋਤੇ ਵਾਹਵਾ ਵਾਹਵਾ ਕਰ ਉਠਦੇ ਸਨ। ਉਨ੍ਹਾਂ ਰੀਤਾਂ ਵਿਚੋਂ ਇਕ ਵੇਰਾ ਲਖਨਊ 1949 ਵਿਚ ਨਾਮਧਾਰੀ ਮਹਾਰਾਜ ਬਾਬਾ ਪ੍ਰਤਾਪ ਸਿੰਘ ਜੀ ਨੇ ਇਕ ਸਮਾਗਮ ਵਿਚ ਸਾਡੇ ਪਾਸੋਂ ਕੁਛ ਰੀਤਾਂ ਸੁਣੀਆਂ ਤੇ ਫਿਰ 1955 ਵਿਚ ਦਿੱਲੀ ਕਰੋਲ ਬਾਗ ਸ. ਨਿਰਮਲ ਸਿੰਘ ਦੇ ਘਰ ਉਨ੍ਹਾਂ ਦੇ ਪਿਤਾ ਜੀ ਦੇ ਉਠਾਲੇ ਤੇ ਕੁਛ ਸ਼ਬਦ ਰੀਤਾਂ ਸੁਣੀਆਂ ਅਤੇ ਉਨ੍ਹਾਂ ਨੇ ਹੁਕਮ ਕੀਤਾ ਸੀ ਕਿ ਇਹ ਸਾਰੀਆਂ ਰੀਤਾਂ ਨੁਟੇਸ਼ਨ ਕਰਵਾ ਦੇਵੋ ਉਹ ਆਪਣੇ ਖਰਚ ਤੇ ਪੁਸਤਕ ਛਪਵਾ ਦੇਣਗੇ। ਫਿਰ ਸ੍ਰ: ਪ੍ਰਤਾਪ ਸਿੰਘ ਕੈਰੋਂ ਪੰਜਾਬ ਦੇ ਚੀਫ਼ ਮਨਿਸਟਰ ਜਦੋਂ ਬਣੇ ਤਾਂ ਉਨ੍ਹਾਂ ਦੇ ਇਕ ਨਿਕਟਵਰਤੀ ਸ: ਬਾਬੂ ਸਿੰਘ ਜੀ ਰਾਮਗੜ੍ਹ ਵਾਲੇ ਉਨ੍ਹਾਂ ਨੂੰ ਮਿਲੇ। ਸ੍ਰ: ਪ੍ਰਤਾਪ ਸਿੰਘ ਜੀ ਬਾਪੂ ਜੀ ਦੀ ਸੰਗੀਤ ਕਲਾ ਤੇ ਪੰਥਕ ਸੇਵਾ ਬਾਰੇ ਬਹੁਤ ਚੰਗੀ ਤਰ੍ਹਾਂ ਜਾਣਦੇ ਸਨ। ਉਹਨਾਂ ਦੇ ਪਿਤਾ ਸ੍ਰ: ਨਿਹਾਲ ਸਿੰਘ ਜੀ ਨਾਲ ਬਾਪੂ ਜੀ ਦਾ ਬਹੁਤ ਪਿਆਰ ਨਿਭਿਆ ਸੀ ਸ. ਬਾਬੂ ਸਿੰਘ ਜੀ ਭੀ ਬਾਪੂ ਜੀ ਦੇ ਅਤੀ ਸ਼ਰਧਾਲੂ ਸਰੋਤੇ ਸਨ ਉਥੇ ਕੀਰਤਨ ਬਾਰੇ ਵੀਚਾਰ ਹੋਈ ਸ. ਬਾਬੂ ਸਿੰਘ ਜੀ ਨੇ ਦਸਿਆ ਕਿ ਭਾਈ ਸਾਹਿਬ ਦੇ ਲੜਕੇ ਦਿੱਲੀ ਹੈਨ ਤੇ ਕੀਰਤਨ ਕਰਦੇ ਹੈਨ ਤਾਂ ਸ੍ਰ, ਪ੍ਰਤਾਪ ਸਿੰਘ ਜੀ ਨੇ ਸ. ਬਾਬੂ ਸਿੰਘ ਜੀ ਨੂੰ ਦਿੱਲੀ ਉਚੇਚਾ ਭੇਜਿਆ ਸੀ ਉਨ੍ਹਾਂ ਦਾ ਭੀ ਏਹੋ ਸੰਦੇਸ਼ ਸੀ ਕਿ

ਸ਼ਬਦ ਰੀਤਾਂ ਦੀ ਨੁਟੇਸ਼ਨ ਕਰਵਾ ਦਿੱਤੀ ਜਾਵੇ ਤੇ ਉਹ ਪੰਜਾਬ ਸਰਕਾਰ ਦੇ ਖਰਚੇ ਤੇ ਸੰਗੀਤ ਛਪਵਾ ਦੇਣਗੇ । ਦਿੱਲੀ ਗੁਰਦੁਆਰਾ ਕਮੇਟੀ ਦੇ ਉਸ ਵੇਲੇ ਦੇ ਪ੍ਰਧਾਨ ਸ, ਗਿਆਨ ਸਿੰਘ ਜੀ ਐਬਟਾਬਾਦੀ ਸਨ । ਜਿਹਨਾਂ ਨੇ ਖੁਦ ਬੜੀ ਮੇਹਨਤ ਨਾਲ ਪੁਰਾਤਨ ਸ਼ਬਦ ਰੀਤਾਂ ਇੱਕਤਰ ਕਰਕੇ ਸੰਗੀਤ ਲਿਖਿਆ ਸੀ ਤੇ ਉਹ ਰਾਗੀ ਸਿੰਘਾਂ ਨੂੰ ਵਿਦਵਾਨ ਬਣਿਆ ਵੇਖਣ ਦੇ ਚਾਹਵਾਨ ਸਨ । ਉਨ੍ਹਾਂ ਨੇ ਭੀ ਕਮੇਟੀ ਦੇ ਖਰਚੇ ਤੇ ਸੰਗੀਤ ਛਾਪਣ ਦਾ ਇਕਰਾਰ ਕਰਕੇ ਬਹੁਤ ਪ੍ਰੇਰਨਾ ਕੀਤੀ ਸੀ ਪਰ ਕਈ ਮਜਬੂਰੀਆਂ ਕਾਰਨ ਉਸ ਵੇਲੇ ਇਹ ਕਾਰਜ ਨਹੀਂ ਹੋ ਸਕਿਆ । ਪਟਿਆਲਾ ਯੂਨੀਵਰਸਿਟੀ ਦੇ ਉਦਮ ਨਾਲ ਜਦੋਂ ਡਾਕਟਰ ਤਾਰਨ ਸਿੰਘਜੀ ਜੋ ਕਿ ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ ਦੇ ਮੁਖੀ ਸਨ ਪੁਰਾਣੇ ਪੁਰਾਣੇ ਰਾਗੀ ਤੇ ਪਾਕਿਸਤਾਨ ਦੇ ਕੁਛ ਪੁਰਾਣੇ ਰਬਾਬੀਆਂ ਪਾਸੋਂ ਸ਼ਬਦ ਰੀਤਾਂ ਟੇਪ ਕਰਨ ਲਗੇ ਤਾਂ ਸਤਿਕਾਰ ਯੋਗ ਭਾਈ ਸਾਹਿਬ ਭਾਈ ਸਮੁੰਦ ਸਿੰਘ ਜੀ ਜਿਹਨਾਂ ਨੇ ਬਾਪੂ ਜੀ ਨੂੰ ਬਹੁਤ ਚੰਗੀ ਤਰ੍ਹਾਂ ਸੁਣਿਆ ਹੋਇਆ ਸੀ ਤੇ ਉਹ ਰੀਤਾਂ ਸਾਡੇ ਪਾਸੋਂ ਭੀ ਸੁਣਕੇ ਭਾਈ ਸਾਹਿਬ ਸਾਡੀ ਹੌਸਲਾਅਫ਼ਜ਼ਾਈ ਕਰਦੇ ਰਹਿੰਦੇ ਸਨ ਨੇ ਡਾ: ਤਾਰਨ ਸਿੰਘ ਜੀ ਨੂੰ ਕਿਹਾ ਕਿ ਤੁਹਾਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਰਾਗਾਂ ਦੀਆਂ ਪ੍ਰਾਚੀਨ ਰੀਤਾਂ ਦਾ ਬਹੁਤਾ ਭੰਡਾਰ ਭਾਈ ਜਵਾਲਾ ਸਿੰਘ ਜੀ ਦੇ ਲੜਕਿਆਂ ਪਾਸੋਂ ਮਿਲ ਸਕਦਾ ਹੈ । ਡਾ. ਸਾਹਿਬ ਨੇ ਇਹ ਗਲ ਮੀਟਿੰਗ ਵਿਚ ਦਸੀ ਤਾਂ ਪੂਜਨੀਕ ਭਾਈ ਸਾਹਿਬ ਭਾਈ ਅਰਦਮਨ ਸਿੰਘ ਜੀ ਬਾਗੜੀਆਂ ਵਾਲੇ ਜੋ ਕਿ ਸੰਗੀਤ ਵਿਚ ਖੁੱਦ ਵਿਦਵਾਨ ਸਨ ਉਨ੍ਹਾਂ ਇਸ ਬਾਤ ਦੀ ਪ੍ਰੋੜਤਾ ਕੀਤੀ ਭਾਈ ਸਾਹਿਬ ਜੀ ਨੇ ਪਿਤਾ ਜੀ ਨੂੰ ਭੀ ਰੱਜ ਕੇ ਸੁਣਿਆ ਸੀ ਤੇ ਸਾਡੇ ਪਾਸੋਂ ਭੀ ਕੁਛ ਰੀਤਾਂ ਉਨ੍ਹਾਂ ਨੇ ਟੇਪ ਕੀਤੀਆਂ ਹੋਈਆਂ ਸਨ । ਇਸਤਰ੍ਹਾਂ ਇਸ ਸੰਬੰਧ ਵਿਚ ਬਣੀ ਕਮੇਟੀ ਜਿਸਦੇ ਕਿ ਪ੍ਰਿੰਸੀਪਲ ਜੋਧ ਸਿੰਘ ਜੀ, ਭਾਈ ਸਾਹਿਬ ਬਾਗੜੀਆ ਮਹਾਨ ਗਵਈਏ ਸ. ਸੋਹਣ ਸਿੰਘ ਜੀ ਡਾ. ਅਜੀਤ ਸਿੰਘ ਪੈਂਤਲ ਆਦਿਕ ਮੈਂਬਰ ਸਨ ਉਨ੍ਹਾਂ ਨੇ ਮਤਾ ਪਾਸ ਕਰਕੇ ਸਾਨੂੰ ਪ੍ਰੇਰਨਾ ਕੀਤੀ ਉਨ੍ਹਾਂ ਦੇ ਉਦਮ ਤੇ ਪ੍ਰੇਰਨਾ ਸਦਕਾ ਸਤਿਗੁਰੂ ਨੇ ਇਹ ਸੇਵਾ ਕਰਵਾ ਦਿੱਤੀ ਸੀ । ਗੁਰੂ ਗਰੰਥ ਸਾਹਿਬ ਦੇ ਰਾਗਾਂ ਦੀਆਂ ਕਰੀਬਨ 500 ਰੀਤਾਂ ਦੋ ਜਿਲਦਾ ਵਿਚ ਪੰਜਾਬੀ ਯੂਨੀਵਰਸਿਟੀ ਪਟਿਆਲਾ ਨੇ ਛਪਾ ਦਿੱਤੀਆਂ ਪੁਸਤਕ ਦਾ ਨਾਮ 'ਗੁਰਬਾਣੀ ਸੰਗੀਤ ਪ੍ਰਾਚੀਨ ਰੀਤ ਰਤਨਾਵਲੀ' ਰਖਿਆ । 1980 ਦੀਆਂ ਸਰਵੋਤਮ ਪੁਸਤਕਾਂ ਵਿਚੋਂ ਚੁਣੀ ਗਈ ਸੀ । ਯੂਨਾਈਟਿਡ ਸਟੇ-ਟਸ ਲਾਇਬ੍ਰੇਰੀ ਆਫ਼ ਕਾਂਗਰਸ ਇਨ ਵਾਸ਼ਿੰਗਟਨ ਨੇ ਉਹ ਪੁਸਤਕ ਮੰਗਵਾਕੇ ਆਪਣੀ ਲਾਇਬ੍ਰੇਰੀ ਵਿਚ ਰਖੀ ਅਤੇ ਸਾਨੂੰ ਪ੍ਰਸੰਸਾ ਪੱਤਰ ਭੀ ਭੇਜਿਆ ਸੀ । ਭਾਸ਼ਾ ਵਿਭਾਗ ਵਲੋਂ, ਪੰਜਾਬ ਸਰਕਾਰ ਤੇ ਦਿੱਲੀ ਗੁਰਦੁਆਰਾ ਕਮੇਟੀ ਵਲੋਂ ਤੇ ਹੋਰ ਕੁਛ ਸੁਸਾਇਟੀਆਂ ਵਲੋਂ ਸੇਵਕਾਂ ਨੂੰ ਸਤਿਕਾਰ ਦੇਕੇ ਨਿਵਾਜਿਆ ਗਿਆ ਸੀ । ਦੇਸ਼ ਦੇ ਮਹਾਨ ਵਿਦਵਾਨ ਸੰਗੀਤਕਾਰ ਬੋਦੀ ਦਲੀਪ ਰਾਉ ਜੀ ਤੇ ਸਿਤਾਰ ਦੇ ਮਹਾਨ ਕੱਲਾਕਾਰ ਉਸਤਾਦ ਵਿਲੈਤਖ਼ਾਨ ਨੇ ਇਕ ਦੋ ਸਮਾਗਮਾਂ ਵਿਚ ਇਹ ਰੀਤਾਂ ਸੁਣੀਆ ਤੇ ਉਹਨਾਂ ਨੇ ਸਾਡੀ ਹੌਸਲਾ ਅਫ਼ਜ਼ਾਈ ਵਜੋਂ ਜੋ ਕੁਛ ਸ਼ਬਦ ਲਿਖੇ ਉਹ ਭੀ ਉਸ ਪੁਸਤਕ ਵਿਚ ਦਰਜ ਕੀਤੇ ਗਏ ਹੈਨ । ਦਿੱਲੀ ਕਮਾਨੀ ਹਾਲ ਵਿਚ ਹੋਏ ਕੀਰਤਨ ਦਰਬਾਰ ਵਿਚ ਭੀ ਸਾਨੂੰ ਪ੍ਰਥਮ ਇਨਾਮ ਪ੍ਰਾਪਤ ਹੋਇਆ ਸੀ ਤੇ ਦੂਜੀ ਵਾਰ ਰਾਸ਼ਟਰਪਤੀ ਸ੍ਰੀ ਮਾਨ ਗਿਆਨੀ ਜ਼ੈਲ ਸਿੰਘ ਜੀ ਪਾਸੋਂ ਇਹਨਾਂ ਸ਼ਬਦ ਰੀਤਾਂ

ਦਾ ਸਦਕਾ ਸਿਰਪਾਓ ਪ੍ਰਾਪਤ ਹੋਇਆ ਸੀ। ਉਪਰੋਕਤ ਜੋ ਲਿਖਿਆ ਹੈ ਉਹ ਆਪਣਾ ਬਾਪੂ ਹੋਣ ਦੀ ਅਪਣੱਤ ਕਰਕੇ ਨਹੀਂ ਲਿਖਿਆ ਬਲਕਿ ਬਹੁਤ ਸਾਰੇ ਬਜ਼ੁਰਗਾਂ ਪਾਸੋਂ ਸੁਣ, ਕੇ ਬਾਪੂ ਜੀ ਦੀਆਂ ਹੱਥ ਲਿਖੀਆਂ ਡਾਇਰੀਆਂ ਪੜ੍ਹਕੇ ਅਤੇ ਕੁਝ ਸਮਾਂ ਦੇਖ ਸੁਣਕੇ ਤੇ ਉਨ੍ਹਾਂ ਹੀ ਸ਼ਬਦ ਰੀਤਾਂ ਦਾ ਸਦਕਾ ਪ੍ਰਾਪਤ ਹੋਏ ਸਾਨੂੰ ਸਤਿਕਾਰ ਆਦਿਕ ਘਟਨਾਵਾਂ ਨਾਲ ਪ੍ਰਭਾ-ਵਤ ਹੋ ਕੇ ਅਸੀਂ ਇਹ ਫ਼ਖਰ ਕਰ ਸਕਦੇ ਹਾਂ ਕਿ ਸਾਡਾ ਬਾਪੂ ਰੱਬੀ ਮੇਹਰ ਦਾ ਸਦਕਾ ਬਹੁਤ ਵੱਡਾ ਰਾਗੀ ਸੀ।

## ਰਸਿਕ ਵੈਰਾਗੀ

ਵਿਦਵਾਨਾਂ ਦੀ ਅਤੇ ਬੰਦਗੀ ਵਾਲੇ ਸਾਧੂਆਂ ਦੀ ਸੰਗਤ ਅਤੇ ਸੇਵਾ ਦੇ ਚਾਉ ਵਾਲੀ ਬਿਰਤੀ ਬਾਪੂ ਜੀ ਨੂੰ ਪਿਤਾ ਪੁਰਖੀ ਵਿਰਸੇ ਵਿਚ ਭੀ ਮਿਲੀ ਹੋਈ ਸੀ ਤੇ "ਪੂਰਬ ਕਰਮ ਅੰਕੁਰ ਜਬ ਪ੍ਰਗਟੇ ਭੇਟਿਓ ਪੁਰਖ ਰਸਿਕ ਬੈਰਾਗੀ" ਦੇ ਮਹਾਂਵਾਕ ਅਨੁਸਾਰ ਪੂਰਬਲੇ ਕਿਸੇ ਚੰਗੇ ਕਰਮਾਂ ਦਾ ਫਲ ਬਚਪਨ ਤੋਂ ਹੀ ਬਾਪੂ ਜੀ ਨੂੰ ਬ੍ਰਹਮ ਗਿਆਨਤਾ ਦੀ ਅਵਸਥਾ ਵਾਲੇ ਮਹਾਂਪੁਰਸ਼ਾਂ ਦੇ ਦਰਸ਼ਨਾਂ ਦਾ ਸੁਭਾਗ ਮਿਲਿਆ ਤੇ ਉਨ੍ਹਾਂ ਦੀਆਂ ਪੂਰਨ ਖੁਸ਼ੀਆਂ ਪ੍ਰਾਪਤ ਹੋਈਆਂ ਸਨ। ਬਾਪੂ ਜੀ ਅੰਦਰ ਉਨ੍ਹਾਂ ਦੇ ਪਿਤਾ ਸਾਡੇ ਬਾਬਾ ਦੇਵਾ ਸਿੰਘ ਜੀ ਤੇ ਪੜਦਾਦਾ ਭਾਈ ਟਹਿਲ ਸਿੰਘ ਜੀ ਵਲੋਂ ਖ਼ੂਨ ਵਿਚ ਆਈ ਸਿਫ਼ਤ ਤਾਂ ਸੀ ਹੀ ਉਨ੍ਹਾਂ ਨੂੰ ਹੋਰ ਭੀ ਸੰਗਤ ਉਤਮ ਪੁਰਸ਼ਾਂ ਦੀ ਨਸੀਬ ਹੋਈ ਸੀ। ਉਨ੍ਹਾਂ ਦੇ ਦੋਨੋਂ ਉਸਤਾਦ ਬਾਬਾ ਸਰਧਾ ਸਿੰਘ ਜੀ ਤੇ ਬਾਬਾ ਵਸਾਵਾ ਸਿੰਘ ਜੀ ਸੰਤ ਕੀਰਤਨੀਏ ਸਨ ਸਿੰਧ ਸੱਖਰ ਦੇ ਉਦਾਸੀ ਮਹੰਤ ਊਧੋ ਦਾਸ ਜਿਨ੍ਹਾਂ ਪਾਸ ਬਾਪੂ ਜੀ ਕੁਛ ਸਮਾਂ ਟਿਕੇ ਬਹੁਤ ਉਤਮ ਪੁਰਸ਼ ਸਨ ਰਤੋਕੇ ਮੁਠਿਆਂਵਾਲੇ ਦੇ ਮਹੰਤ ਸੰਤ ਮੋਹਰ ਸਿੰਘ ਜੀ ਪੂਰਨ ਬ੍ਰਹਮ ਗਿਆਨੀ ਸੀ। ਸਿੱਖ ਰਾਜ ਦੇ ਅੰਤ ਸਮੇਂ ਸਿੱਖ ਬੁਰਛਾਗਰਦੀ ਦੇ ਨਤੀਜੇ ਵਜੋਂ ਡੋਗਰਿਆਂ ਦੀ ਸਾਜ਼ਸ਼ ਨਾਲ ਸਿੱਖ ਫੌਜਾਂ ਹਥੋਂ ਹੀ ਬਾਬਾ ਵੀਰ ਸਿੰਘ ਜੀ ਪੂਰਨ ਸੰਤ ਸ਼ਹੀਦ ਹੋਏ ਸਨ। ਸ਼ਾਹ ਮੁਹਮੰਦ ਨੇ ਵੀ ਮਾਰਨਵਾਲਿਆਂ ਬਾਰੇ ਸ਼ਬਦ ਲਿਖੇ ਹੈਨ "ਵੀਰ ਸਿੰਘ ਜੀ ਜਹੇ ਅਸਾਂ ਮਾਰ ਛਡੇ ਨਾ ਕੋਈ ਛਡਿਆ ਸਾਧ ਤੇ ਸੰਤ ਮੀਆਂ" ਸੰਤ ਮੋਹਰ ਸਿੰਘ ਜੀ ਨੂੰ ਆਤਮਕ ਰੰਗ ਬਾਬਾ ਵੀਰ ਸਿੰਘ ਜੀ ਦੀ ਸੰਗਤ ਨਾਲ ਲਗਾ ਸੀ ਤੇ ਉਸ ਭਿਆਨਕ ਸਾਕੇ ਨੂੰ ਉਨ੍ਹਾਂ ਅਖੀਂ ਡਿਠਾ ਸੀ। ਬਾਪੂ ਜੀ ਕਰੀਬਨ 20-22 ਸਾਲ ਦੇ ਹੋਣਗੇ ਤੇ ਬਾਬਾ ਮੋਹਰ ਸਿੰਘ ਜੀ ਉਸ ਵਕਤ 115-16 ਸਾਲ ਦੀ ਉਮਰ ਦੇ ਸਨ। ਬਾਬਾ ਮੋਹਰ ਸਿੰਘ ਦੇ ਪਾਸੋਂ ਬਾਬਾ ਵੀਰ ਸਿੰਘ ਜੀ ਦੀਆਂ ਅਜ਼ਮਤਾਂ ਬਰਕਤਾਂ ਦੇ ਬਚਨ ਤੇ ਸ਼ਹੀਦੀ ਸਾਕੇ ਬਾਰੇ ਸੁਣੇ ਹੋਏ ਬਚਨ ਬਾਪੂ ਜੀ ਕਈ ਦੀਵਾਨਾਂ ਵਿਚ ਸੁਣਾਇਆ ਕਰਦੇ ਸਨ ਇਕ ਦਿਨ ਬਾਪੂ ਜੀ ਨੂੰ ਤੇਜ਼ ਬੁਖ਼ਾਰ ਹੋਇਆ ਸੋਦਰ ਦੀ ਚੌਂਕੀ ਤੇ ਨਾ ਹਾਜ਼ਰ ਹੋ ਸਕੇ। ਬਾਬਾ ਜੀ ਨੂੰ ਬੁਖ਼ਾਰ ਦਾ ਪਤਾ ਲਗਾ ਆਪ ਉਸ ਕੋਠੇ ਵਿਚ ਆਏ ਜਿਸ ਅੰਦਰ ਮੰਜੇ ਤੇ ਬਾਪੂ ਜੀ ਬੇਸੁਧ ਪਏ ਸਨ ਮੰਜੇ ਉਪਰ ਹੀ ਬੈਠਕੇ ਬਾਪੂ ਜੀ ਦੇ ਸਰੀਰ ਤੇ ਹੱਥ ਫੇਰਦੇ ਇਹ ਬਚਨ ਕਰਨ ਲਗੇ ਕਿ ਐ ਧਰਮਰਾਜ ਦਿਆ ਪੁਤਰਾ (ਬੁਖ਼ਾਰਾ) ਤੈਨੂੰ ਕੋਈ ਹੋਰ ਥਾਂ ਨਹੀਂ ਲੱਭੀ ਅਸੀਂ ਜਵਾਲਾ ਸਿੰਘ ਪਾਸੋਂ ਕੀਰਤਨ ਸੁਣਨਾ ਹੈ ਜਾਹ ਇਥੋਂ ਚਲਾ ਜਾਹ। ਬਾਪੂ ਜੀ ਨੇ ਦਸਿਆ ਕਿ ਕੁੱਛ ਮਿੰਟਾਂ ਵਿਚ ਬੁਖ਼ਾਰ ਉਤਰ ਗਿਆ। ਦਸਤਾਰ ਸਜਾਕੇ ਦੀਵਾਨ

ਵਿਚ ਜਾ ਕੇ ਕੀਰਤਨ ਕੀਤਾ। ਇਸਤਰ੍ਹਾਂ ਦੀਆਂ ਅਜ਼ਮਤਾਂ ਬਰਕਤਾਂ ਵਾਲੇ ਮਹਾਂਪੁਰਖ ਬਾਬਾ ਮੋਹਰ ਸਿੰਘ ਜੀ ਦੀ ਖੁਸ਼ੀਆ ਬਾਪੂ ਜੀ ਨੂੰ ਮਿਲੀਆਂ ਸੀ।

ਵੱਡੀ ਸਰਹਾਲੀ ਜ਼ਿਲਾ ਅੰਮ੍ਰਿਤਸਰ ਦੇ ਬਾਬਾ ਰਾਮ ਸਿੰਘ ਜੀ ਨਿਹੰਗ ਬਾਣੇ ਵਿਚ ਬਹੁਤ ਜਪੀ ਤਪੀ ਗ੍ਰਹਿਸਤੀ ਸੰਤ ਸਨ। ਬਾਪੂ ਜੀ ਪਾਸੋਂ ਕੀਰਤਨ ਸੁਣਕੇ ਇਤਨੇ ਪ੍ਰਸੰਨ ਹੋਏ ਕਿ ਬਹੁਤ ਜ਼ਿਆਦਾ ਵਕਤ ਬਾਪੂ ਜੀ ਨੂੰ ਆਪਣੇ ਪਾਸ ਹੀ ਟਿਕਾਉਣ ਲਗ ਪਏ। ਸੰਗਤ ਵਿਚ ਕਈ ਵਾਰ ਇਹ ਬਚਨ ਕਰਨਾ ਕਿ ਅਸੀਂ ਭਾਈ ਜਵਾਲਾ ਸਿੰਘ ਨੂੰ ਸਦਾ ਪਾਸ ਰਖਕੇ ਕੀਰਤਨ ਸੁਣਿਆ ਕਰਨਾ ਹੈ ਉਨ੍ਹਾਂ ਦੇ ਸਰੀਰ ਛੱਡਣ ਸਮੇਂ ਬਾਪੂ ਜੀ ਉਥੇ ਹੀ ਸਨ ਅੰਤ ਵੇਲੇ ਉਨ੍ਹਾਂ ਨੇ ਆਪਣੇ ਨਿਕਟਵਰਤੀ ਗੁਰਸਿਖਾਂ ਦੇ ਕਈ ਸਵਾਲਾਂ ਦੇ ਅਦਭੁਤ ਉਤਰ ਦਿਤੇ ਬਾਪੂ ਜੀ ਦੇ ਸਾਥੀ ਬਾਣੀਏ ਦੇ ਭਾਈ ਟਹਿਲ ਸਿੰਘ ਨੇ ਪੁਛਿਆ ਕਿ ਮਹਾਰਾਜ ਜੀ ਆਪ ਤਾਂ ਭਾਈ ਜਵਾਲਾ ਸਿੰਘ ਨੂੰ ਸਦਾ ਪਾਸ ਰਖਕੇ ਕੀਰਤਨ ਸੁਣਨ ਦਾ ਇਕਰਾਰ ਕਰਦੇ ਸੀ ਤੇ ਹੁਣ ਆਪ ਹੀ ਵਿਛੋੜਾ ਦੇ ਚਲੇ ਹੋ ਤਾਂ ਬਾਬਾ ਰਾਮ ਸਿੰਘ ਜੀ ਨੇ ਉਤਰ ਦਿੱਤਾ ਕਿ ਟਹਿਲ ਸਿੰਘਾ ਅਸੀਂ ਕੋਈ ਮਰਨ ਲਗੇ ਹਾਂ ਦੇਹਾਂ ਦਾ ਹੀ ਓਲ੍ਹਾ ਹੈ ਜਿਥੇ ਭੀ ਜਵਾਲਾ ਸਿੰਘ ਕੀਰਤਨ ਕਰੇਗਾ ਉਥੇ ਹੀ ਅਸੀਂ ਸੁਣਦੇ ਰਹਿਣਾ ਹੈ। ਰਿਖੀਕੇਸ਼ ਵਾਲੇ ਪੂਰਨ ਵਿਰਕੱਤ ਸੰਤ ਈਸ਼ਰ ਸਿੰਘ ਜੀ ਤੇ ਲੋਪੋਕੇ ਜ਼ਿਲਾ ਫਿਰੋਜ਼ਪੁਰ ਦੇ ਸੰਤ ਕ੍ਰਿਪਾਲ ਸਿੰਘ, ਵਿਰਕਤ ਦੋਨੋ ਹਮ ਸਹਿਰੀ ਮਿਤਰ ਸਨ ਸੰਤ ਕ੍ਰਿਪਾਲ ਸਿੰਘ ਨੇ ਬਾਪੂ ਜੀ ਦਾ ਕੀਰਤਨ ਸੁਣਿਆ ਸੀ ਤੇ ਇਕ ਵਾਰੀ ਰਿਸ਼ੀਕੇਸ਼ ਭੀ ਕੀਰਤਨ ਲਈ ਬੁਲਾਇਆ। ਉਥੇ ਹੋਰ ਭੀ ਬਹੁਤ ਬੰਦਗੀ ਵਾਲੇ ਸਾਧੂ ਆਏ ਹੋਏ ਸਨ ਸਾਰੀ ਸੰਤ ਮੰਡਲੀ ਨੇ ਸਮਾਧੀਆਂ ਇਸਥਿਤ ਕੀਰਤਨ ਸੁਣਿਆ। ਸੰਗਤ ਵਲੋਂ ਸ਼ਬਦ ਭੇਟ ਆਉਣੀ ਸ਼ੁਰੂ ਹੋਈ ਤਾਂ ਬਾਪੂ ਜੀ ਦੇ ਮੂੰਹੋਂ ਰੱਬੀ ਪ੍ਰੇਰਨਾ ਨਾਲ ਇਹ ਬਚਨ ਆਖਿਆ ਗਿਆ ਕਿ ਅਸੀਂ ਇਨ੍ਹਾਂ ਵਿਰਕਤਾਂ ਦੇ ਬੁਲਾਵੇ ਤੇ ਇਥੇ ਆਏ ਹਾਂ ਸੋ ਜੇਕਰ ਇਹਨਾਂ ਪਾਸ ਦੁਨਆਵੀ ਧਨ ਹੈ ਤਾਂ ਉਹ ਸਾਨੂੰ ਦੇ ਦੇਣ ਜੇ ਉਹ ਨਹੀਂ ਤਾਂ ਜੋ ਇਨ੍ਹਾਂ ਪਾਸ ਹੈ ਉਹ ਸਾਨੂੰ ਦੇ ਦੇਣ ਸਾਰੀ ਸੰਤ ਮੰਡਲੀ ਉਪਰ ਇਸ ਬਚਨ ਦਾ ਅਲੌਕਿਕ ਅਸਰ ਹੋਇਆ ਕੀਰਤਨ ਤੋਂ ਪਿਛੋਂ ਸੰਤ ਈਸ਼ਰ ਸਿੰਘ ਜੀ ਤੇ ਸੰਤ ਕ੍ਰਿਪਾਲ ਸਿੰਘ ਜੀ ਆਦਿਕ ਵਿਰਕਤ ਮਹਾਂਪੁਰਖਾਂ ਨੇ ਬਾਪੂ ਜੀ ਨੂੰ ਜੱਫੀ ਵਿਚ ਲੈਕੇ ਬਹੁਤ ਹੀ ਖੁਸੀਆਂ ਬਖਸ਼ੀਆਂ ਕੁਛ ਦਿਨ ਉਥੇ ਹੋਰ ਕੀਰਤਨ ਕਰਕੇ ਮਹਾਂਪੁਰਖਾਂ ਦੀ ਕ੍ਰਿਪਾ ਦ੍ਰਿਸ਼ਟੀ ਪ੍ਰਾਪਤ ਕੀਤੀ।

ਬਾਪੂ ਜੀ ਇਹ ਕਿਹਾ ਕਰਦੇ ਸਨ ਕਿ ਪੂਰਨ ਸੰਤ ਤਾਂ ਸਤਿਗੁਰੂ ਜੀ ਆਪ ਹੀ ਹੈਨ ਤੇ ਹੁਣ ਪੂਰਨ ਸੰਤ ਧੰਨ ਸ੍ਰੀ ਗੁਰੂ ਗਰੰਥ ਸਾਹਿਬ ਜੀ ਹੈਨ ਕੋਈ ਮਨੁਖ ਪੂਰਨ ਨਹੀਂ ਹੋ ਸਕਦਾ ਜੋ ਮਹਾਂਪੁਰਖ ਪੂਰਨਤਾ ਦੇ ਨੇੜੇ ਪੁਜੇ ਹੋਏ ਹੈਨ ਉਹ ਭੀ "ਅਜੈ ਸੁ ਨਾਉ ਸਮੁੰਦ ਮਹਿ" ਸਮਝਦੇ ਹੋਏ ਨਿਰਮਾਣਤਾ ਵਿਚ ਹੀ ਰਹਿੰਦੇ ਹੈਨ ਇਦਾਂ ਦੇ ਮਹਾਂਪੁਰਖਾਂ ਉਪਰ ਹੀ ਬਾਪੂ ਜੀ ਦੀ ਸ਼ਰਧਾ ਹੁੰਦੀ ਸੀ ਅਤੇ ਐਸੇ ਮਹਾਤਮਾਂ ਦਾ ਅਸਲ ਭੋਜਨ ਕੀਰਤਨ ਹੀ ਹੁੰਦਾ ਹੈ। ਸੰਤ ਬਾਬਾ ਸ਼ਾਮ ਸਿੰਘ ਜੀ ਅੰਮ੍ਰਿਤਸਰ ਵਾਲੇ ਖੁਦ ਸਿਰੰਦੇ ਨਾਲ ਸ੍ਰੀ ਹਰਿਮੰਦਰ ਸਾਹਿਬ ਤੇ ਤ੍ਰੈਪਹਿਰੇ ਦਾ ਕੀਰਤਨ ਜੀਵਨ ਪ੍ਰਯੰਤ ਕਰਦੇ ਰਹੇ ਹੈਨ ਉਹ ਗੁਰਮਤ ਸੰਗੀਤ ਦੇ ਬਹੁਤ ਚੋਟੀ ਦੇ ਵਿਦਵਾਨ ਸਨ ਆਤਮਿਕ ਤੌਰ ਤੇ ਬਹੁਤ ਉਚੀ ਪਵਿੱਤਰ ਆਤਮਾਂ ਵਾਲੇ ਮਹਾਂਪੁਰਖ ਸਨ ਤੇ ਸ਼ਬਦ ਰੀਤ ਨੂੰ ਸਤਿਗੁਰੂ ਸਾਹਿਬਾਨ ਦੀ ਚਲਾਈ ਰੀਤੀ ਮੁਤਾਬਕ ਖੁਦ ਗਾਂਵਦੇ ਤੇ

ਸੁਣਕੇ ਭੀ ਅਤਿਅੰਤ ਪ੍ਰਸੰਨ ਹੁੰਦੇ। ਜਦੋਂ ਭੀ ਬਾਪੂ ਜੀ ਨੂੰ ਸ੍ਰੀ ਅੰਮ੍ਰਿਤਸਰ ਜਾਣ ਦਾ ਮੌਕਾ ਮਿਲਦਾ ਉਹ ਸੰਤ ਬਾਬਾ ਸ਼ਾਮ ਸਿੰਘ ਜੀ ਦੇ ਦਰਸ਼ਨ ਭੀ ਜ਼ਰੂਰ ਕਰਦੇ ਤੇ ਬਾਬਾ ਸ਼ਾਮ ਸਿੰਘ ਜੀ ਬਾਪੂ ਜੀ ਪਾਸੋਂ ਤ੍ਰੈ ਪੈਹਰੇ ਦਾ ਕੀਰਤਨ ਕਰਵਾਕੇ ਸੁਣਕੇ ਅਤੀ ਕ੍ਰਿਪਾ ਦ੍ਰਿਸ਼ਟੀ ਕਰਿਆ ਕਰਦੇ ਸਨ। ਆਪਣੇ ਡੇਰੇ ਭੀ ਅਕਸਰ ਕੀਰਤਨ ਬਾਪੂ ਜੀ ਪਾਸੋਂ ਸ੍ਰਵਨ ਕਰਕੇ ਬਿਅੰਤ ਖੁਸ਼ੀਆਂ ਬਖਸ਼ਦੇ ਰਹਿੰਦੇ ਸਨ।

ਸੰਤ ਕਪੂਰ ਸਿੰਘ ਜੀ ਨਿਰਬਾਣ (ਚਾਹਵਾਲੇ) ਬਹੁਤ ਕਰਣੀ ਵਾਲੇ ਵਿਰੱਕਤ ਸਾਧੂ ਸਨ ਉਨ੍ਹਾਂ ਨੇ ਬਹੁਤ ਵਾਰੀ ਕੀਰਤਨ ਸੁਣਿਆ ਤੇ ਖੁਸ਼ੀਆਂ ਬਖਸ਼ੀਆਂ ਸਨ ਉਨ੍ਹਾਂ ਪਾਸੋਂ ਵਰੋਸਾਏ ਹੋਏ ਸੰਤ ਪ੍ਰਤੀਮ ਸਿੰਘ ਜੀ ਤੇ ਸੰਤ ਸੁੰਦਰ ਸਿੰਘ ਜੀ (ਚਾਹ ਵਾਲੇ) ਬਹੁਤ ਤਪ-ਸਵੀ ਸਾਧੂ ਤੇ ਸ਼ਬਦ ਕੀਰਤਨ ਦੇ ਆਸ਼ਕ ਸਨ ਬਾਪੂ ਜੀ ਨਾਲ ਉਨ੍ਹਾਂ ਦੇ ਪਿਆਰ ਸਤਿਕਾਰ ਦਾ ਨਕਸ਼ਾ ਸਾਨੂੰ ਦੇਖਣ ਦਾ ਮੌਕਾ ਮਿਲਿਆ।

ਸੰਤ ਅਤਰ ਸਿੰਘ ਜੀ ਮਸਤੂਆਣੇ ਵਾਲੇ ਮਹਾਨ ਪਵਿੱਤਰ ਆਤਮਾ ਸਨ ਆਪ ਤਾਂ ਸਿਧੀਆਂ ਮਲਵਈ ਧਾਰਨਾ ਤੇ ਕੀਰਤਨ ਕਰਿਆ ਕਰਦੇ ਸੀ ਪਰ ਪਹਿਲੀ ਵਾਰੀ ਜਦੋਂ ਬਾਪੂ ਜੀ ਪਾਸੋਂ ਰਾਗਾਂ ਵਿਚ ਕੀਰਤਨ ਸੁਣਿਆ ਤਾਂ ਅਤਿਅੰਤ ਪ੍ਰਸੰਨ ਹੋਏ ਕੀਰਤਨ ਉਪ-ਰੰਤ ਬਾਪੂ ਜੀ ਨੂੰ ਪਿਆਰ ਗਲਵਕੜੀ ਵਿਚ ਲੈਕੇ ਕਿਹਾ ਕਿ ਮੇਰਾ ਮਨ ਬਣਿਆ ਹੈ ਕਿ ਮਸਤੂਆਣੇ ਇਕ ਵਿਦਿਆਲਾ ਖੋਹਲ ਦਿੱਤਾ ਜਾਵੇ ਤੇ ਇਹ ਰੀਤਾਂ ਉਥੇ ਤੁਸੀਂ ਵਿਦਿਆ-ਰਥੀਆਂ ਨੂੰ ਸਿਖਾਵੋ। ਇਸਤਰ੍ਹਾਂ ਬਾਪੂ ਜੀ ਨੂੰ ਉਚ ਕੋਟੀ ਦੇ ਮਹਾਂਪੁਰਖਾਂ ਦੀ ਸੰਗਤ ਤੇ ਉਨ੍ਹਾਂ ਦੀਆਂ ਅਸੀਸਾਂ ਦੀ ਬਰਕਤ ਨਾਲ ਆਤਮਿਕ ਰੰਗ ਲਗਾ ਸੀ ਤੇ ਜੀਵਨ ਭਰ ਕੀਰ-ਤਨ ਨੂੰ ਭਗਤੀ ਜਾਣਕੇ ਕੀਤਾ ਸੀ। ਕੀਰਤਨ ਤੋਂ ਇਲਾਵਾ ਉਹ ਰੋਜ਼ਾਨਾ ਬੇਅੰਤ ਬਾਣੀਆਂ ਦਾ ਨਿਤਨੇਮ ਤੇ ਬਿਅੰਤ ਸਿਮਰਨ ਭੀ ਕਰਦੇ ਰਹਿੰਦੇ ਸਨ ਇਸੇ ਦਾ ਸਦਕਾ ਜੋ ਉਨ੍ਹਾਂ ਦੇ ਸਮਕਾਲੀ ਸਮੇਂ ਦੇ ਬੰਦਗੀ ਵਾਲੇ ਮਹਾਂਪੁਰਸ਼ ਸਨ ਉਨ੍ਹਾਂ ਨਾਲ ਪ੍ਰਸਪਰ ਅਤੀ ਪਿਆਰ ਸਤਿਕਾਰ ਵਾਲਾ ਵਰਤਾਵ ਨਿਭਿਆ ਸੀ। ਉਨ੍ਹਾਂ ਵਿਚੋਂ ਕੁਛ ਮਹਾਂਪੁਰਸ਼ਾਂ ਦੇ ਨਾਮ ਹੀ ਇਥੇ ਦਰਜ ਕਰ ਦਿੰਦੇ ਹਾਂ ਉਨ੍ਹਾਂ ਨਾਲ ਪ੍ਰਸਪਰ ਪਿਆਰ ਮਿਲਣੀਆਂ ਦੇ ਜ਼ਿਕਰ ਤਾਂ ਬਹੁਤ ਲੰਮੇ ਹੈਨ। ਸੰਤ ਖੜਕ ਸਿੰਘ ਜੀ ਦਮਦਮਾ ਸਾਹਿਬ ਠੱਠਾ ਵਾਲੇ, 'ਸੰਤ ਭਾਗ ਸਿੰਘ ਜੀ, ਸੰਤ ਪ੍ਰੇਮ ਸਿੰਘ ਜੀ ਮੁਰਾਲੇ ਵਾਲੇ, ਸੰਤ ਹਰਿਨਾਮ ਸਿੰਘ ਜੀ ਜਿਆਣ ਦੁਆਬੇ ਵਾਲੇ, ਸੰਤ ਹਰੀ ਸਿੰਘ ਜੀ ਕਹਾਰਪੁਰੀਏ, ਸੰਤ ਬਾਬਾ ਧੰਨਾ ਸਿੰਘ ਜੀ ਮੋਨੀ ਮਹਾਂ ਮਸਤ ਲੋਪੋਕੇ, ਸੰਤ ਮਾਤਾ ਹਰਿ ਕੌਰ ਜੀ ਲੋਪੋਕੇ, ਨਿਹੰਗ ਸ਼ਿੰਘ ਬਾਬਾ ਸੋਹਣ ਸਿੰਘ ਜੀ ਸੁਰ ਸਿੰਘ, ਬਾਬਾ ਜਵੰਦ ਸਿੰਘ ਜੀ ਠੱਠਾ ਜ਼ਿਲਾ ਅੰਮ੍ਰਿਤਸਰ, ਬਾਬਾ ਸਾਧੂ ਸਿੰਘ ਜੀ ਨਿਹੰਗ ਸ਼ਹੀਦਬਾਗ ਅਨੰਦਪੁਰ ਸਾਹਿਬ, ਬਾਬਾ ਬਿਸ਼ਨ ਸਿੰਘ ਜੀ ਬਾਬਾ ਬਕਾਲਾ, ਬਾਬਾ ਮਿਤ ਸਿੰਘ ਜੀ ਹਜ਼ੂਰ ਸਾਹਿਬ, ਸੰਤ ਮੱਘਰ ਸਿੰਘ ਜੀ ਰਾਮਗੜ੍ਹ ਜ਼ਿਲਾ ਫਿਰੋਜ਼ਪੁਰ, ਦੇਸ਼ ਭਗਤ ਸੰਤ ਬਾਬਾ ਵਿਸਾਖਾ ਸਿੰਘ ਜੀ, ਸੰਤ ਵਿਸਨੂੰ ਜੀ ਤੇ ਸੰਤ ਨਾਥ ਜੀ ਕੰਬੋਆ ਘੜਕੇ ਚੰਬੇ ਜ਼ਿਲਾ ਅੰਮ੍ਰਿਤਸਰ ਇਤਿਆਦਿ ਬਾਬਾ ਹਰਨਾਮ ਸਿੰਘ ਮੁਠਿਆਂ ਵਾਲੇ ਸੰਤ ਜੁਵਾਲਾ ਸਿੰਘ ਜੀ ਹਰਖੋਵਾਲ ਵਾਲੇ ਸੰਤ ਗੁਰਬਖਸ਼ ਸਿੰਘ ਜਬੋਵਾਲ ਵਾਲੇ ਸੰਤ ਬਾਬਾ ਕਰਤਾਰ ਸਿੰਘ ਜੀ ਜਿਹਨਾਂ ਨੇ ਬਿਅੰਤ ਗੁਰਧਾਮਾਂ ਦੀ ਸੇਵਾ ਕਰਵਾਈ ਹੈ ਤੇ ਹੁਣ ਤੱਕ ਕਰਵਾ ਰਹੇ ਹੈਨ ਨੇ ਕੁਝ ਸਮਾਂ ਬਾਪੂ

ਜੀ ਪਾਸੋਂ ਕੀਰਤਨ ਭੀ ਸਿਖਿਆ ਸੀ ਤੇ ਉਹਨਾਂ ਦੇ ਤਾਂ ਨੇਤਰ ਅਜੇ ਤਕ ਬਾਪੂ ਜੀ ਨੂੰ ਯਾਦ ਕਰਕੇ ਸਜਲ ਹੋ ਜਾਂਦੇ ਹੈਨ।

ਭਾਈ ਸਾਹਿਬ ਭਾਈ ਰਣਧੀਰ ਸਿੰਘ ਜੀ ਨੂੰ ਜਦੋਂ ਕੀਰਤਨ ਸੁਣਨ ਦਾ ਸਮਾਂ ਮਿਲਦਾ ਤਾਂ ਵਜਦ ਵਿਚ ਆਕੇ ਆਪਣੇ ਹੱਥਾਂ ਵਿਚ ਪਾਏ ਮੋਟੇ ਕੜੇ ਹੀ ਛੈਣਿਆਂ ਦੀ ਤਰ੍ਹਾਂ ਵਜਾਉਣ ਲਗ ਪੈਂਦੇ ਸਨ। ਸੰਤ ਗਿਆਨੀ ਸੁੰਦਰ ਸਿੰਘ ਜੀ ਭਿੰਡਰਾਂਵਾਲੇ ਜੋ ਉਚ ਕਰਨੀ ਦੇ ਮਾਲਕ ਤੇ ਵਿਦਵਾਨ ਭੀ ਬੜੇ ਸਨ, ਨਾਲ ਸਿੰਘ ਸਭਾ ਦੇ ਹੁੰਦੇ ਦੀਵਾਨਾਂ ਤੇ ਵੀ ਕਈ ਵਾਰ ਮਿਲਾਪ ਹੁੰਦਾ ਸੀ ਤੇ ਬਾਪੂ ਜੀ ਨਾਲ ਗੁਰਮਤ ਵਿਚਾਰਾਂ ਪੂਰਨ ਤੌਰ ਤੇ ਮਿਲਣ ਦੇ ਕਾਰਨ ਬਹੁਤ ਨੇੜ ਹੋ ਗਿਆ ਸੀ। ਬਾਪੂ ਜੀ ਵਲੋਂ 1912-13 ਵਿਚ ਸੈਦਪੁਰ ਆਪਣੇ ਨਗਰ ਵਿਚ ਕੀਤੇ ਗਏ ਸਿੰਘ ਸਭਾ ਦੀਵਾਨਾਂ ਵਿਚ ਸੰਤ ਗਿਆਨੀ ਸੁੰਦਰ ਸਿੰਘ ਜੀ ਨੇ ਭੀ ਦਰਸ਼ਨ ਦਿੱਤੇ ਸਨ ਉਸੇ ਸੰਪਰਦਾਏ ਦੇ ਕਰਨੀ ਕਥਨੀ ਦੇ ਮਾਲਕ ਸੰਤ ਇੰਦਰ ਸਿੱਘ ਜੀ ਸੰਤ ਗਿਆਨੀ ਗੁਰਬਚਨ ਸਿੰਘ ਜੀ ਖਾਲਸਾ ਜਥੇਦਾਰ ਗੁਰਦਿਆਲ ਸਿੰਘ ਜੀ, ਸੰਤ ਅਜੈਬ ਸਿੰਘ ਜੀ, ਬਾਈ ਹਜ਼ੂਰਾ ਸਿੰਘ ਜੀ ਤੇ ਸੰਤ ਨਰੈਣ ਸਿੰਘ ਜੀ ਦਾ ਬਾਪੂ ਜੀ ਨਾਲ ਉਨ੍ਹਾਂ ਦੀ ਆਯੂ ਪ੍ਰਯੰਤ ਸਤਿਕਾਰ ਭਰਿਆ ਪ੍ਰਸਪਰ ਵਰਤਾਵ ਨਿਭਿਆ ਹੈ। ਤੇ ਇਸੇ ਸੰਪਰਦਾਏ ਦੇ ਮਹਾਂਪੁਰਸ਼ ਉਸੇ ਮਿਲਾਪ ਦਾ ਸਦਕਾ ਦਾਸਾਂ ਨੂੰ ਹੁਣ ਤਕ ਨਿਵਾਜ ਰਹੇ ਹਨ। ਬਾਬਾ ਨੰਦ ਸਿੰਘ ਜੀ ਮਹਾਨ ਤਪਸਵੀ ਸਨ ਤੇ ਕੀਰਤਨ ਉਨ੍ਹਾਂ ਦਾ ਭੋਜਨ ਸੀ। ਉਹ ਕਈ ਰਾਗੀ ਸਿੰਘਾਂ ਨੂੰ ਕਿਸੇ ਗਲਤੀ ਤੇ ਝਾੜ ਭੀ ਪਾ ਦਿੰਦੇ ਸਨ। ਵਾਕ ਸਿਧੀ ਆਦਿਕ ਬਰਕਤਾਂ ਵਾਲੇ ਸਾਧੂ ਸਨ। ਜਦੋਂ ਭੀ ਕਲੇਰਾਂ ਦੇ ਆਸਪਾਸ ਕਿਸੇ ਨਗਰ ਪਿਤਾ ਜੀ ਨੂੰ ਕਿਸੇ ਅਨੰਦ ਕਾਰਜ ਜਾਂ ਹੋਰ ਕਿਸੇ ਸਮਾਗਮ ਤੇ ਜਾਣ ਦਾ ਸਮਾਂ ਮਿਲਦਾ ਤਾਂ ਉਹ ਇਕ ਦੋ ਦਿਨ ਸੰਤ ਬਾਬਾ ਨੰਦ ਸਿੰਘ ਜੀ ਦੇ ਦਰਸ਼ਨ ਭੀ ਜ਼ਰੂਰ ਕਰਿਆ ਕਰਦੇ ਤੇ ਉਹ ਕੀਰਤਨ ਸੁਣਕੇ ਬਹੁਤ ਪ੍ਰਸੰਨ ਹੁੰਦੇ ਸਨ। ਇਕ ਵੇਰਾ ਕਲੇਰਾਂ ਵਿਖੇ ਹੀ ਪ੍ਰਸਪਰ ਬਚਨ ਬਿਲਾਸ ਵਿਚ ਬਾਪੂ ਜੀ ਨੇ ਗੁਰੂ ਸਾਹਿਬਾਨਾ ਦੀਆਂ ਤਸਵੀਰਾਂ ਬਣਵੌਣ ਤੇ ਪੂਜਣ ਦਾ ਬਹੁਤ ਖੰਡਨ ਕੀਤਾ ਸੀ। ਆਦਿ ਬਾਣੀ ਤੇ ਭਾਈ ਗੁਰਦਾਸ ਜੀ ਦੀ ਬਾਣੀ ਦੇ ਪ੍ਰਮਾਣਾਂ ਰਾਹੀਂ ਇਨ੍ਹਾਂ ਤਸਵੀਰਾਂ ਨੂੰ ਗੁਰਮਤ ਦੇ ਉਲਟ ਸਾਬਤ ਕੀਤਾ ਸੀ ਬਾਬਾ ਨੰਦ ਸਿੰਘ ਜੀ ਸ਼ਾਂਤ ਚਿਤ ਸੁਣਦੇ ਰਹੇ ਸਨ ਭਾਵੇਂ ਕਲੇਰਾਂ ਦੀ ਸੰਪ੍ਰਦਾਏ ਵਲੋਂ ਇਸ ਮੂਰਤੀ ਪੂਜਾ ਨੂੰ ਬਹੁਤ ਬੜਾਵਾ ਮਿਲਿਆ ਹੈ ਪਰ ਬਾਪੂ ਜੀ ਨੇ ਨਿਰਸੰਕੋਚ ਹੋ ਕੇ ਆਪਣੇ ਵਿਚਾਰ ਪ੍ਰਗਟ ਕਰ ਦਿੱਤੇ ਸਨ ਉਸ ਤੋਂ ਬਾਦ ਫਿਰ ਭੀ ਜਿਤਨੀ ਵਾਰੀ ਬਾਬਾ ਨੰਦ ਸਿੰਘ ਜੀ ਨਾਲ ਮਿਲਾਪ ਹੋਇਆ ਬਾਬਾ ਜੀ ਉਸੇ ਤਰਾਂ ਸਤਿਕਾਰ ਪਿਆਰ ਦਾ ਵਰਤਾਵ ਕਰਦੇ ਰਹੇ ਸਨ ਇਹ ਉਨ੍ਹਾਂ ਦੀ ਆਤਮਿਕ ਉਚਤਾਈ ਸੀ ਇਸੇਤਰ੍ਹਾਂ ਇਕ ਵਾਰ ਸੰਤ ਕਪੂਰ ਸਿੰਘ ਜੀ ਨਿਰਬਾਣ ਚਾਹਵਾਲਿਆਂ ਨਾਲ ਗੁਰ ਦਰਿਆਉ ਦਾ ਪ੍ਰਸਾਦ ਕਢਣ ਬਾਰੇ ਚਰਚਾ ਹੋਈ ਸੀ ਕਿਉਂਕਿ ਉਹ ਪੁਰਾਣੇ ਹਿੰਦੂ ਸੰਸਕਾਰਾਂ ਵੱਸ ਪੰਜਾ ਪਿਆਰਿਆਂ ਦੇ ਨਾਲ ਗੁਰੂ ਦਰਿਆਉ ਦਾ ਪ੍ਰਸਾਦਿ ਭੀ ਕਢਦੇ ਸਨ। ਬਾਪੂ ਜੀ ਨੇ ਇਸ ਨੂੰ ਗੁਰਮਤ ਅਸੂਲ ਦੇ ਉਲਟ ਦਸਿਆ ਸੀ ਉਸ ਤੋਂ ਬਾਅਦ ਭੀ ਪ੍ਰਸਪਰ ਪਿਆਰ ਵਿਚ ਕੋਈ ਫ਼ਰਕ ਨਹੀਂ ਸੀ ਆਇਆ।

ਸੰਤ ਬਾਬਾ ਜਵਾਲਾ ਸਿੰਘ ਜੀ ਹਰਖੋਵਾਲ ਵਾਲੇ ਬਹੁਤ ਜਪੀ ਤਪੀ ਬਰਕਤਾਂ

ਵਾਲੇ ਸਾਧੂ ਸਨ। ਬਾਪੂ ਜੀ ਦਾ ਬਹੁਤ ਆਦਰ ਸਤਿਕਾਰ ਕਰਦੇ ਸਨ ਬਾਪੂ ਜੀ ਦੇ ਮਨ ਵਿਚ ਉਨ੍ਹਾਂ ਪ੍ਰਤੀ ਅਥਾਹ ਸ਼ਰਧਾ ਸੀ ਇਕ ਵਾਰੀ ਸ੍ਰੀ ਗੋਇੰਦਵਾਲ ਸਾਹਿਬ ਬਾਵਲੀ ਸਾਹਿਬ ਸਵੇਰੇ ਆਸਾ ਦੀ ਵਾਰ ਦਾ ਕੀਰਤਨ ਬਾਪੂ ਜੀ ਨੇ ਕੀਤਾ। ਸੰਤ ਜਵਾਲਾ ਸਿੰਘ ਜੀ ਭੀ ਕੁਛ ਨਿਕਟਵਰਤੀ ਸਿੰਘਾਂ ਸਮੇਤ ਸ੍ਰੀ ਗੋਇੰਦਵਾਲ ਸਾਹਿਬ ਆਏ ਹੋਏ ਸਨ ਪਰ ਉਹ ਸਵੇਰੇ ਦੀਵਾਨ ਵਿਚ ਨਾ ਆਏ ਕੀਰਤਨ ਪਿਛੋਂ ਬਾਪੂ ਜੀ ਉਨ੍ਹਾਂ ਦੇ ਨਿਵਾਸ ਅਸਥਾਨ ਤੇ ਗਏ ਤੇ ਨਿਝੱਕ ਹੋਕੇ ਉਨ੍ਹਾਂ ਦੇ ਪਾਸ ਉਨ੍ਹਾਂ ਦੇ ਸ਼ਰਧਾਲੂ ਦੋ ਢਾਈ ਸੌ ਮਾਈ ਭਾਈ ਦੇ ਰੂਬਰੂ ਹੀ ਬੇਨਤੀ ਕਰ ਦਿੱਤੀ ਕਿ ਆਪ ਜੈਸੇ ਮਹਾਂਪੁਰਸ਼ਾਂ ਦਾ ਸਵੇਰ ਦੇ ਦੀਵਾਨ ਵਿਚ ਬਾਵਲੀ ਸਾਹਿਬ ਆਉਣਾ ਅਤੀ ਜ਼ਰੂਰੀ ਸੀ। ਸੰਤ ਜਵਾਲਾ ਸਿੰਘ ਜੀ ਨਿਮਰਤਾ ਦੇ ਪੁੰਜ ਸਨ ਅਗੋਂ ਇਹ ਉਤਰ ਦਿੱਤਾ ਕਿ ਬਾਬਾ ਜੀ ਭੁਲ ਹੋ ਗਈ ਹੈ ਉਸਤੋਂ ਬਾਅਦ ਤਿੰਨੇ ਚਾਰੇ ਦਿਨ ਦੋਵੇਂ ਵਕਤ ਉਹ ਦੀਵਾਨ ਵਿਚ ਦਰਸ਼ਨ ਦੇਂਦੇ ਰਹੇ ਇਹਨਾਂ ਘਟਨਾਵਾਂ ਤੋਂ ਪ੍ਰਤੀਤ ਹੁੰਦਾ ਹੈ ਕਿ ਸੰਮੂਹ ਜੀਵਨ ਵਾਲੇ ਮਹਾਂਪੁਰਖਾਂ ਦੇ ਮਨ ਵਿਚ ਬਾਪੂ ਜੀ ਬਾਰੇ ਬਹੁਤ ਸਤਿਕਾਰ ਸੀ ਤੇ ਬਾਪੂ ਜੀ ਦੇ ਹਿਰਦੇ ਵਿਚ ਉਨ੍ਹਾਂ ਪ੍ਰਤੀ ਪੂਰਨ ਸ਼ਰਧਾ ਸੀ। ਐਸੇ ਮਹਾਂਪੁਰਸ਼ਾਂ ਦੀ ਨਿਮ-ਰਤਾ ਵਾਲੀ ਆਤਮਕ ਉਚਤਾਈ ਦਾ ਪ੍ਰਤਖ ਸਬੂਤ ਸੀ ਜੋ ਉਹ ਆਪਣੇ ਉਪਰ ਭੀ ਹੋਈ ਕਿੰਤੂ ਦੇ ਅਸਰ ਤੋਂ ਨਿਰਲੇਪ ਸਨ ਨਹੀਂ ਤਾਂ ਜੋ ਸਾਧੂ ਕਰਣੀ ਤੋਂ ਸੱਖਣੇ ਹੈਨ ਉਹ ਤਾਂ ਆਪਣੇ ਬਾਰੇ ਕਿੰਤੂ ਸੁਣਕੇ ਆਪੇ ਤੋਂ ਬਾਹਰ ਹੋ ਜਾਂਦੇ ਹੈਨ ਤੇ ਕਈ ਵਾਰੀ ਉਹ ਆਪਣੇ ਸੇਵਕਾਂ ਪਾਸੋਂ ਕਿੰਤੂ ਕਰਨ ਵਾਲੇ ਦੀ ਬੇਇਜ਼ਤੀ ਕਰਵਾ ਦਿੰਦੇ ਹੈਨ ਐਸੇ ਬੰਦਿਆਂ ਨਾਲ ਵੀ ਬਾਪੂ ਜੀ ਨੂੰ ਜੀਵਨ ਵਿਚ ਕਈ ਵਾਰ ਵਾਹ ਪਿਆ ਸੀ ਪਰ ਪਿਤਾ ਜੀ ਨੇ ਗੁਰਮਤ ਦਾ ਬਚਨ ਨਿਧੜਕ ਸੁਣਾ ਦੇਣ ਵਾਲੇ ਆਪਣੇ ਸੁਭਾਵ ਨੂੰ ਨਹੀਂ ਸੀ ਬਦਲਿਆ। ਸੋ ਇਸ ਪ੍ਰਕਾਰ ਹੋਰ ਭੀ ਕਈ ਨਾਮਰਸੀਏ ਮਹਾਂਪੁਰਖਾਂ ਨਾਲ ਸੰਗਤ ਦਾ ਸਦਕਾ ਬਾਪੂ ਜੀ ਦਾ ਜੀਵਨ ਭੀ "ਜੈਸੀ ਉਪਜੀ ਪੇੜ ਤੇ ਤੈਸੀ ਨਿਭਹੈ ਓੜ" ਦੇ ਮਹਾਂਵਾਕ ਅਨੁਸਾਰ ਪਵਿੱਤਰ ਨਿਭ ਗਿਆ ਸੀ।

## ਸਿੰਘ ਸਭਾ ਲਹਿਰ

ਜਦੋਂ ਪਿਤਾ ਜੀ ਨੇ ਸੁਤੰਤਰ ਜਥਾ ਬਣਾ ਕੇ ਕੀਰਤਨ ਪ੍ਰਾਰੰਭ ਕੀਤਾ ਸੀ ਉਸ ਵੇਲੇ ਸਿੰਘ ਸਭਾ ਪ੍ਰਚਾਰ ਦੀ ਲਹਿਰ ਜ਼ੋਰਾਂ ਤੇ ਸੀ। ਵਿਰੋਧੀਆਂ ਮਨ ਮਤੀਆਂ ਵਲੋਂ, ਆਰੀਆ ਸਮਾਜੀਆਂ ਅਥਵਾਂ ਬ੍ਰਹਮਣਾ ਵਲੋਂ ਇਸ ਦਾ ਬੜੇ ਜ਼ੋਰ ਸ਼ੋਰ ਨਾਲ ਵਿਰੋਧ ਹੁੰਦਾ ਸੀ ਗੁਰਮਤ ਦੇ ਪ੍ਰਚਾਰਕਾਂ ਨੂੰ ਅਤਿਅੰਤ ਕਠਨਾਈਆਂ ਦਾ ਮੁਕਾਬਲਾ ਕਰਨਾ ਪੈਂਦਾ ਸੀ। ਸ਼ਹਿਰਾਂ ਵਿਚ ਅਜੇ ਫਿਰ ਕੁਝ ਸੋਝੀਵਾਨ ਬੰਦੇ ਸਨ ਪਰ ਪੰਜਾਬ ਦੀ ਪੈਂਡੂ ਜਨਤਾ ਤਾਂ ਸੌ ਫ਼ੀਸਦੀ ਮਨ-ਮਤੀਆਂ ਬਣੀ ਹੋਈ ਸੀ। ਉਸ ਮਨਮਤ ਦੀ ਜਿਲ੍ਹਣ ਵਿਚੋਂ ਉਨ੍ਹਾਂ ਨੂੰ ਕਢਣਾ ਸਿਰਧੜ ਦੀ ਬਾਜ਼ੀ ਲਾਉਣ ਦੇ ਬਰਾਬਰ ਸੀ। ਬਾਪੂ ਜੀ ਨੇ ਇਨ੍ਹਾਂ ਸਾਰੀਆਂ ਮੁਸ਼ਕਲਾਂ ਨੂੰ ਸਹਿਨ ਕਰਕੇ ਸਿੱਖੀ ਦਾ ਪ੍ਰਚਾਰ ਕੀਤਾ ਸਫ਼ਰ ਦੇ ਸਾਧਨ ਕੋਈ ਨਹੀਂ ਸਨ ਕਈ ਵਾਰੀ ਕਈ ਕੋਸ ਪੈਂਡਾ ਸਾਜ਼ ਚੁਕਕੇ ਪੈਦਲ ਚਲਣਾ ਪਿਆ। ਪਰਵਾਰਾਂ ਵਿਚੋਂ ਗੁਰਮਤ ਰੀਤੀ ਮੁਤਾਬਕ ਅਨੰਦ ਕਾਰਜ ਦੀ ਮਰਿਆਦਾ ਚਲਾਉਣ ਸਮੇਂ ਕਈ ਵਾਰੀ ਬ੍ਰਹਮਣਾਂ ਨਾਲ ਬਹਿਸਾਂ ਕੀਤੀਆਂ। ਲੋਕਾਂ ਦੇ ਬੋਲ ਕਬੋਲ ਭੀ ਸੁਣੇ ਤੇ ਸਹਾਰੇ। ਪ੍ਰਵਾਰਾਂ ਵਿਚੋਂ ਜੇ ਇਕ ਦੋ ਬੰਦੇ

ਗੁਰਮਤ ਵੀਚਾਰਾਂ ਨਾਲ ਸਹਿਮਤ ਹੁੰਦੇ ਸਨ ਤਾਂ ਬਹੁਤੇ ਬੋਲ ਕਬੋਲਾਂ ਤੋਂ ਇਲਾਵਾ ਲਾਠੀਆਂ ਡਾਗਾਂ ਆਦਿਕ ਨਾਲ ਮਾਰਨ ਦੇ ਪ੍ਰੋਗਰਾਮ ਬਣਾ ਲੈਂਦੇ ਸਨ। ਹੌਲੀ ਹੌਲੀ ਇਨ੍ਹਾਂ ਮਨਮੁਖ ਬੰਦਿਆਂ ਉਪਰ ਭੀ ਕੀਰਤਨ ਤੇ ਪ੍ਰਚਾਰ ਦਾ ਅਸਰ ਹੋਇਆ ਪੰਜਾਬ ਦਾ ਤਾਂ ਕੋਈ ਨਗਰ ਨਹੀਂ ਸੀ ਜਿਥੇ ਕਿ ਬਾਪੂ ਜੀ ਨਾ ਗਏ ਹੋਣ ਕਈ ਥਾਵੀਂ ਤਾਂ ਪ੍ਰਬੰਧਕ ਬਾਪੂ ਜੀ ਪਾਸੋਂ ਪੁਛ-ਕੇ ਸਿੰਘ ਸਭਾ ਦੇ ਦੀਵਾਨ ਰਖਿਆ ਕਰਦੇ ਸਨ, ਬੇਅੰਤ ਥਾਵਾਂ ਤੇ ਖੁਦ ਅੰਮ੍ਰਿਤ ਪ੍ਰਚਾਰ ਦੀ ਸੇਵਾ ਕੀਤੀ ਤੇ ਕਈ ਨਗਰਾਂ ਵਿਚ ਸਿੰਘ ਸਭਾਵਾਂ ਕਮੇਟੀਆਂ ਬਣਵਾਈਆਂ। ਇਕ ਵਾਰੀ ਜ਼ਿਲਾ ਅੰਮ੍ਰਿਤਸਰ ਦੇ ਨਗਰ ਨੁਸ਼ਹਿਰਾ ਪੰਨੂੰਆਂ ਵਿਚ ਸਿੰਘ ਸਭਾ ਦਾ ਸਲਾਨਾ ਦੀਵਾਨ ਰਖਿਆ ਗਿਆ ਬਾਪੂ ਜੀ ਨੇ ਕਿਸੇ ਹੋਰ ਸਮਾਗਮ ਤੋਂ ਫ਼ਾਰਗ ਹੋਕੇ ਸਟੇਸ਼ਨ ਬਿਆਸ ਤੋਂ ਗੱਡੀ ਫੜ ਕੇ ਅੰਮ੍ਰਿਤਸਰ ਤਰਨ ਤਾਰਨ ਦੇ ਰਸਤੇ ਨੁਸ਼ਹਿਰੇ ਪੁਜਣਾ ਸੀ ਗੱਡੀ ਨਿਕਲ ਗਈ ਬਿਆਸ ਸਟੇਸ਼ਨ ਤੋਂ ਸਿਧਾ ਪੰਧ ਕਰੀਬਨ 20 ਕੋਹ ਦਾ ਸੀ ਜੋ ਕਿ ਕਰੀਬਨ 45-50 ਕਿਲੋਮੀਟਰ ਦੇ ਬਰਾਬਰ ਹੋ ਜਾਂਦਾ ਹੈ। ਬਿਆਸ ਤੋਂ ਕੋਈ ਭੀ ਸਵਾਰੀ ਨਹੀਂ ਮਿਲੀ ਬਾਪੂ ਜੀ ਨੇ ਪੈਦਲ ਜਥੇ ਸਮੇਤ ਸਾਰੀ ਰਾਤ ਆਪਣੇ ਸਾਜ਼ ਚੁਕ ਕੇ ਸਫ਼ਰ ਕੀਤਾ। ਅੰਮ੍ਰਿਤ ਵੇਲੇ ਆਸਾ ਦੀ ਵਾਰ ਦੇ ਕੀਰਤਨ ਵੇਲੇ ਨੁਸ਼ਹਿਰੇ ਦੇ ਤੇ ਹੋਰ ਇਰਦ ਗਿਰਦ ਦੇ ਆਏ ਲੋਕ ਖੂਹਾਂ ਤੇ ਇਸ਼ਨਾਨ ਕਰਦੇ ਬਾਪੂ ਜੀ ਦੇ ਨਾ ਪੁੱਜ ਸਕਣ ਕਾਰਨ ਉਦਾਸੀ ਵਾਲੀਆਂ ਗੱਲਾਂ ਕਰਦੇ ਸਨ। ਬਾਪੂ ਜੀ ਨੇ ਜਥੇ ਸਮੇਤ ਰਸਤੇ ਵਿਚ ਹੀ ਨਹਿਰ ਤੇ ਇਸ਼ਨਾਨ ਕਰ ਲਿਆ ਸੀ। ਨੁਸ਼ਹਿਰੇ ਪਹੁੰਚ ਕੇ ਸਿਧੇ ਪੰਡਾਲ ਅਸਥਾਨ ਤੇ ਪੁਜਕੇ ਸ੍ਰੀ ਆਸਾ ਜੀ ਦੀ ਵਾਰ ਦਾ ਕੀਰਤਨ ਆਰੰਭ ਕਰ ਦਿੱਤਾ। ਕੋਈ ਜਲ ਪਾਣੀ ਨਹੀਂ ਛਕਿਆ ਪ੍ਰਬੰਧਕਾਂ ਨੇ ਤੇ ਸੰਗਤਾਂ ਨੇ ਜਦੋਂ ਅੰਮ੍ਰਿਤ ਵੇਲੇ ਉਨ੍ਹਾਂ ਦੇ ਕੀਰਤਨ ਦੀ ਆਵਾਜ਼ ਸੁਣੀ ਤਾਂ ਸਾਰੇ ਹੈਰਾਨ ਭੀ ਹੋਏ ਤੇ ਪ੍ਰਸੰਨ ਭੀ ਬਹੁਤ ਹੋਏ ਕਰੀਬਨ ਚਾਰ ਘੰਟੇ ਦੇ ਕੀਰਤਨ ਤੋਂ ਬਾਅਦ ਕੁਛ ਜਲ ਪਾਣੀ ਛਕਿਆ ਸੀ। ਇਸਤਰ੍ਹਾਂ ਕਈ ਵਾਰ ਸਫ਼ਰ ਦੀਆਂ ਔਕੜਾਂ ਸਹਿਨ ਕਰਕੇ ਗੁਰਮਤ ਦੇ ਪ੍ਰਚਾਰ ਨੂੰ ਤਰਜੀਹ ਦਿਆ ਕਰਦੇ ਸਨ। ਸਾਰੇ ਪੰਜਾਬ ਦੀ ਪੇਂਡੂ ਜਨਤਾ ਜੋ ਸ਼ਹਿਰੀ ਵਾਪਾਰੀ ਸੰਗਤਾਂ ਨਾਲੋਂ ਬਹੁਤ ਘੱਟ ਮਾਇਆ ਭੇਟ ਕਰਨ ਦੀ ਸਮਰਥਾ ਰਖਦੀ ਸੀ, ਤਾਂ ਸਾਲ ਸਾਲ ਪਹਿਲੇ ਹੀ ਬਾਪੂ ਜੀ ਦੇ ਪ੍ਰੋਗਰਾਮ ਮੁਤਾਬਕ ਸਲਾਨਾ ਦੀਵਾਨਾਂ ਦੀਆਂ ਤਾਰੀਖਾਂ ਨੀਅਤ ਕਰ ਲਿਆ ਕਰਦੇ ਸਨ ਕਿਉਂਕਿ ਉਨ੍ਹਾਂ ਨੂੰ ਬਾਪੂ ਜੀ ਬਾਰੇ ਪੂਰਨ ਵਿਸ਼ਵਾਸ ਸੀ ਕਿ ਉਹ ਬਚਨ ਦੇ ਪੱਕੇ ਹੈਨ ਜ਼ਿਆਦੀ ਸਬਦ ਭੇਟ ਮਾਇਆ ਦਾ ਲਾਲਚ ਕਰਕੇ ਉਹ ਆਪਣੇ ਬਚਨ ਤੋਂ ਨਹੀਂ ਖਿਸਕਦੇ ਤੇ ਗੁਰੂ ਮੇਹਰ ਸਦਕਾ ਬਾਪੂ ਜੀ ਦਾ ਬਚਨ ਵਿਚ ਪ੍ਰਪੱਕ ਰਹਿਣ ਦਾ ਪ੍ਰਣ ਜ਼ਿੰਦਗੀ ਭਰ ਨਿਭ ਗਿਆ ਸੀ।

## ਚੀਫ਼ ਖ਼ਾਲਸਾ ਦੀਵਾਨ

ਸਭ ਤੋਂ ਪਹਿਲੇ ਤਾਂ ਸਿੰਘ ਸਭਾ ਅੰਮ੍ਰਿਤਸਰ ਤੇ ਸਿੰਘ ਸਭਾ ਲਾਹੌਰ ਸਥਾਪਤ ਹੋਈਆਂ ਸਨ ਫਿਰ ਹੌਲੇ ਹੌਲੇ ਸਾਰੇ ਦੇਸ਼ ਵਿਚ ਸ਼ਹਿਰਾਂ ਤੇ ਨਗਰਾਂ ਵਿਚ ਸਿੰਘ ਸਭਾਵਾਂ ਕਾਇਮ ਹੋਈਆਂ। ਸਿੰਘ ਸਭਾ ਅੰਮ੍ਰਿਤਸਰ ਤੇ ਸਿੰਘ ਸਭਾ ਲਾਹੌਰ ਦੀ ਆਪਸੀ ਫੁਟ ਤੇ ਭੀ ਬਾਪੂ ਜੀ ਦੁਖੀ ਹੋਏ ਸਨ ਫਿਰ ਚੀਫ਼ ਖ਼ਾਲਸਾ ਦੀਵਾਨ ਸੈਂਟਰਲ ਮਾਝਾ ਤੇ ਗੜਗਜ ਦੀਵਾਨ ਆਦਿਕ

ਸਥਾਪਤ ਹੋਏ। ਮਾਲਵਾ ਦੀਵਾਨ ਆਦਿਕ। ਪਹਿਲੇ ਪਹਿਲੇ ਚੀਫ਼ ਖਾਲਸਾ ਦੀਵਾਨ ਦੇ ਕਰੀਬਨ ਹਰ ਸਮਾਗਮ ਵਿਚ ਉਹ ਬਾਪੂ ਜੀ ਨੂੰ ਬੁਲਾਂਦੇ ਰਹਿੰਦੇ ਸਨ ਸਿੰਧ ਵਿਚ ਹੋਏ ਦੀਵਾਨ ਸਮੇਂ ਪਹਿਲੇ ਦਿਨ ਸ੍ਰ: ਸੁੰਦਰ ਸਿੰਘ ਜੀ ਮਜੀਠੀਆ ਤੇ ਸਰਦਾਰ ਹਰਬੰਸ ਸਿੰਘ ਜੀ ਅਟਾਰੀ ਆਦਿਕ ਚੀਫ਼ ਖਾਲਸਾ ਦੀਵਾਨ ਦੇ ਮੁੱਖੀ ਸਰਦਾਰਾਂ ਨੇ ਜੋੜਿਆਂ ਦੀ ਸੇਵਾ ਆਪ ਕੀਤੀ ਸੀ। ਦੀਵਾਨ ਵਿਚ ਆਏ ਸਿੰਧੀ ਸੇਠਾਂ ਦੇ ਬੂਟਾਂ ਦੇ ਤਸਮੇ ਖੁਦ ਇਨ੍ਹਾਂ ਸਰਦਾਰਾਂ ਨੇ ਖੋਹਲੇ ਸਨ ਜਦੋਂ ਉਨ੍ਹਾਂ ਸਿੰਧੀ ਸੇਠਾਂ ਤੇ ਸਰਦਾਰਾਂ ਨੂੰ ਇਨ੍ਹਾਂ ਸਰਦਾਰਾਂ ਦੇ ਖ਼ਾਨਦਾਨ ਬਾਰੇ ਤੇ ਉਨ੍ਹਾਂ ਦੀ ਅਮੀਰੀ ਬਾਰੇ ਪਤਾ ਲਗਾ ਤਾਂ ਦੂਜੇ ਦਿਨ ਹੀ ਉਨ੍ਹਾਂ ਨੇ ਬਾਕੀ ਦੇ ਦੀਵਾਨ ਦੇ ਦੋਨੋਂ ਦਿਨਾਂ ਲਈ ਜੋੜਿਆਂ ਦੀ ਸੇਵਾ ਆਪ ਸੰਭਾਲ ਲਈ ਸੀ। ਇਹ ਸਿੱਖ ਸਰਦਾਰਾਂ ਦੀ ਸੇਵਾ ਦਾ ਚਮਤਕਾਰਕ ਅਸਰ ਬਾਪੂ ਜੀ ਨੇ ਖੁਦ ਅਖੀਂ ਡਿੱਠਾ ਸੀ ਕਿਉਂਕਿ ਦੀਵਾਨ ਵਿਚ ਕੀਰਤਨ ਦੀ ਸੇਵਾ ਲਈ ਉਥੇ ਪੁਜੇ ਹੋਏ ਸਨ। ਜਦੋਂ ਗੁਰਦੁਆਰਾ ਸੁਧਾਰ ਲਹਿਰ ਵਿਚ ਪੰਥ ਦੀ ਟੱਕਰ ਮਹੰਤਾਂ ਨਾਲ ਤੇ ਉਨ੍ਹਾਂ ਦੀ ਸਮਰਥਕ ਅੰਗ੍ਰੇਜ਼ ਸਰਕਾਰ ਨਾਲ ਹੋ ਗਈ ਤਾਂ ਮਹੰਤਾਂ ਤੇ ਸਰਕਾਰ ਵਲੋਂ ਸਿੱਖਾਂ ਤੇ ਕੀਤੇ ਜ਼ੁਲਮਾਂ ਨੇ ਕੌਮ ਨੂੰ ਹਿਲੂਣ ਦਿੱਤਾ ਸੀ। ਬਾਪੂ ਜੀ ਬੜੇ ਜਜ਼ਬੇ ਨਾਲ ਅਤੇ ਪੁਰ ਅਸਰ ਢੰਗ ਨਾਲ ਨਨਕਾਣੇ ਸਾਹਿਬ ਸ੍ਰੀ ਤਰਨਤਾਰਨ ਸਾਹਿਬ ਆਦਿਕ ਗੁਰੂ ਕੇ ਬਾਗ਼ ਦੇ ਮੋਰਚਿਆਂ ਵਿਚ ਸਰਕਾਰ ਵਲੋਂ ਕੀਤੇ ਗਏ ਜ਼ੁਲਮ ਦੀਆਂ ਕਥਾਵਾਂ ਸੰਗਤਾਂ ਵਿਚ ਬਿਆਨ ਕਰਨ ਲਗ ਪਏ ਸਨ ਚੀਫ਼ ਖਾਲਸਾ ਦੀਵਾਨ ਦੇ ਮੁਖੀ ਦਿਲੋਂ ਤਾਂ ਸਿੱਖ ਕੌਮ ਦੇ ਬੜੇ ਸ਼ੁਭਚਿੰਤਕ ਹੀ ਸਨ ਤੇ ਉਹ ਆਪਣੇ ਢੰਗ ਨਾਲ ਸਰ-ਕਾਰ ਨਾਲ ਮਿਲ ਮਿਲਾਕੇ ਕੌਮ ਦੀ ਸੇਵਾ ਕਰਨ ਵਿਚ ਤਤਪਰ ਹੀ ਰਹਿੰਦੇ ਸਨ ਪਰ ਆਪਣੀਆਂ ਸਟੇਜਾਂ ਤੇ ਖੁਲ੍ਹੇਆਮ ਸਰਕਾਰ ਦੀ ਵਿਰੋਧਤਾ ਤੋਂ ਕੰਨੀ ਕਤਰਾਂਦੇ ਸਨ ਬਾਪੂ ਜੀ ਨਿਰਭੈ ਗੱਜਵੱਜਕੇ ਸਰਕਾਰ ਦੀਆਂ ਵਧੀਕੀਆਂ ਬਿਆਨ ਕਰ ਦੇਂਦੇ ਸਨ ਉਦੋਂ ਚੀਫ਼ ਖਾਲਸਾ ਦੀਵਾਨ ਦੇ ਪ੍ਰਬੰਧਕ ਆਪਣੇ ਦੀਵਾਨਾਂ ਤੇ ਬਾਪੂ ਜੀ ਦੀ ਸੇਵਾ ਲੈਣ ਤੋਂ ਝਿਝਕਣ ਲੱਗ ਪਏ ਸਨ। ਪਰ ਉਨ੍ਹਾਂ ਸਾਰੇ ਹੀ ਪ੍ਰਬੰਧਕਾਂ ਦੇ ਦਿਲਾਂ ਵਿਚ ਬਾਪੂ ਜੀ ਦਾ ਸਤਿਕਾਰ ਉਸੇ ਤਰ੍ਹਾਂ ਹੀ ਸਾਰੀ ਜ਼ਿੰਦਗੀ ਕਾਇਮ ਰਿਹਾ ਸੀ ਸ੍ਰ: ਸੁੰਦਰ ਸਿੰਘ ਜੀ ਮਜੀਠੀਆ ਬਾਪੂ ਜੀ ਦੇ ਕੀਰਤਨ ਦੇ ਬਹੁਤ ਸ਼ੌਕੀਨ ਸਰੋਤੇ ਸਨ ਹਰ ਸਾਲ ਸ਼ਿਮਲੇ ਗਰਮੀਆਂ ਦੀ ਰੁਤੇ ਇਕ ਹਫ਼ਤਾ ਜ਼ਰੂਰ ਮਜੀਠੀਆ ਸਾਹਿਬ ਆਪਣੀ ਕੋਠੀ ਆਪਣੇ ਸਾਰੇ ਪਰਵਾਰ ਸਮੇਤ ਸ੍ਰੀ ਆਸਾ ਜੀ ਦੀ ਵਾਰ ਦਾ ਕੀਰਤਨ ਸਮਾਧੀਆਂ ਲਾਕੇ ਸੁਣਿਆ ਕਰਦੇ ਰਹੇ ਸਨ ਤੇ ਉਨ੍ਹਾਂ ਦੇ ਸੰਬੰਧੀ ਸ. ਮੰਗਲ ਸਿੰਘ ਜੀ ਮਾਨ ਭੀ ਆਪਣੀ ਕੋਠੀ ਸ਼ਿਮਲੇ ਅਤੇ ਕੋਟ ਸ਼ੇਰਾ ਆਪਣੀ ਜਗੀਰ ਵਿਚ ਬੁਲਾਕੇ ਸਾਲ ਵਿਚ ਇਕ ਦੋ ਵਾਰੀ ਜ਼ਰੂਰ ਕੀਰਤਨ ਸੁਣਿਆ ਕਰਦੇ ਸਨ। ਸ੍ਰ: ਸੁੰਦਰ ਸਿੰਘ ਜੀ ਦੇ ਵੱਡੇ ਲੜਕੇ ਸ੍ਰ. ਕਿਰਪਾਲ ਸਿੰਘ ਜੀ ਭੀ ਕੀਰਤਨ ਬੜੀ ਸ਼ਰਧਾ ਤੇ ਪਿਆਰ ਨਾਲ ਸੁਣਦੇ ਸਨ ਉਨ੍ਹਾਂ ਦੀ ਧਰਮ ਪਤਨੀ ਦੀ ਮੌਤ ਤੇ ਬਾਅਦ ਪੂਰਾ ਇਕ ਮਹੀਨਾ ਉਨ੍ਹਾਂ ਨੇ ਆਪਣੀ ਸੁਰੈਯਾ ਸ਼ੂਗਰ ਫੈਕਟਰੀ ਸਰਦਾਰ ਨਗਰ ਸਟੇਟ ਵਿਚ ਬੁਲਾਕੇ ਕੀਰਤਨ ਕਰਵਾਇਆ ਸੀ। ਉਨ੍ਹਾਂ ਦੇ ਛੋਟੇ ਵੀਰ ਸਰਦਾਰ ਸੁਰਿੰਦਰਾ ਸਿੰਘ ਤਾਂ ਬਾਪੂ ਜੀ ਨੂੰ ਕਰੀਬਨ ਹਰ ਸਾਲ ਸਰਦਾਰ ਨਗਰ ਦਸਮ ਪਾਤਸ਼ਾਹ ਦੇ ਪ੍ਰਕਾਸ਼ ਉਸਤਵ ਤੇ ਬੁਲਾਂਦੇ ਸਨ। ਇਕ ਵਾਰੀ ਇਕ ਕੀਰਤਨੀ ਜਥਾ ਜੋ ਕਿ ਨੌਜਵਾਨ ਸੀ। ਜਿਨ੍ਹਾਂ ਨੂੰ ਆਪਣੀ

ਉਚੀਆਂ ਸੁਰਾਂ ਵਿਚ ਜਵਾਨੀ ਦੇ ਜੋਸ਼ ਵਿਚ ਕੀਰਤਨ ਤੇ ਮਾਣ ਸੀ ਸਰਦਾਰ ਨਗਰ ਗਿਆ ਤੇ ਗੁਰਪੁਰਬਾਂ ਬਾਰੇ ਬਚਨ ਬਿਲਾਸ ਕਰਦਿਆਂ ਸ: ਸੁਰਿੰਦਰ ਸਿੰਘ ਜੀ ਨੇ ਪੋਹਸੁਦੀ ਸਪ-ਤ੍ਰਮੀ ਦੇ ਗੁਰਪੁਰਬ ਤੇ ਬਾਪੂ ਜੀ ਦੇ ਪ੍ਰੋਗਰਾਮ ਬਾਰੇ ਜ਼ਿਕਰ ਕੀਤਾ ਤਾਂ ਉਸ ਜਥੇ ਦੇ ਜਥੇਦਾਰ ਨੇ ਕਿਹਾ ਕਿ ਭਾਈ ਜਵਾਲਾ ਸਿੰਘ ਤਾਂ ਹੁਣ ਬਹੁਤ ਬੁਢਾ ਹੋ ਗਿਆ ਹੈ ਉਸ ਦੇ ਲੜ-ਕਿਆਂ ਨੇ ਭੀ ਵਖਰਾ ਜਥਾ ਬਣਾ ਲਿਆ ਹੈ। ਉਸਦੇ ਨਾਲ ਸਾਥੀ ਭੀ ਕੋਈ ਵਧੀਆਂ ਨਹੀਂ ਉਹ ਤੁਹਾਨੂੰ ਕੀਰਤਨ ਨਾਲ ਕਿਵੇਂ ਪ੍ਰਸੰਨ ਕਰ ਸਕਦੇ ਹਨ। ਤਾਂ ਅਗੋਂ ਸ: ਸੁਰਿੰਦਰ ਸਿੰਘ ਜੀ ਨੇ ਉਤਰ ਦਿੱਤਾ ਕਿ ਜੋ ਅਨੰਦ ਸਾਨੂੰ ਭਾਈ ਜਵਾਲਾ ਸਿੰਘ ਪਾਸੋਂ ਕੀਰਤਨ ਤੇ ਵਿਆ-ਖਿਆ ਸੁਣਕੇ ਆਉਂਦਾ ਹੈ ਉਹ ਕਿਸੇ ਹੋਰ ਨੌਜਵਾਨ ਜਥੇ ਪਾਸੋਂ ਕੀਰਤਨ ਸੁਣਕੇ ਨਹੀਂ ਆਉਂਦਾ ਬਾਪੂ ਜੀ ਦੇ ਚੜ੍ਹਾਈ ਕਰ ਜਾਣ ਤੇ ਉਪਰੰਤ ਸ: ਸੁਰਿੰਦਰ ਸਿੰਘ ਤੇ ਉਨ੍ਹਾਂ ਦੇ ਛੋਟੇ ਵੀਰ ਸ੍ਰੀ ਮਾਨ ਸ: ਸੁਰਜੀਤ ਸਿੰਘ ਜੀ ਮਜੀਠੀਆ ਸਾਹਿਬ ਅਤੇ ਸ੍ਰੀਮਾਨ ਸ: ਮੰਗਲ ਸਿੰਘ ਜੀ ਮਾਨ ਰਈਸ ਕੋਟ ਸ਼ੇਰਾਂ ਵਾਲਿਆਂ ਦੇ ਸਪੁੱਤਰਾਂ ਪਾਸੋਂ ਸਾਨੂੰ ਹੁਣ ਤੱਕ ਪਿਆਰ ਸਤਿਕਾਰ ਮਿਲਦਾ ਆ ਰਿਹਾ ਹੈ ਮਜੀਠੀਆ ਸਾਹਿਬ ਦੀ ਮਾਤਾ ਦੇ ਅਕਾਲ ਚਲਾਣੇ ਸਮੇਂ ਸ੍ਰ. ਸੁਰਿੰਦਰ ਸਿੰਘ ਜੀ ਦੇ ਅਕਾਲ ਚਲਾਣੇ ਸਮੇਂ ਤੇ ਹੋਰ ਅਖੰਡ ਪਾਠਾਂ ਦੇ ਸਮਾਗਮਾਂ ਸਮੇਂ ਕਈ ਵਾਰ ਸਾਨੂੰ ਸਰਦਾਰ ਨਗਰ ਉਸ ਪ੍ਰਵਾਰ ਵਲੋਂ ਬੁਲਾਇਆ ਜਾਂਦਾ ਰਿਹਾ ਹੈ। ਤੇ ਕਈ ਕਈ ਦਿਨ ਉਥੇ ਕੀਰਤਨ ਦੀ ਸੇਵਾ ਦਾ ਸੁਭਾਗ ਮਿਲਦਾ ਹੈ ਸ: ਸੁਰਜੀਤ ਸਿੰਘ ਜੀ ਜਦੋਂ ਡਿਪਟੀ ਡਿਫੈਂਸ ਮਨਿਸਟਰ ਸਨ ਤਾਂ ਦਿੱਲੀ ਉਨ੍ਹਾਂ ਦੀ ਕੋਠੀ ਸਾਲ ਵਿਚ ਦਸ ਬਾਰਾਂ ਵਾਰ ਜ਼ਰੂਰ ਹੀ ਕੀਰਤਨ ਲਈ ਸਾਨੂੰ ਬੁਲਾਇਆ ਕਰਦੇ ਸਨ। ਸ੍ਰ: ਮੰਗਲ ਸਿੰਘ ਮਾਨ ਦੇ ਸਪੁੱਤਰ ਹਰ ਸ਼ਾਦੀ ਗਮੀ ਸਮੇਂ ਪੁਰਾਣੇ ਸੰਬੰਧਾਂ ਦਾ ਸਦਕਾ ਹੁਣ ਤੱਕ ਕੀਰਤਨ ਲਈ ਸਾਨੂੰ ਹੀ ਪਹਿਲ ਦੇਂਦੇ ਹਨ।

ਸ: ਹਰਬੰਸ ਸਿੰਘ ਜੀ ਅਟਾਰੀ ਜੋ ਕਿ ਚੀਫ਼ ਖਾਲਸਾ ਦੀਵਾਨ ਦੇ ਮੁਖੀਆਂ ਵਿਚੋਂ ਹੀ ਸਨ ਨਾਲ ਭੀ ਬਹੁਤ ਪਿਆਰ ਨਿਭਿਆ ਸੀ। ਸਰਦਾਰ ਸਾਹਿਬ ਰਾਜਾ ਜੋਗੀ ਸਨ ਤੇ ਗੁਰਮਤ ਦੇ ਮਹਾਨ ਖੋਜੀ ਸਨ ਉਨ੍ਹਾਂ ਦੀ ਵਿਦਵਤਾ ਭਰਪੂਰ ਕਥਾ ਦੇ ਰਸ ਬਾਰੇ ਬਾਪੂ ਜੀ ਕਈ ਵਾਰੀ ਜ਼ਿਕਰ ਕਰਿਆ ਕਰਦੇ ਸਨ ਇਕ ਵਾਰੀ ਬਾਪੂ ਜੀ ਚੁਗਾਵੀ ਨਗਰ ਦੀਵਾਨ ਤੇ ਜਾਣ ਲਈ ਅਟਾਰੀ ਸਟੇਸ਼ਨ ਤੇ ਰੇਲ ਵਿਚੋਂ ਉਤਰੇ ਉਸੇ ਗੱਡੀ ਵਿਚ ਸ: ਹਰਬੰਸ ਸਿੰਘ ਜੀ ਨੇ ਲਹੌਰ ਜਾਣਾ ਸੀ ਪਰ ਬਾਪੂ ਜੀ ਨੂੰ ਉਤਰਦਿਆਂ ਵੇਖਕੇ ਉਨ੍ਹਾਂ ਆਪਣੀ ਟਿਕਟ ਵਾਪਸ ਕਰ ਦਿੱਤੀ। ਬਾਪੂ ਜੀ ਨੇ ਬਹੁਤ ਜ਼ੋਰ ਲਾਇਆ ਕਿ ਸਰਦਾਰ ਜੀ ਤੁਸੀਂ ਆਪਣਾ ਪ੍ਰੋਗਰਾਮ ਕੈਂਸਲ ਨਾ ਕਰੋ ਤਾਂ ਉਨ੍ਹਾਂ ਅਗੋਂ ਉਤਰ ਦਿੱਤਾ ਕਿ ਇਹ ਕਿਵੇਂ ਹੋ ਸਕਦਾ ਹੈ ਕਿ ਭਾਈ ਜਵਾਲਾ ਸਿੰਘ ਜੀ ਅਟਾਰੀ ਆਵੇ ਤੇ ਹਰਬੰਸ ਸਿੰਘ ਉਨ੍ਹਾਂ ਨੂੰ ਵੇਖਕੇ ਭੀ ਲਾਹੌਰ ਚਲਾ ਜਾਵੇ। ਕੰਮ ਤਾਂ ਸਦਾ ਇਸੇ ਤਰ੍ਹਾਂ ਹੁੰਦੇ ਰਹਿੰਦੇ ਹੈਨ। ਸੋ ਉਥੋਂ ਸਰਦਾਰ ਜੀ ਨੇ ਸਾਜ਼ ਆਦਿਕ ਤਾਂ ਆਪਣੀ ਬੱਘੀ ਵਿਚ ਭਿਜਵਾ ਦਿੱਤੇ ਆਪ ਪੈਦਲ ਹੀ ਚਲ ਕੇ ਆਪਣੀ ਬਾਗ ਵਾਲੀ ਕੋਠੀ ਵਿਚ ਆਏ ਉਸ ਵਕਤ ਸੰਤ ਸ਼ਬਦ ਬਾਰੇ ਕਾਫ਼ੀ ਚਰਚਾ ਚਲ ਰਹੀ ਸੀ ਕਿਉਂ ਕਿ ਸਭ ਤੋਂ ਪਹਿਲਾਂ ਚੀਫ਼ ਖਾਲਸਾ ਦੀਵਾਨ ਦੇ ਅਖ਼ਬਾਰ ਖਾਲਸਾ ਸਮਾਚਾਰ ਵਿਚ ਮਸਤੂ-ਆਣੇ ਵਾਲੇ ਸੰਤ ਅਤਰ ਸਿੰਘ ਜੀ ਨੂੰ ਸੰਤ ਅਤਰ ਸਿੰਘ ਜੀ ਕਰਕੇ ਲਿਖਿਆ

ਸੀ। ਉਹ ਆਪਣੇ ਆਪ ਨੂੰ ਭਾਈ ਅਤਰ ਸਿੰਘ ਹੀ ਅਖਵਾਇਆ ਕਰਦੇ ਸਨ। ਇਸ ਉਪਰ ਉਸ ਵਕਤ ਪੰਥ ਵਿਚ ਕਾਫ਼ੀ ਚਰਚਾ ਚਲ ਰਹੀ ਸੀ। ਧਾਰਮਿਕ ਵਿਅਕਤੀਆਂ ਉਸ ਵਕਤ ਆਪਣੇ ਨਾਮ ਨਾਲ ਸੰਤ ਸ਼ਬਦ ਨਹੀਂ ਸੀ ਵਰਤਦੇ ਫਿਰ ਹੌਲੇ ਹੌਲੇ ਸੰਤ ਸ਼ਬਦ ਦੀ ਵਰਤੋਂ ਬੜੀ ਆਮ ਤੇ ਸਸਤੀ ਹੋ ਗਈ ਸੀ ਅਜਕਲ ਤਾਂ ਪੁਛੋ ਹੀ ਕੁਛ ਨਾ। ਸ: ਹਰਬੰਸ ਸਿੰਘ ਜੀ ਨਾਲ ਵਿਚਾਰ ਵਟਾਂਦਰੇ ਦਾ ਮੁਖ ਵਿਸ਼ਾ ਇਹੋ ਹੀ ਸੀ ਕਿ ਜੋ ਸਿਫ਼ਤਾਂ ਸੰਤ ਦੀਆਂ ਗੁਰਬਾਣੀ ਵਿਚ ਲਿਖੀਆਂ ਹੋਈਆਂ ਹੈਨ ਉਹ ਕਿਸੇ ਪੰਜ ਭੂਤਕ ਸਰੀਰ ਵਾਲੇ ਇਨਸਾਨ ਵਿਚ ਨਹੀਂ ਪੂਰੀਆਂ ਉਤਰਦੀਆਂ। ਜੇ ਕਿਸੇ ਕੋਟਨ ਮਹਿ ਕੋਊ ਇਕ ਅੱਧ ਵਿਅਕਤੀ ਵਿਚ ਉਹ ਸਿਫ਼ਤਾਂ ਹੈਨ ਭੀ ਤਾਂ ਉਹ 'ਅਜੈ ਸੁ ਨਾਉ ਸਮੁੰਦ ਮਹਿ' ਦੇ ਮਹਾਵਾਕ ਅਨੁਸਾਰ ਸੰਤ ਅਖਵਾਉਣ ਤੋਂ ਝਿਝਕਦਾ ਸੀ। ਸਾਰੇ ਬਚਨ ਬਿਲਾਸ ਦਾ ਸਿਟਾ ਇਹੋ ਸੀ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਹੀ ਇਸ ਵਕਤ ਪੂਰਨ ਸੰਤ ਹੈਨ ਸ: ਹਰਬੰਸ ਸਿੰਘ ਜੀ ਬਾਪੂ ਜੀ ਨਾਲ ਪੂਰਨ ਤੌਰ ਤੇ ਇਤਫ਼ਾਕ ਰਾਏ ਰਖਦੇ ਸਨ।

## ਸੈਂਟਰਲ ਮਾਝਾ ਦੀਵਾਨ ਤੇ ਗੜਗਜ ਦੀਵਾਨ

ਇਹ ਦੋਨੋਂ ਸੰਸਥਾਵਾਂ ਕੱਟੜ ਸਿੰਘਾਂ ਰਹਿਤ ਬਹਿਤ ਵਿਚ ਬਹੁਤ ਤਿਆਰ ਬਰਤਿਆਰ ਤੇ ਕੁਰਬਾਨੀ ਦੇ ਜਜ਼ਬੇ ਵਾਲੇ ਕਿਰਤੀ ਸਿੰਘਾਂ ਦੀਆਂ ਜਥੇਬੰਦੀਆਂ ਸਨ ਬਾਪੂ ਜੀ ਉਨ੍ਹਾਂ ਦੇ ਹਮ ਖ਼ਿਆਲ ਸਨ। ਇਨ੍ਹਾਂ ਜਥੇਬੰਦੀਆਂ ਦੇ ਹਰ ਦੀਵਾਨ ਵਿਚ ਬਾਪੂ ਜੀ ਨੂੰ ਬੁਲਾਇਆ ਜਾਂਦਾ ਸੀ ਕਈ ਵਾਰੀ ਬਾਪੂ ਜੀ ਦੇ ਪ੍ਰੋਗਰਾਮ ਮੁਤਾਬਕ ਹੀ ਦੀਵਾਨ ਰੱਖੇ ਜਾਂਦੇ ਸਨ।

## ਬੱਬਰ ਲਹਿਰ

ਇਸ ਲਹਿਰ ਦੇ ਮੋਢੀ ਮਾਸਟਰ ਮੋਤਾ ਸਿੰਘ ਜੀ ਨਾਲ ਜੀਵਨ ਭਰ ਪਿਆਰ ਨਿਭਿਆ ਮਾਸਟਰ ਮੋਤਾ ਸਿੰਘ ਜੀ ਕਿਹਾ ਕਰਦੇ ਸਨ ਕਿ ਭਾਈ ਜਵਾਲਾ ਸਿੰਘ ਜੀ ਰਾਗੀ ਦਾ ਕੀਰਤਨ ਤੇ ਵਿਆਖਿਆ ਖ਼ਾਸ ਕਰਕੇ ਦਸਮ ਬਾਣੀ ਦਾ ਕੀਰਤਨ ਤੇ ਬੀਰ ਰਸੀ ਵਿਆ-ਖਿਆ ਵਿਚ ਅੰਗ੍ਰੇਜ਼ ਸਰਕਾਰ ਦੀਆਂ ਜ਼ੁਲਮੀ ਕਾਰਵਾਈਆਂ ਨੂੰ ਅਸਰਦਾਰ ਢੰਗ ਨਾਲ ਬਿਆਨ ਕਰਨ ਨਾਲ ਹੀ ਬਬਰ ਜੋਧੇ ਪੈਦਾ ਹੋ ਰਹੇ ਹਨ। ਮਾਸਟਰ ਮੋਤਾ ਸਿੰਘ ਜੀ ਤੇ ਉਨ੍ਹਾਂ ਦੇ ਸਾਥੀ ਅਕਸਰ ਆਪਣੇ ਦੀਵਾਨਾਂ ਤੇ ਬਾਪੂ ਜੀ ਨੂੰ ਹੀ ਬੁਲਾਇਆ ਕਰਦੇ ਸਨ ਬਬਰਾਂ ਨੂੰ ਬਾਪੂ ਜੀ ਮਾਇਕ ਸਹਾਇਤਾ ਭੀ ਅਕਸਰ ਦੇਂਦੇ ਰਹਿੰਦੇ ਸਨ। ਸ: ਕਿਸ਼ਨ ਸਿੰਘ ਬਬਰ ਦੋ ਵਾਰ ਸੈਦਪਰ ਬਾਪੂ ਜੀ ਪਾਸ ਗਿਆ ਸੀ ਉਸਦੀ ਡਾਇਰੀ ਵਿਚ ਬਾਪੂ ਜੀ ਦੀ ਦਿੱਤੀ ਮਾਇਕ ਸਹਾਇਤਾ ਦਾ ਜ਼ਿਕਰ ਸੀ ਕਈ ਜ਼ਬਾਨਾ ਵਿਚ ਲਿਖੀ ਡਾਇਰੀ ਦਾ ਤਰ-ਜਮਾ ਕਰਨ ਵਾਲਾ ਸਜਨ ਕੁਦਰਤਨ ਬਾਪੂ ਜੀ ਦੇ ਕੀਰਤਨ ਦਾ ਅਤੀ ਸ਼ਰਧਾਲੂ ਸਜਨ ਸੀ ਉਸ ਨੇ ਉਹ ਪਤਰਾ ਖੁਰਦ ਬੁਰਦ ਕਰ ਦਿੱਤਾ ਸੀ। ਇਸ ਤਰਾਂ ਬੱਬਰ ਧੰਨਾ ਸਿੰਘ ਦੇ ਮਨ ਵਿਚ ਬਾਪੂ ਜੀ ਦੀ ਇਤਨੀ ਇੱਜ਼ਤ ਸੀ ਕਿ ਉਸਨੇ ਆਪਣਾ ਇਨਾਮ ਲੈਣ ਲਈ ਬਹੁਤ ਮਜ਼ਬੂਰ ਕੀਤਾ ਸੀ ਤੇ ਬਾਪੂ ਦੀ ਰਛਿਆ ਤੇ ਬਬਰਾਂ ਦੇ ਮਨਾ ਦੇ ਭੁਲੇਖੇ ਨੂੰ ਦੂਰ ਕਰਨ ਦਾ ਜਿੰਮਾ ਲਿਆ ਸੀ। ਉਸਨੇ ਸਪਸ਼ਟ ਸ਼ਬਦਾਂ ਵਿਚ ਮੋਰਾਂਵਲੀ ਨਗਰ ਦੇ ਲਾਗੇ ਜੰਗਲ ਵਿਚ

ਮੁਲਾਕਾਤ ਸਮੇਂ ਬਾਪੂ ਜੀ ਨੂੰ ਕਿਹਾ ਸੀ ਕਿ ਮੈਨੂੰ ਪਕੜਵਾਕੇ ਕੋਈ ਸਾਕਤ ਪੁਰਸ਼ ਇਨਾਮ ਲੈ ਜਾਵੇਗਾ ਮੇਰੀ ਇਹ ਭਾਵਨਾ ਹੈ ਕਿ ਤੁਸੀਂ ਉਸ ਇਨਾਮ ਨੂੰ ਸ਼ਬਦ ਭੇਂਟ ਵਜੋਂ ਮੇਰੀ ਵਲੋਂ ਪ੍ਰਾਪਤ ਕਰ ਲਵੋ ਕਿਉਂਕਿ ਤੁਹਾਡਾ ਮਿਲਵਰਤਨ ਸਾਡੀ ਲਹਿਰ ਨਾਲ ਬਹੁਤ ਰਿਹਾ ਹੈ ਤੇ ਕੋਈ ਭੀ ਬਬਰ ਤੁਹਾਡਾ ਵਾਲ ਵਿੰਗਾ ਭੀ ਨਹੀਂ ਕਰੇਗਾ। ਇਸ ਦੀ ਜ਼ਿੰਮੇਦਾਰੀ ਮੈਂ ਲੈਂਦਾ ਹਾਂ ਪਰ ਬਾਪੂ ਜੀ ਨੇ ਦ੍ਰਿੜ ਇਰਾਦੇ ਨਾਲ ਇਨਕਾਰ ਕਰ ਦਿੱਤਾ ਸੀ। ਬਬਰ ਲਹਿਰ ਤੋਂ ਬਾਅਦ ਭੀ ਮਾਸਟਰ ਮੋਤਾ ਸਿੰਘ ਜੀ ਸ: ਪਿਆਰਾ ਸਿੰਘ ਜੀ ਲੰਗੇਰੀ ਸ: ਹਰਜਾਪ ਸਿੰਘ ਜੀ ਮਾਹਲਪੁਰੀ ਤੇ ਸ. ਕਰਤਾਰ ਸਿੰਘ ਗੋਦਪੁਰੀ ਆਦਿਕ ਬੱਬਰਾਂ ਨਾਲ ਜੀਵਨ ਭਰ ਪਿਆਰ ਨਿਭਿਆ ਸੀ।

## ਗੁਰਦਵਾਰਾ ਸੁਧਾਰ ਲਹਿਰ

ਕਈ ਧਾਰਮਿਕ ਬੰਦੇ ਤੇ ਪੰਥਕ ਆਗੂ ਸੰਕਟ ਸਮੇਂ ਜਦੋਂ ਕਿ ਜਾਨਮਾਲ ਨੂੰ ਖ਼ਤਰਾ ਦਿਸੇ ਤਾਂ ਕਈ ਬਹਾਨੇ ਬਣਾਕੇ ਉਸ ਬਲਦੀ ਅੱਗ ਵਿਚੋਂ ਲਾਂਭੇ ਸ਼ਾਂਭੇ ਹੋ ਜਾਂਦੇ ਰਹੇ ਹੈਨ ਤੇ ਹੁਣ ਤਕ ਭੀ ਹੋ ਜਾਂਦੇ ਹੈਨ ਪਰ ਬਾਪੂ ਜੀ ਨੇ ਭਿਆਨਕ ਤੋਂ ਭਿਆਨਕ ਸੰਕਟ ਸਮੇਂ ਭੀ ਐਸਾ ਯਤਨ ਨਹੀਂ ਕੀਤਾ ਸਗੋਂ ਬੜੇ ਚਾਉ ਨਾਲ ਆਪਣੇ ਜਥੇ ਦੀ ਸੇਵਾ ਪੰਥ ਨੂੰ ਪੇਸ਼ ਕਰਦੇ ਰਹੇ ਸਨ ਸ੍ਰੀ ਨਨਕਾਣਾ ਸਾਹਿਬ ਦੇ ਸਾਕੇ ਦੀ ਖਬਰ ਸੁਣਕੇ ਝਟਪਟ ਉਥੇ ਪਹੁੰਚ ਗਏ ਸ਼ਹੀਦਾਂ ਦੇ ਸਸਕਾਰ ਸਮੇਂ ਕੀਰਤਨ ਭੀ ਕੀਤਾ ਗੁਰੂ ਕੇ ਬਾਗ਼ ਦੇ ਮੋਰਚੇ ਸਮੇਂ ਬਹੁਤਾ ਵਕਤ ਸ੍ਰੀ ਅੰਮ੍ਰਿਤਸਰ ਸ੍ਰੀ ਅਕਾਲ ਤਖ਼ਤ ਸਾਹਿਬ ਤੇ ਗੁਰੂ ਕੇ ਬਾਗ਼ ਵਿਚ ਭੀ ਕੀਰਤਨ ਕੀਤਾ। ਇਕ ਦੋ ਵਾਰ ਜਥੇ ਵਿਚ ਜਾਣ ਲਈ ਭੀ ਆਪ ਨੂੰ ਪੇਸ਼ ਕੀਤਾ ਪਰ ਜਥੇਦਾਰ ਮੋਰਚਾ ਡਿਕਟੇਟਰ ਨੇ ਇਹੋ ਉਤਰ ਦਿੱਤਾ ਕਿ ਤੁਹਾਡੀ ਸੇਵਾ ਇਹੋ ਹੈ ਕਿ ਤੁਸੀਂ ਕੀਰਤਨ ਤੇ ਪ੍ਰਚਾਰ ਰਾਹੀਂ ਕੁਰਬਾਨੀ ਦਾ ਜਜ਼ਬਾ ਲੋਕਾਂ ਵਿਚ ਭਰਦੇ ਰਹੋ ਸੋ ਇਹ ਸੇਵਾ ਬਗ਼ੈਰ ਕਿਸੇ ਤਨਖਾਹ ਜਾਂ ਮਾਇਕ ਲਾਭ ਤੋਂ ਕਈ ਦਿਨ ਨਿਭਾਈ ਸੀ ਜਿਸ ਵੇਲੇ ਜੈਤੋ ਪਹਿਲਾ ਜਥਾ ਭੇਜਿਆ ਜਾ ਰਿਹਾ ਸੀ ਤਾਂ ਉਸ ਵੇਲੇ ਬਾਪੂ ਜੀ ਸਿੰਧ ਵਿਚ ਇਕ ਤਿੰਨ ਦਿਨਾਂ ਦੇ ਭਾਰੀ ਸਲਾਨਾ ਦੀਵਾਨ ਤੇ ਬੁਲਾਏ ਹੋਏ ਉਧਰ ਗਏ ਹੋਏ ਸਨ ਪਹਿਲੇ ਦਿਨ ਹੀ ਕੀਰਤਨ ਉਪਰੰਤ ਇਕ ਪੰਜਾਬੀ ਦੇ ਪੇਪਰ ਵਿਚ ਸ੍ਰੀ ਅਕਾਲ ਤਖ਼ਤ ਸਾਹਿਬ ਵਲੋਂ ਆਪਣੇ ਲਈ ਸੰਦੇਸ਼ਾ ਪੜ੍ਹਿਆ ਸੀ ਕਿ ਜੈਤੋ ਨੂੰ ਜਾ ਰਹੇ ਸ਼ਹੀਦੀ ਜਥੇ ਨਾਲ ਕੀਰਤਨ ਦੀ ਸੇਵਾ ਲਈ ਭਾਈ ਜਵਾਲਾ ਸਿੰਘ ਰਾਗੀ ਜਿਥੇ ਭੀ ਹੋਣ ਸਮੇਂ ਸਿਰ ਸ੍ਰੀ ਅਕਾਲ ਤਖ਼ਤ ਸਾਹਿਬ ਪਹੁੰਚ ਜਾਣ ਤਾਂ ਦੋ ਦਿਨ ਦਾ ਬਾਕੀ ਦੀਵਾਨ ਵਿਚੇ ਛੱਡ ਕੇ ਪ੍ਰਬੰਧਕਾਂ ਨੂੰ ਪੇਪਰ ਦਿਖਾਕੇ ਰਾਤ ਦੀ ਰੇਲ ਵਿਚ ਸਵਾਰ ਹੋ ਕੇ ਦੂਜੇ ਦਿਨ ਸ੍ਰੀ ਅਕਾਲ ਤਖ਼ਤ ਸਾਹਿਬ ਪਹੁੰਚ ਗਏ ਸੀ ਸ਼ਬਦ ਭੇਂਟ ਮਾਇਆ ਜਾਂ ਕਿਰਾਏ ਆਦਿਕ ਦੀ ਭੀ ਕੋਈ ਪਰਵਾਹ ਨਹੀਂ ਸੀ ਕੀਤੀ ਜਥੇ ਨਾਲ ਕੀਰਤਨ ਤੇ ਪ੍ਰਚਾਰ ਦੀ ਸੇਵਾ ਕਰਕੇ ਜਦੋਂ ਆਖ਼ਰੀ ਪੜਾ ਬਰਗਾੜੀ ਪੁੱਜੇ ਤਾਂ ਜਥੇ ਦੇ ਜਥੇਦਾਰ ਸ੍ਰ. ਊਧਮ ਸਿੰਘ ਵਰਪਾਲ ਨੇ ਕਿਹਾ ਕਿ ਤੁਹਾਡੀ ਸੇਵਾ ਡਿਊਟੀ ਖ਼ਤਮ ਹੋ ਗਈ ਹੈ। ਅਗੇ ਪਤਾ ਲਗਾ ਹੈ ਕਿ ਮਸ਼ੀਨਗਨਾਂ ਜਥੇ ਨੂੰ ਸ਼ਹੀਦ ਕਰਨ ਲਈ ਸਰਕਾਰ ਨੇ ਬੀੜੀਆਂ ਹੋਈਆਂ ਹੈਨ ਤੇ ਤੁਸੀਂ ਜਥੇ ਸਮੇਤ ਵਾਪਸ ਚਲੇ ਜਾਵੋ ਤਾਂ ਬਾਪੂ ਜੀ ਨੇ ਉਤਰ ਦਿੱਤਾ ਸੀ ਕਿ ਜਥੇ ਨਾਲ ਚਲੇ ਹਾਂ ਜੋ ਭੀ ਸਾਕਾ ਵਰਤੇਗਾ ਪਰਵਾਹ ਨਹੀਂ ਅਸੀਂ ਹੁਣ ਇਥੋਂ ਵਾਪਸ ਨਹੀਂ ਜਾ

ਸਕਦੇ । ਸਹੀਦੀ ਸਾਕੇ ਦਾ ਨਜ਼ਾਰਾ ਅਖੀਂ ਦੇਖਿਆ । ਬਚੇ ਸਿੰਘਾਂ ਦੇ ਨਾਲ ਹੀ ਗ੍ਰਿਫ਼ਤਾਰ ਕੀਤੇ ਗਏ । 8 ਮਹੀਨੇ ਜੇਲ੍ਹ ਵਿਚ ਹੀ ਰਹੇ ਸਨ ਉਸ ਸਮੇਂ ਕੀਰਤਨ ਵਿਚ ਜੋ ਕੋਈ ਸ਼ਬਦ ਭੇਟ ਹੁੰਦੀ ਤਾਂ ਉਹ ਜਥੇ ਦੀ ਸੇਵਾ ਲਈ ਹੀ ਗੋਲਕ ਵਿਚ ਪਾਉਂਦੇ ਰਹੇ ਸਨ । ਇਸੇ ਤਰ੍ਹਾਂ ਸ੍ਰੀ ਤਰਨਤਾਰਨ ਸਾਹਿਬ ਦੇ ਸਾਕੇ ਸਮੇਂ ਭਾਈ ਫੇਰੂ ਦੇ ਮੋਰਚੇ ਸਮੇਂ ਭੀ ਤਨਮਨ ਧਨ ਨਾਲ ਸੇਵਾ ਕਰਦੇ ਰਹੇ ਸਨ ।

## ਸਿੱਖ ਰਿਆਸਤਾਂ

ਸਿੱਖ ਰਿਆਸਤਾਂ ਵਿਚੋਂ ਰਿਆਸਤ ਕਪੂਰਥਲੇ ਦੇ ਮਹਾਰਾਜਾ ਸਾਹਿਬ ਜਗਤਜੀਤ ਸਿੰਘ ਜੀ ਸਾਰੀ ਜ਼ਿੰਦਗੀ ਸਾਲ ਵਿਚ ਦੋ ਤਿੰਨ ਵਾਰੀ ਮਹੱਲਾਂ ਵਿਚ, ਕਪੂਰਥਲੇ ਵੱਡੇ ਗੁਰ-ਦੁਆਰੇ ਤੇ ਸੁਲਤਾਨਪੁਰ ਲੋਧੀ ਬੇਰ ਸਾਹਿਬ ਵਿਖੇ ਜ਼ਰੂਰ ਕੀਰਤਨ ਸੁਣਿਆ ਕਰਦੇ ਸਨ ਉਨ੍ਹਾਂ ਦੇ ਲੜਕੇ ਕੰਵਰ ਸਾਹਿਬ ਦੀ ਸ਼ਾਦੀ ਤੇ ਭੀ ਕੀਰਤਨ ਕਰਵਾਇਆ । ਸਰਕਾਰੀ ਗੁਰਦੁਆਰੇ ਦੀ ਨੀਂਹ ਰਖਣ ਸਮੇਂ ਪੰਜਾਂ ਪਿਆਰਿਆਂ ਵਿੱਚ ਭੀ ਬਾਪੂ ਜੀ ਸ਼ਾਮਲ ਹੋਏ ਕੀਰਤਨ ਦੀ ਸੇਵਾ ਨੀਂਹ ਰੱਖਣ ਸਮੇਂ ਤੇ ਉਦਘਾਟਨ ਸਮੇਂ ਬਾਪੂ ਜੀ ਨੇ ਹੀ ਕੀਤੀ ਸੀ । ਬੇਰ ਸਾਹਿਬ ਦੀ ਨੀਂਹ ਰੱਖਣ ਵੇਲੇ ਤੇ ਉਦਘਾਟਨ ਸਮੇਂ ਕੀਰਤਨ ਦੀ ਸੇਵਾ ਕੀਤੀ ਸੀ । ਹਰ ਵਾਰੀ ਕੀਰਤਨ ਉਪਰੰਤ ਮਹਾਰਾਜਾ ਸਾਹਿਬ ਬੜੇ ਪਿਆਰ ਨਾਲ ਬਾਪੂ ਜੀ ਨੂੰ ਸੁਖਸਾਂਦ ਪੁੱਛਦੇ ਰਹਿੰਦੇ ਸਨ । ਗੁਰਦੁਆਰਾ ਸੁਧਾਰ ਤੇ ਅਕਾਲੀ ਲਹਿਰ ਤੈਹਰੀਕ ਵਿਚ ਸਰਕਾਰ ਅੰਗ੍ਰੇਜ਼ੀ ਦੇ ਜ਼ੋਰ ਪਾਉਣ ਤੇ ਬਾਪੂ ਜੀ ਨੂੰ ਨਜ਼ਰਬੰਦ ਕੀਤਾ ਗਿਆ ਸੀ ਘਰ ਦੀ ਤਲਾਸ਼ੀ ਆਦਿਕ ਤੇ ਪ੍ਰੇਸ਼ਾਨ ਭੀ ਕੀਤਾ ਗਿਆ ਪਰ ਕੰਵਰ ਸਾਹਿਬ ਦੇ ਪਿਆਰ ਤੇ ਹੋਰ ਅਹਿਲਕਾਰਾਂ ਖਾਸ ਕਰਕੇ ਫੌਜ ਦੇ ਕਮਾਂਡਰ ਬਖਸ਼ੀ ਪੂਰਨ ਸਿੰਘ ਜੀ ਤੇ ਪੁਲਿਸ ਸੁਪਰਡੈਂਟ ਸ: ਸੁਚੇਤ ਸਿੰਘ ਜਿਨ੍ਹਾਂ ਦੇ ਸਾਰੇ ਪਰਵਾਰ ਨੇ ਬਾਪੂ ਜੀ ਪਾਸੋਂ ਅੰਮ੍ਰਿਤ ਭੀ ਛਕਿਆ ਸੀ । ਆਦਿਕ ਦੇ ਪਿਆਰ ਸਤਿਕਾਰ ਦਾ ਸਦਕਾ ਜਲਦੀ ਹੀ ਪ੍ਰੇਸ਼ਾਨੀ ਦਾਂ ਸਮਾਂ ਮੁੱਕ ਜਾਂਦਾ ਰਿਹਾ ਸੀ ।

ਫਰੀਦਕੋਟ ਦੇ ਰਾਜਘਰਾਣੇ ਵਿਚ ਭੀ ਹਰ ਸਾਲ ਮਹਾਰਾਜਾ ਸਾਹਿਬ ਤੇ ਕੰਵਰ ਸਾਹਿਬ ਦੇ ਜਨਮ ਦਿਨਾਂ ਸਮੇਂ ਫਰੀਦਕੋਟ ਤੇ ਲਾਹੌਰ ਚੀਫ਼ਸ ਕਾਲਜ ਜਿਥੇ ਉਹ ਪੜਦੇ ਸਨ ਹਰ ਸਾਲ ਬਾਪੂ ਜੀ ਨੂੰ ਕੀਰਤਨ ਲਈ ਬੁਲਾਇਆ ਜਾਂਦਾ ਸੀ । ਮਹਾਰਾਜਾ ਸਾਹਿਬ ਦੇ ਅਨੰਦ ਕਾਰਜ ਸਮੇਂ ਬਾਪੂ ਜੀ ਨੂੰ ਕੀਰਤਨ ਲਈ ਬੁਲਾਇਆ ਗਿਆ ਸੀ । ਭਾਈ ਲੱਧਾ ਸਿੰਘ ਦੇ ਨਾਲ ਬਹੁਤ ਪਿਆਰ ਸੀ ਵੱਡੀ ਮਹਾਰਾਣੀ ਸਾਹਿਬਾ ਨੇ ਮਹੱਲਾਂ ਵਿਚ ਬਾਪੂ ਜੀ ਪਾਸੋਂ ਕੀਰਤਨ ਕਰਵਾਕੇ ਸ੍ਰੀ ਗੁਰੂ ਗਰੰਥ ਸਾਹਿਬ ਜੀ ਦਾ ਟੀਕਾ ਬਖਸ਼ਿਸ਼ ਕੀਤਾ ਸੀ । ਪਟਿਆਲਾ ਰਿਆਸਤ ਦੇ ਮਹਾਰਾਜਾ ਭੁਪਿੰਦਰ ਸਿੰਘ ਜੀ ਫਤੇਹਗੜ੍ਹ ਸਾਹਿਬ ਪਹਿਲੇ ਜ਼ਮਾਨੇ ਵਿਚ ਸਾਹਿਬ ਜ਼ਾਦਿਆਂ ਦੇ ਸਹੀਦੀ ਜੋੜ ਮੇਲੇ ਸਮੇਂ ਖੁਦ ਹਾਜਰੀ ਭਰਿਆ ਕਰਦੇ ਸਨ ਜਲੂਸ ਵਿਚ ਨੰਗੇ ਪੈਰੀਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਚਵਰ ਦੀ ਸੇਵਾ ਮਹਾਰਾਜ ਸਾਹਿਬ ਕਰਿਆ ਕਰਦੇ ਸਨ ਬਾਪੂ ਜੀ ਨੂੰ ਉਸ ਸ਼ਹੀਦੀ ਜੋੜ ਮੇਲੇ ਤੇ ਅਕਸਰ ਬੁਲਾਇਆ ਜਾਂਦਾ ਸੀ ਜਦੋਂ ਅਕਾਲੀ ਤੈਹਰੀਕ ਜ਼ੋਰਾਂ ਤੇ ਸੀ ਉਦੋਂ ਇਕ ਸਾਲ ਦੀਵਾਨ ਵਿਚ ਮਹਾਰਾਜਾ ਸਾਹਿਬ ਨੇ ਕੀਰਤਨ ਸੁਣਿਆ ਤੇ ਉਸ ਵਕਤ ਤੇ ਉਥੇ ਆਏ ਪੰਥਕ ਆਗੂਆਂ ਨੂੰ ਤੇ ਬਾਪੂ ਜੀ ਨੂੰ ਭੀ

ਪਟਿਆਲੇ ਆਉਣ ਲਈ ਕਿਹਾ। ਪਟਿਆਲੇ ਬਾਰਾਂਦਰੀ ਬਾਗ਼ ਵਿਚ ਕਈ ਘੰਟੇ ਮਹਾਰਾਜਾ ਸਾਹਿਬ ਨਾਲ ਉਸ ਵੇਲੇ ਦੇ ਹਾਲਾਤ ਤੇ ਵਿਚਾਰ ਵਟਾਂਦਰਾ ਹੋਇਆ ਸੀ। ਸਾਰੇ ਆਗੂਆਂ ਵਿਚੋਂ ਮਹਾਰਾਜਾ ਸਾਹਿਬ ਬਾਪੂ ਜੀ ਦੀ ਗੱਲ ਵੱਲ ਜ਼ਿਆਦਾ ਧਿਆਨ ਦੇਂਦੇ ਸਨ। ਬਾਪੂ ਜੀ ਪਾਸੋਂ ਹੀ ਸਰਕਾਰ ਦੀਆਂ ਵਧੀਕੀਆਂ ਤੇ ਪੰਥਕ ਮੰਗਾਂ ਬਾਰੇ ਬਚਨ ਸੁਣੇ ਸਨ ਇਕ ਵਾਰੀ ਤਾਂ ਅੰਗ੍ਰੇਜ਼ ਸਰਕਾਰ ਵਲੋਂ ਗੁਰੂ ਕੇ ਬਾਗ਼ ਤੇ ਨਾਨਕਾਣੇ ਸਾਹਿਬ ਵਿਖੇ ਹੋਏ ਜ਼ੁਲਮਾਂ ਦੇ ਸਮਾਚਾਰ ਸੁਣਕੇ ਮਹਾਰਾਜਾ ਭੂਪਿੰਦਰ ਸਿੰਘ ਦੇ ਅੱਖਾਂ ਵਿਚ ਭੀ ਪਾਨੀ ਆ ਗਿਆ ਸੀ। ਉਸ ਦਾ ਵਜ਼ੀਰ ਪੰਡਤ ਦਇਆ ਕਿਸ਼ਨ ਕੋਲ ਭੀ ਪਾਸ ਬੈਠਾ ਹੋਇਆ ਸੀ। ਬਾਪੂ ਜੀ ਪਾਸੋਂ ਕੌਮ ਉਪਰ ਹੋ ਰਹੇ ਜ਼ੁਲਮ ਦੇ ਸਮਾਚਾਰ ਸੁਣਕੇ ਮਹਾਰਾਜਾ ਸਾਹਿਬ ਇਤਨੇ ਪ੍ਰਭਾਵਤ ਹੋਏ ਸਨ ਕਿ ਤੁਰਨ ਸਮੇਂ ਬਾਪੂ ਜੀ ਨੂੰ ਉਨ੍ਹਾਂ ਨੇ ਪ੍ਰੇਰਨਾ ਕੀਤੀ ਕਿ ਉਹ ਇਕ ਪਿੰਡ ਜਗੀਰ ਵਜੋਂ ਬਾਪੂ ਜੀ ਨੂੰ ਦੇ ਦੇਂਦੇ ਹੈਨ ਜੇ ਬਾਪੂ ਜੀ ਰਿਆਸਤ ਕਪੂਰਥਲਾ ਛੱਡਕੇ ਪਟਿਆਲਾ ਰਿਆਸਤ ਵਿਚ ਆਕੇ ਵਸਣਾ ਪਰਵਾਨ ਕਰਨ ਪਰ ਬਾਪੂ ਜੀ ਨੇ ਇਸ ਪੇਸ਼ਕਸ਼ ਨੂੰ ਧੰਨਵਾਦ ਕਰਕੇ ਅਪ੍ਰਵਾਨ ਕੀਤਾ ਸੀ ਤੇ ਕਿਹਾ ਸੀ ਮੈਂ ਰਿਆਸਤ, ਕਪੂਰਥਲਾ ਵਿਚ ਹੀ ਸੁਖੀ ਹਾਂ। ਉਸ ਮੁਲਾਕਾਤ ਸਮੇਂ ਜੋ ਮਹਾਰਾਜਾ ਭੂਪਿੰਦਰ ਸਿੰਘ ਦੇ ਮਨ ਤੇ ਅਸਰ ਹੋਇਆ ਸੀ ਉਹ ਸਰਕਾਰ ਅੰਗ੍ਰੇਜ਼ੀ ਦੇ ਦਬਾਉ ਕਾਰਨ, ਉਨ੍ਹਾਂ ਦੇ ਆਪਣੇ ਭੈੜੇ ਸਲਾਹਕਾਰਾਂ ਦੀ ਸਲਾਹ ਦਾ ਸਦਕਾ ਤੇ ਕੁਛ ਸਾਡੇ ਆਗੂਆਂ ਦੀ ਰਾਜਿਆਂ ਮਹਾਰਾਜਿਆਂ ਤੇ ਵਡੇ ਰਈਸ਼ ਸਰਦਾਰਾ ਨੂੰ ਆਪਣੀ ਲੱਤ ਥੱਲੇ ਰਖਣ ਦੀ ਇਛਾ ਦੇ ਕਾਰਨ ਜਲਦੀ ਦੂਰ ਹੋ ਗਿਆ ਜਾਪਦਾ ਸੀ। ਪੰਡਤ ਦਇਆ ਕਿਸ਼ਨ ਕੌਲ ਉਸ ਤੋਂ ਕਈ ਸਾਲ ਬਾਅਦ ਛੋਟੇ ਸ਼ਿਮਲੇ ਮਿਲਿਆ ਉਸ ਵੇਲੇ ਅਸੀਂ ਭੀ ਪਿਤਾ ਜੀ ਨਾਲ ਸੀ। ਛੋਟੇ ਸ਼ਿਮਲੇ ਇਕ ਦੀਵਾਨ ਤੇ ਗਏ ਸੀ ਗੁਰਦੁਆਰੇ ਵਿਚ ਰਿਹਾਇਸ਼ ਸੀ ਸ਼ਾਮ ਨੂੰ ਬਾਪੂ ਜੀ ਬਾਹਰ ਸੈਰ ਕਰਨ ਲਈ ਨਿਕਲੇ ਸੜਕ ਦੇ ਕਿਨਾਰੇ ਹੀ ਦਇਆ ਕਿਸ਼ਨ ਕੌਲ ਆਪਣੀ ਕੋਠੀ ਦੇ ਬਾਹਰ ਬਗੀਚੇ ਵਿਚ ਅੰਗ੍ਰੇਜ਼ਾਂ ਨਾਲ ਗਲਾਂ ਬਾਤਾਂ ਕਰਦੇ ਸਨ ਉਥੋਂ ਹੀ ਬਾਪੂ ਜੀ ਨੂੰ ਪਛਾਣਕੇ ਅੰਗ੍ਰੇਜ਼ਾਂ ਨੂੰ ਕੁਛ ਆਖਕੇ ਅਠ ਦਸ ਪੌੜੀਆਂ ਥਲੇ ਉਤਰਕੇ ਸੜਕ ਵਿਚ ਆਕੇ ਬਾਪੂ ਜੀ ਨੂੰ ਗੋਡੀਂ ਹੱਥ ਲਾਕੇ ਮਿਲਿਆ ਸੀ। ਨਾਭੇ ਦੇ ਰਾਜ ਮਹਲਾਂ ਵਿਚ ਕਈ ਵਾਰੀ ਕੀਰਤਨ ਲਈ ਬਾਪੂ ਜੀ ਨੂੰ ਬੁਲਾਇਆ ਜਾਂਦਾ ਰਿਹਾ ਸੀ।

ਸਿਖ ਰਿਆਸਤਾਂ ਤੇ ਪੰਥ ਵਿਚ ਪੂਜਨੀਕ ਖਾਨਦਾਨ ਦੇ ਮੁਖੀ ਭਾਈ ਸਾਹਿਬ ਭਾਈ ਅਰਜਨ ਸਿੰਘ ਜੀ ਤੇ ਉਨ੍ਹਾਂ ਦੇ ਸਪੁਤਰ ਭਾਈ ਸਾਹਿਬ ਭਾਈ ਅਰਦਮਨ ਸਿੰਘ ਜੀ ਜੋ ਖੁਦ ਸੰਗੀਤ ਕਲਾਂ ਵਿਚ ਬਹੁਤ ਮਾਹਿਰ ਸਨ ਤੇ ਰਾਗਾਂ ਦੇ ਮਹਾਨ ਖੋਜੀ ਸਨ। ਉਹ ਸ਼ਿਮਲੇ ਦੇ ਦੀਵਾਨ ਵਿਚ, ਸ਼ਿਮਲੇ ਅਤੇ ਬਾਗੜੀਆਂ ਆਪਣੀਆਂ ਕੋਠੀਆਂ ਵਿਚ ਬੁਲਾਕੇ ਤੇ ਸਿੱਖ ਰਾਜਿਆਂ ਦੇ ਵਿਆਹ ਸ਼ਾਦੀ ਸਮੇਤ ਹੋਰ ਸਿੱਖ ਰਈਸਾਂ ਦੇ ਘਰਾਂ ਵਿਚ ਸ਼ਾਦੀ ਗ਼ਮੀ ਸਮੇਂ ਬਾਪੂ ਜੀ ਪਾਸੋਂ ਬਹੁਤ ਹੀ ਪਿਆਰ ਸਤਿਕਾਰ ਨਾਲ ਕੀਰਤਨ ਸ੍ਵਨ ਕਰਦੇ ਰਹੇ ਸਨ। ਉਸ ਪੁਰਾਣੇ ਸੰਬੰਧਾਂ ਦਾ ਸਦਕਾ ਪੂਜਨੀਕ ਭਾਈ ਸਾਹਿਬ ਭਾਈ ਅਰਦਮਨ ਸਿੰਘ ਜੀ ਆਪਣੀ ਆਯੂ ਪ੍ਰਯੰਤ ਤੇ ਉਨ੍ਹਾਂ ਦੇ ਬਾਅਦ ਉਨ੍ਹਾਂ ਦੇ ਸਾਹਿਬਜ਼ਾਦੇ ਪੂਜਨੀਕ ਭਾਈ ਸਾਹਿਬ ਭਾਈ ਹਰਧਨ ਸਿੰਘ ਜੀ ਤੇ ਭਾਈ ਸਾਹਿਬ ਭਾਈ ਅਸ਼ੋਕ ਸਿੰਘ ਜੀ ਤੇ ਭਾਈ ਸਾਹਿਬ ਭਾਈ ਸਿਕੰਦਰ ਸਿੰਘ ਜੀ ਆਪਣੇ ਅਤੇ ਆਪਣੇ ਸੰਬੰਧੀਆਂ ਦੇ ਘਰਾਂ ਵਿਚ ਹਰ ਸ਼ਾਦੀ ਗ਼ਮੀ ਸਮੇਂ

ਸਾਡੇ ਜਥੇ ਨੂੰ ਹੀ ਕੀਰਤਨ ਲਈ ਬੁਲਾਕੇ ਪਿਆਰ ਸਤਿਕਾਰ ਦੇਂਦੇ ਰਹੇ ਹੈਨ ਤੇ ਹੁਣ ਤੱਕ ਪਿਆਰ ਕਰਦੇ ਹਨ ਭਾਈ ਸਾਹਿਬ ਭਾਈ ਅਰਦਮਨ ਸਿੰਘ ਜੀ ਦੀ ਪ੍ਰੇਰਨਾ ਤੇ ਅਰਦਾਸ ਦਾ ਸਦਕਾ ਹੀ ਅਸੀਂ ਪੁਰਾਤਨ ਸ਼ਬਦ ਰੀਤਾਂ ਟੇਪ ਕਰਕੇ ਤੇ ਨੁਟੇਸ਼ਨ ਕਰਕੇ ਪੰਜਾਬੀ ਯੂਨੀਵਰਸਿਟੀ ਨੂੰ ਦੇ ਸਕੇ ਸੀ।

ਭਾਈ ਸਾਹਿਬ ਭਾਈ ਕਾਹਨ ਸਿੰਘ ਜੀ ਨਾਭਾ ਵਾਲੇ ਜੋ ਸਿੱਖ ਰਿਆਸਤਾਂ ਵਿਚ ਤੇ ਸਾਰੇ ਪੰਥ ਵਿਚ ਇਕ ਬਹੁਤ ਸਤਿਕਾਰੇ ਹੋਏ ਵਿਦਵਾਨ ਪੁਰਸ਼ ਸਨ ਨਾਭੇ ਵਿਚ ਵਜ਼ੀਰ ਭੀ ਰਹੇ ਸਨ ਆਪਣੇ ਘਰਾਂ ਵਿਚ ਅਕਸਰ ਸ਼ਾਦੀ ਗ਼ਮੀ ਸਮੇਂ ਪਿਤਾ ਜੀ ਨੂੰ ਕੀਰਤਨ ਲਈ ਬੁਲਾਇਆ ਕਰਦੇ ਸਨ ਉਨ੍ਹਾਂ ਦੇ ਹਿਰਦੇ ਵਿਚ ਬਾਪੂ ਜੀ ਦਾ ਬੇਹੱਦ ਸਤਿਕਾਰ ਸੀ ਜਦੋਂ ਉਨ੍ਹਾਂ ਮਹਾਨ ਕੋਸ਼ ਲਿਖਕੇ ਛਪਵਾਇਆ ਤਾਂ ਉਹ ਜਿਥੇ ਇਕ ਜਿਲਦ ਕਪੂਰਥਲੇ ਵਾਲੇ ਮਹਾਰਾਜਾ ਸਾਹਿਬ ਨੂੰ ਭੇਟ ਕਰਨ ਲਈ ਕਪੂਰਥਲੇ ਗਏ ਤਾਂ ਇਕ ਜਿਲਦ ਮਹਾਨ ਕੋਸ਼ ਦੀ ਕਪੂਰਥਲੇ ਮਹੱਲਾਂ ਵਿਚ ਹੀ ਬਾਪੂ ਜੀ ਨੂੰ ਉਚੇਚੇ ਤੌਰ ਤੇ ਬੁਲਾਕੇ ਭੇਟਾ ਕੀਤੀ ਸੀ ਤੇ ਨਾਲ ਹੀ ਉਸ ਸਮੇਂ ਮਹਾਰਾਜਾ ਸਾਹਿਬ ਨੂੰ ਮੁਖਾਤਬ ਕਰਕੇ ਇਹ ਸ਼ਬਦ ਆਖੇ ਸਨ "ਮਹਾਰਾਜਾ ਸਾਹਿਬ ਆਪ ਬਹੁਤ ਭਾਗਸ਼ਾਲੀ ਹੋ ਜੋ ਆਪ ਕੀ ਰਿਆਸਤ ਮੇਂ ਭਾਈ ਜਵਾਲਾ ਸਿੰਘ ਜੀ ਰਾਗੀ ਵਰਗੇ ਵਿਦਿਵਾਨ ਸੰਤ ਕੀਰਤਨੀਏ ਰੈਹਤੇ ਹੈਂ" ਅਗੋਂ ਮਹਾਰਾਜਾ ਸਾਹਿਬ ਨੇ ਭੀ ਉਤਰ ਦਿੱਤਾ ਕਿ ਮੈਂ ਸਾਲ ਵਿਚ ਇਨ੍ਹਾਂ ਪਾਸੋਂ ਜ਼ਰੂਰ ਦੋ ਤਿੰਨ ਵਾਰੀ ਕੀਰਤਨ ਸੁਣਕੇ ਅਨੰਦ ਪ੍ਰਾਪਤ ਕਰਦਾ ਰਹਿੰਦਾ ਹਾਂ ਔਰ ਮੈਂ ਆਪਣੇ ਆਪਨੂੰ ਵਾਕਈ ਭਾਗਸ਼ਾਲੀ ਸਮਝਦਾ ਹਾਂ ਭਾਈ ਸਾਹਿਬ ਭਾਈ ਕਾਹਨ ਸਿੰਘ ਜੀ ਦੇ ਵਡੇ ਭ੍ਰਾਤਾ ਬਾਬਾ ਬਿਸ਼ਨ ਸਿੰਘ ਜੀ ਜੋ ਡੇਰਾ ਬਾਬਾ ਅਜੈਪਾਲ ਸਿੰਘ ਦੇ ਮਹੰਤ ਸਨ ਬਾਪੂ ਜੀ ਦੇ ਕੀਰਤਨ ਦੇ ਆਸ਼ਕ ਸਰੋਤਿਆਂ ਵਿਚੋਂ ਸਨ। ਉਨ੍ਹਾਂ ਕਈ ਵਾਰੀ ਬਾਪੂ ਜੀ ਨੂੰ ਕੀਮਤੀ ਚੋਗੇ ਤੇ ਹੋਰ ਦੁਸ਼ਾਲਿਆਂ ਨਾਲ ਸਤਿਕਾਰਿਆ ਸੀ। ਇਨ੍ਹਾਂ ਸੰਬੰਧਾਂ ਦਾ ਸਦਕਾ ਹੀ ਭਾਈ ਸਾਹਿਬ ਦੇ ਸਪੁੱਤਰ ਭਾਈ ਭਗਵੰਤ ਸਿੰਘ ਜੀ (ਹਰੀ ਜੀ) ਜੋ ਖੁਦ ਭੀ ਬੜੇ ਆਲਮ ਬਾਅਮਲ ਸਨ ਸਾਨੂੰ ਪਿਆਰ ਸਤਿਕਾਰ ਨਾਲ ਜੀਵਨ ਭਰ ਨਿਵਾਜਦੇ ਰਹੇ ਸਨ। ਉਨ੍ਹਾਂ ਦੀ ਭੈਣ ਬੀਬੀ ਅਨੂਪ ਕੌਰ ਸ: ਬ. ਨਰੈਣ ਸਿੰਘ ਦੀ ਨੌਂਹ ਸੀ ਜਦੋਂ ਭੀ ਭਾਈ ਸਾਹਿਬ ਭਾਈ ਭਗਵੰਤ ਸਿੰਘ ਜੀ ਭੈਣ ਜੀ ਨੂੰ ਮਿਲਣ ਦਿੱਲੀ ਬਾਰਾ ਖੰਭਾ ਰੋਡ ਆਉਂਦੇ ਤਾਂ ਸਭ ਤੋਂ ਪਹਿਲਾਂ ਉਥੋਂ ਪੈਦਲ ਹੀ ਚਲਕੇ ਗੁਰਦੁਆਰਾ ਮਾਤਾ ਸੁੰਦਰੀ ਜਿਥੇ ਸਾਡੀ ਰਿਹਾਇਸ਼ ਸੀ ਆਕੇ ਸਾਨੂੰ ਦਰਸ਼ਨ ਦਿਆ ਕਰਦੇ ਸਨ ਕਈ ਘੰਟੇ ਬਚਨ ਬਿਲਾਸ ਸੁਣਾਦੇ ਤੇ ਫਿਰ ਪੈਦਲ ਹੀ ਅਸੀਂ ਉਨ੍ਹਾਂ ਨੂੰ ਤੋਰਨ ਲਈ ਜਾਂਦੇ ਤੇ ਕਈ ਵਾਰੀ ਬਾਰਾ ਖੰਭਾ ਰੋਡ ਤਕ ਹੀ ਚਲੇ ਜਾਂਦੇ ਸੀ। ਬਾਪੂ ਜੀ ਦੇ ਜੈਤੋਂ ਦੇ ਪਹਿਲੇ ਸ਼ਹੀਦੀ ਜਥੇ ਸਮੇਂ ਜ਼ਬਤ ਹੋਏ ਸਾਜ਼ ਭੀ ਭਾਈ ਸਾਹਿਬ ਭਾਈ ਭਗਵੰਤ ਸਿੰਘ ਜੀ ਦੀ ਕੋਸ਼ਿਸ਼ ਨਾਲ ਹੀ ਸਾਨੂੰ ਮਿਲੇ ਸਨ ਜੋ ਕਿ ਸਿੱਖ ਅਜਾਇਬਘਰ ਸ੍ਰੀ ਅੰਮ੍ਰਿਤਸਰ ਵਿਚ ਯਾਦਗਾਰ ਦੇ ਤੌਰ ਤੇ ਉਸੇ ਹਾਲਤ ਵਿਚ ਰਖੇ ਹੋਏ ਹੈਨ।

ਪੰਥ ਦੇ ਬੇਤਾਜ ਬਾਦਸ਼ਾਹ ਬਾਬਾ ਖੜਕ ਸਿੰਘ ਜੀ ਆਪਣੇ ਘਰ ਆਪਣੇ ਲੜਕੇ ਤੇ ਭਤੀਜਿਆਂ ਦੇ ਅਨੰਦ ਕਾਰਜਾਂ ਤੇ ਬਾਪੂ ਜੀ ਨੂੰ ਹੀ ਬੁਲਾਇਆ ਕਰਦੇ ਸਨ ਉਨ੍ਹਾਂ ਦਾ ਬਾਪੂ

ਜੀ ਨਾਲ ਬਹੁਤ ਪਿਆਰ ਸੀ ਅਖ਼ੀਰਲੀ ਉਮਰ ਵਿਚ ਦਿੱਲੀ ਵਿਖੇ ਸਾਡੀ ਬਾਬਤ ਪਤਾ ਲਗਣ ਤੇ ਬਾਪੂ ਜੀ ਦਾ ਸਦਕਾ ਹੀ ਬਾਬਾ ਜੀ ਸਾਨੂੰ ਬਹੁਤ ਪਿਆਰ ਭਰੀਆਂ ਅਸੀਸਾਂ ਦੇਂਦੇ ਰਹਿ ਸਨ। ਜ਼ਿਲਾ ਸਿਆਲਕੋਟ ਵਿਚ ਖਾਸ ਕਰ ਆਹਲੂਵਾਲੀਆਂ ਬਿਰਾਦਰੀ ਵਿਚ ਤਾਂ ਗੁਰਮਤ ਅਨੰਦ ਕਾਰਜ ਦੀ ਰਸਮ ਪ੍ਰਚਲਤ ਬਾਪੂ ਜੀ ਨੇ ਹੀ ਕੀਤੀ ਸੀ ਦਿੱਲੀ ਵਿਚ ਕੁਛ ਐਸੇ ਅਨੰਦ ਕਾਰਜਾਂ ਤੇ ਸਾਨੂੰ ਕੀਰਤਨ ਕਰਨ ਦਾ ਮੌਕਾ ਮਿਲਦਾ ਰਿਹਾ ਹੈ ਜਿਨ੍ਹਾਂ ਦੇ ਕਿ ਬਜ਼ੁਰਗਾਂ ਦੇ ਅਨੰਦ ਕਾਰਜਾਂ ਸਮੇਂ ਬਾਪੂ ਜੀ ਨੇ ਜ਼ਿਲਾ ਸਿਆਲਕੋਟ ਵਿਚ ਕੀਰਤਨ ਦੀ ਸੇਵਾ ਕੀਤੀ ਸੀ।

ਮਾਸਟਰ ਤਾਰਾ ਸਿੰਘ ਜੀ ਦੇ ਵੱਡੇ ਲੜਕੇ ਦੇ ਅਨੰਦਕਾਰਜ ਸਮੇਂ ਬਾਪੂ ਜੀ ਨੂੰ ਉਨ੍ਹਾਂ ਨੇ ਬੁਲਾਇਆ ਸੀ ਮਾਸਟਰ ਜੀ ਦੇ ਕੁੜਮ ਸ: ਬਖਸ਼ੀਸ਼ ਸਿੰਘ ਜੀ ਬਾਪੂ ਜੀ ਦੇ ਕੀਰਤਨ ਦੇ ਅਤੀ ਸ਼ਰਧਾਲੂ ਸਰੋਤੇ ਸੀ। ਮਾਸਟਰ ਜੀ ਦੇ ਛੋਟੇ ਲੜਕੇ ਸ: ਮੋਹਨ ਸਿੰਘ ਜੀ ਦੇ ਅਨੰਦ ਕਾਰਜ ਸਮੇ ਮਾਸਟਰ ਜੀ ਨੂੰ ਜਥੇਦਾਰ ਊਧਮ ਸਿੰਘ ਭਾਰ ਸਿੰਘ ਪੁਰੀ ਪਾਸੋਂ ਸਾਡੀ ਬਾਬਤ ਪਤਾ ਲਗਾ ਤਾਂ ਉਨ੍ਹਾਂ ਨੇ ਸ: ਮੋਹਨ ਸਿੰਘ ਦੇ ਅਨੰਦ ਕਾਰਜ ਸਮੇਂ ਬਾਪੂ ਜੀ ਨਾਲ ਪਿਆਰ ਭਰੇ ਸੰਬੰਧਾਂ ਨੂੰ ਮੁਖ ਰਖਦਿਆਂ ਸਾਨੂੰ ਹੀ ਕੀਰਤਨ ਲਈ ਬੁਲਾਇਆ ਸੀ। ਇਹ ਅਨੰਦ ਕਾਰਜ ਅੰਬਾਲੇ ਛਾਵਣੀ ਹੋਇਆ ਸੀ ਸਾਰੀ ਜ਼ਿੰਦਗੀ ਮਾਸਟਰ ਜੀ ਸਾਨੂੰ ਪਿਆਰ ਤੇ ਅਸੀਸਾਂ ਦੇਂਦੇ ਰਹੇ ਸਨ। ਜਥੇਦਾਰ ਊਧਮ ਸਿੰਘ ਨਾਗੋਕੇ ਤੇ ਅਕਾਲ ਤਖ਼ਤ ਦੇ ਸਾਬਕਾ ਜਥੇਦਾਰ ਮੋਹਣ ਸਿੰਘ ਜੀ ਨਾਗੋਕੇ ਤਾਂ ਜਦੋਂ ਭੀ ਸਾਨੂੰ ਮਿਲਦੇ ਉਹ ਕਿਹਾ ਕਰਦੇ ਸਨ ਕਿ ਸਾਨੂੰ ਸਿੰਘ ਸਜਾਉਣ ਵਾਲੇ ਤੁਹਾਡੇ ਪਿਤਾ ਭਾਈ ਜਵਾਲਾ ਸਿੰਘ ਜੀ ਹੀ ਸਨ ਸਿੰਘ ਸਭਾ ਲਹਿਰ ਵਿਚ ਉਨ੍ਹਾਂ ਦਾ ਕੀਰਤਨ ਤੇ ਪ੍ਰਚਾਰ ਸੁਣਕੇ ਅਸੀਂ ਸਿੰਘ ਸਜੇ ਸੀ।

ਪ੍ਰਿੰਸੀਪਲ ਗੰਗਾ ਸਿੰਘ ਜੀ ਆਪਣੇ ਜੀਵਨ ਦੇ ਅਖ਼ੀਰ ਕੁਛ ਸਾਲ ਦਿੱਲੀ ਹੀ ਰਹੇ। ਸੀਸ ਗੰਜ ਸਾਹਿਬ ਵਿਖੇ ਕਥਾ ਕਰਿਆ ਕਰਦੇ ਰਹੇ ਸਨ। ਉਨ੍ਹਾਂ ਦੀ ਰਹਾਇਸ਼ ਭੀ ਗੁਰ-ਦੁਆਰਾ ਮਾਤਾ ਸੁੰਦਰੀ ਸੀ ਉਹ ਕਿਹਾ ਕਰਦੇ ਸਨ ਕਿ ਜਦੋਂ ਭਾਈ ਜਵਾਲਾ ਸਿੰਘ ਜੀ ਭਰਵੀਂ ਜਵਾਨੀ ਵਿਚ ਮੇਰੇ ਇਲਾਕੇ ਜ਼ਿਲਾ ਅੰਮ੍ਰਿਤਸਰ ਵਿਚ ਸਿੰਘ ਸਭਾ ਦੀਵਾਨਾਂ ਤੇ ਆਇਆ ਕਰਦੇ ਸਨ ਉਦੋਂ ਮੈਂ ਸਕੂਲ ਦਾ ਵਿਦਿਆਰਥੀ ਸੀ। ਮੈਨੂੰ ਧਾਰਮਿਕ ਲਾਈਨ ਵਿਚ ਲਿਆਉਣ ਤੇ ਮੇਰੀ ਹੌਸਲਾ ਅਫ਼ਜਾਈ ਕਰਨ ਕਰਾਉਣ ਵਾਲੇ ਭਾਈ ਸਾਹਿਬ ਜੀ ਸਨ ਦਿੱਲੀ ਵਾਲੇ ਰਾਏ ਬਹਾਦਰ ਸ: ਵਿਸਾਖਾ ਸਿੰਘ ਜੀ ਪਾਸ ਮੇਰੀ ਮਦਦ ਲਈ ਸਿਫਾਰਿਸ਼ ਭਾਈ ਸਾਹਿਬ ਨੇ ਕੀਤੀ ਸੀ ਕੁਛ ਵਕਤ ਫਿਰ ਐਸਾ ਭੀ ਆਇਆ ਜਦੋਂ ਕਿ ਮੇਰੇ ਵਿਦਿਆ ਤੇ ਫਿਲਾਸਫ਼ੀ ਪੜ੍ਹਕੇ ਨਾਸਤਕਾਂ ਵਾਲੇ ਵੀਚਾਰ ਬਣ ਗਏ ਸਨ। ਕਈ ਦੀਵਾਨਾਂ ਤੇ ਫਿਰ ਭਾਈ ਸਾਹਿਬ ਦੇ ਪੁਰਾਤਨ ਗੁਰਸਿਖੀ ਰਹਿਤ ਮਰਯਾਦਾ ਨਿਤਨੇਮ ਆਦਿਕ ਦੇ ਵਿਚਾਰਾਂ ਦਾ ਮੈਂ ਖੰਡਨ ਕਰਨ ਲੱਗ ਪਿਆ ਸੀ। ਤੇ ਸਾਡੀ ਆਪਸ ਵਿਚ ਦਿਵਾਨਾਂ ਵਿਚ ਹੀ ਟੱਕਰ ਭੀ ਹੁੰਦੀ ਰਹੀ ਪਰ ਹੁਣ ਮੈਂ ਮਹਿਸੂਸ ਕੀਤਾ ਹੈ ਕਿ ਗੁਰਮਤ ਬਾਰੇ ਭਾਈ ਸਾਹਿਬ ਦੇ ਵਿਚਾਰ ਠੀਕ ਸਨ ਤੇ ਮੇਰੇ ਗਲਤ ਸਨ ਅਖ਼ੀਰ ਉਮਰ ਵਿਚ ਪ੍ਰਿੰਸੀਪਲ ਗੰਗਾ ਸਿੰਘ ਜੀ ਨੂੰ ਪੰਜ ਕਕਾਰਾਂ ਦੀ ਰਹਿਤ ਵਿਚ ਪ੍ਰਪੱਕ ਰੋਜ਼ ਨਿਤਨੇਮ ਬਾਣੀ ਦੇ ਪਾਠ ਕਰਦਿਆਂ ਨੂੰ ਅਸੀਂ ਖੁਦ

ਦੇਖਦੇ ਰਹੇ ਸੀ ਇਨ੍ਹਾਂ ਚੀਜ਼ਾਂ ਨੂੰ ਹੀ ਉਹ ਜਵਾਨੀ ਵਿਚ ਬੇਲੋੜੀਆਂ ਸਮਝਦੇ ਹੁੰਦੇ ਸਨ ਤੇ ਇਸੇ ਕਰਕੇ ਬਾਪੂ ਜੀ ਨਾਲ ਮਤਭੇਦ ਹੋਏ ਸਨ।

ਬਾਪੂ ਜੀ ਆਪਣੇ ਕੀਰਤਨ ਤੇ ਵਿਆਖਿਆ ਵਿਚ ਖ਼ਾਸ ਕਰਕੇ ਇਨ੍ਹਾਂ ਗਲਾਂ ਤੇ ਜ਼ੋਰ ਦਿਆ ਕਰਦੇ ਸਨ। ਸ੍ਰੀ ਗੁਰੂ ਗ੍ਰੰਥ ਸਾਹਿਬ ਦਸਾਂ ਪਾਤਸ਼ਾਹੀਆਂ ਦੇ ਹੀ ਦਰਸ਼ਨ ਹੈਨ ੧ਓ ਤੋਂ ਲੈਕੇ 'ਅਠਾਰਾ ਦਸ ਬੀਸ' ਤੱਕ ਕਿਸੇ ਇਕ ਗੀ ਅੱਖਰ ਤੇ ਨੁਕਤਾਚੀਨੀ ਨਹੀਂ ਕਰਨੀ ਚਾਹੀਦੀ ਰਾਗਮਾਲਾ ਦੇ ਹੱਕ ਵਿਚ ਉਨ੍ਹਾਂ ਦੇ ਬਾਦਲੀਲ ਵੀਚਾਰ ਸੁਣ ਕੇ ਕਈਆਂ ਵਿਰੋਧੀ ਮਨਾਂ ਉਪਰ ਭੀ ਅਸਰ ਪੈਂਦਾ ਸੀ। ਉਨ੍ਹਾਂ ਦਾ ਤੌਖਲਾ ਸੌ ਫ਼ੀਸਦੀ ਸੱਚ ਹੋ ਰਿਹਾ ਹੈ ਕਿ ਜੇ ਅੱਜ ਰਾਗ ਮਾਲਾ ਪਰ ਨੁਕਤਾ ਚੀਨੀ ਨੂੰ ਪੰਥ ਨੇ ਪ੍ਰਵਾਨ ਕਰ ਲਿਆ ਤਾਂ ਹੌਲੇ ਹੌਲੇ ਭੱਟਾਂ ਦੀ ਬਾਣੀ ਭਗਤ ਬਾਣੀ ਇਤਿਆਦ ਹੋਰ ਭੀ ਕਈ ਬਾਣੀਆਂ ਦੇ ਸ਼ਬਦਾਂ ਉਪਰ ਨੁਕਤਾ-ਚੀਨੀ ਕਰਨ ਦਾ ਹੌਸਲਾ ਨੁਕਤਾਚੀਨਾ ਨੂੰ ਹੋ ਜਾਵੇਗਾ।

1. ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ਵਿਚ ਕਿਸੇ ਸਾਧ ਸੰਤ ਨੂੰ ਗੱਦੀ ਲਾਕੇ ਨਹੀਂ ਸੀ ਬੈਠਣ ਦਿੰਦੇ। ਜਾਂ ਗੱਦੀ ਚੁਕਵਾ ਦਿੰਦੇ ਸੀ ਜੇ ਘਰਵਾਲੇ ਜਾਂ ਉਹ ਸਾਧ ਬਹੁਤਾ ਅੜ ਜਾਵੇ ਤਾਂ ਬਾਪੂ ਜੀ ਉਥੇ ਕੀਰਤਨ ਨਹੀਂ ਸੀ ਕਰਦੇ।

2. ਸਿੱਖਾਂ ਲਈ ਰੁਤਾਂ ਅਨੁਸਾਰ ਜਾਂ ਦੇਸ਼ਾਂ ਬਦੇਸ਼ਾਂ ਦੇ ਮਾਹੌਲ ਮੁਤਾਬਕ ਰਹਿਣ ਬਹਿਣ ਦੇ ਤਰੀਕੇ ਵਿਚ ਤਾਂ ਬਦਲੀ ਹੋ ਸਕਦੀ ਹੈ ਪਰ ਨਾ ਨਿਤਨੇਮ ਗੁਰਬਾਣੀ ਬਦਲੀ ਜਾ ਸਕਦੀ ਹੈ ਤੇ ਨਾ ਰਹਿਤ ਮਰਯਾਦਾ ਬਦਲੀ ਜਾ ਸਕਦੀ ਹੈ ਜੇ ਕੋਈ ਇਨ੍ਹਾਂ ਵਿਚ ਬਦਲੀ ਕਰਨ ਦੀ ਕੋਸ਼ਿਸ਼ ਕਰਦਾ ਹੈ ਤਾਂ ਉਹ ਘੋਰ ਅਪਰਾਧੀ ਗੁਰੂ ਦਾ ਦੇਣਦਾਰ ਹੈ।

3. ਸ੍ਰੀ ਅਕਾਲ ਤਖ਼ਤ ਸਾਹਿਬ ਦੀ ਉਚਤਾਈ ਦਾ ਸਿੱਕਾ ਕਾਇਮ ਰਹਿਣਾ ਚਾਹੀਦਾ ਹੈ। ਹਰ ਇਕ ਸਿੱਖ ਨੂੰ ਭਾਵੇਂ ਉਹ ਕਿੱਡਾ ਕਿਉਂ ਨਾ ਹੋ ਜਾਵੇ ਅਕਾਲ ਤਖ਼ਤ ਦੇ ਹੁਕਮ ਸਾਹਮਣੇ ਝੁਕ ਜਾਣਾ ਚਾਹੀਦਾ ਹੈ।

4. ਸ਼੍ਰੋਮਣੀ ਅਕਾਲੀ ਦਲ ਹੀ ਜੋ ਸਿੱਖ ਕੌਮ ਦੀ ਭਾਰੀ ਕੁਰਬਾਨੀ ਦਾ ਫਲਸਰੂਪ ਸਾਰੇ ਸਿੱਖ ਪੰਥ ਦੀ ਪ੍ਰਤੀਨਿਧ ਸੰਸਥਾ ਹੈ ਇਸ ਨੂੰ ਕਮਜ਼ੋਰ ਕਰਨਾ ਕੌਮ ਨੂੰ ਕਮਜ਼ੋਰ ਕਰਨ ਦੇ ਬਰਾਬਰ ਹੈ।

5. ਗੁਰਮਤ ਦੇ ਬੁਨਿਆਦੀ ਸਿਧਾਂਤ ਅਨੁਸਾਰ ਸਿੱਖ ਧਰਮ ਤੋਂ ਸਿਆਸਤ ਅੱਡ ਨਹੀਂ ਕੀਤੀ ਜਾ ਸਕਦੀ ਪਰ ਅਜੋਕੀ ਸਿਆਸਤ ਜੋ ਕੇਵਲ ਝੂਠ ਪਾਖੰਡ ਤੇ ਫਰੇਬ ਉਪਰ ਹੀ ਖੜੀ ਹੈ ਇਸ ਦਾ ਸਿੱਖ ਧਰਮ ਨਾਲ ਕੋਈ ਸੰਬੰਧ ਨਹੀਂ ਸਿੱਖ ਸਿਆਸਤ ਉਪਰ ਸਿੱਖ ਧਰਮ ਦਾ ਕੁੰਡਾ ਹੋਣਾ ਚਾਹੀਦਾ ਹੈ ਨਾ ਕਿ ਸਿੱਖ ਧਰਮ ਉਪਰ ਸਿਆਸਤ ਦਾ ਕੁੰਡਾ ਹੋਵੇ।

6. ਗੁਰਧਾਮਾਂ ਵਿਚ ਸ਼ਸਤਰਾਂ ਦੇ ਰਖਣ ਦਾ ਹੱਕ ਸਾਨੂੰ ਧੰਨ ਗੁਰੂ ਗੋਬਿੰਦ ਸਿੰਘ ਜੀ ਨੇ ਬਖਸ਼ਿਆ ਹੈ ਇਸ ਹੱਕ ਦੀ ਰਾਖੀ ਕਰਨੀ ਚਾਹੀਦੀ ਹੈ ਪਰ ਗੁਰਧਾਮਾਂ ਦੇ ਸ਼ਸਤਰਾਂ

ਦੀ ਵਰਤੋਂ ਲਈ ਸਾਂਝੀਵਾਲਤਾ, ਮਜ਼ਲੂਮ ਦੀ ਰਕਸ਼ਾ ਵਾਲੀ ਸੂਝ ਬੂਝ ਭੀ ਹੋਣੀ ਚਾਹੀਦੀ ਹੈ।

7. ਹਰ ਇਕ ਸਿੱਖ ਲਈ ਦਸਵੰਧ ਦਾ ਕਢਣਾ ਜ਼ਰੂਰੀ ਹੈ ਨਾਲ ਹੀ ਦਸਵੰਧ ਦੀ ਮਾਇਆ ਨੂੰ ਖਰਚ ਕਰਨ ਦੀ ਸਿਆਣਪ ਭੀ ਜ਼ਰੂਰੀ ਹੈ।

8. ਅੰਮ੍ਰਿਤਧਾਰੀ ਸਿੱਖ ਚਾਹੇ ਉਹ ਕਿਸੇ ਬਰਾਦਰੀ ਵਿਚੋਂ ਹੋਵੇ ਦੇ ਹੱਕ ਇਕੋ ਜਿਹੇ ਹੋਣੇ ਚਾਹੀਦੇ ਹਨ। ਐਕਟ ਇੰਤਕਾਲ ਇਰਾਜ਼ੀ ਨਾਲ ਜ਼ਰਾਇਤ ਪੇਸ਼ਾ ਲੋਕਾਂ ਨਾਲੋਂ ਗੈਰ ਜ਼ਰਾਇਤ ਪੇਸ਼ਾ ਬਰਾਦਰੀਆਂ ਨੂੰ ਪਛਾੜਿਆ ਗਿਆ ਸੀ।

ਇਸ ਦੁਜੇਗੀ ਦੀ ਬਾਪੂ ਜੀ ਗੁਰਬਾਣੀ ਦੇ ਪ੍ਰਮਾਣਾਂ ਅਨੁਸਾਰ ਬਹੁਤ ਜ਼ੋਰਦਾਰ ਸ਼ਬਦਾਂ ਵਿਚ ਵਿਰੋਧਤਾ ਕੀਤਾ ਕਰਦੇ ਸਨ ਇਕ ਵਾਰੀ ਸਾਡੇ ਵੇਖਣ ਵਿਚ ਹੁਸ਼ਿਆਰਪੁਰ ਉਸ ਵੇਲੇ ਦੇ ਪੰਥਕ ਆਗੂਆਂ ਵਲੋਂ ਬਹੁਤ ਵੱਡੀ ਪੱਧਰ ਤੇ ਅੰਮ੍ਰਿਤ ਪ੍ਰਚਾਰ ਸਮਾਗਮ ਕੀਤਾ ਜਾ ਰਿਹਾ ਸੀ ਸਿੰਘ ਸਭਾ ਗੁਰਦੁਆਰੇ ਭਾਰੀ ਗਿਣਤੀ ਵਿਚ ਸੰਗਤਾਂ ਦਾ ਇੱਕਠ ਸੀ ਮਾਸਟਰ ਤਾਰਾ ਸਿੰਘ ਜੀ, ਗਿਆਨੀ ਕਰਤਾਰ ਸਿੰਘ ਜੀ ਤੇ ਜਥੇਦਾਰ ਅਛਰ ਸਿੰਘ ਜੀ ਆਦਿਕ ਕਰੀਬਨ ਸਾਰੇ ਹੀ ਲੀਡਰ ਦੀਵਾਨ ਵਿਚ ਬੈਠੇ ਸਨ। ਬਾਪੂ ਜੀ ਨੇ ਆਸਾ ਦੀ ਵਾਰ ਦੇ ਕੀਰਤਨ ਵਿਚ ਨਿਧੱੜਕ ਹੋਕੇ ਕਿਹਾ ਸੀ ਤੁਹਾਡੇ ਇਨ੍ਹਾਂ ਸਮਾਗਮਾਂ ਨਾਲ ਸਿੱਖੀ ਵਿਚ ਕੋਈ ਤਸੱਲੀ ਬਖਸ਼ ਵਾਧਾ ਨਹੀਂ ਹੋਵੇਗਾ। ਥੋੜੇ ਸਮੇਂ ਲਈ ਸੋਭਾ ਹੀ ਹੈ ਜਬ ਤਕ ਤੁਸੀਂ ਅੰਮ੍ਰਿਤਧਾਰੀ ਸਿੱਖਾ ਲਈ ਇਕੋ ਜਹੇ ਹੱਕ ਨਹੀਂ ਲਵੋਂਗੇ ਤਬ ਤਕ ਇਹ ਸਮਾਗਮ ਤੁਹਾਡੀ ਸਿਆਸਤ ਦਾ ਹੀ ਪ੍ਰਗਟਾਵਾ ਹੋ ਸਕਦੇ ਹੈਨ। ਕੌਮ ਦੀ ਨਿਗਰ ਸੇਵਾ ਨਹੀਂ ਹੋ ਸਕਦੀ, ਮਾਸਟਰ ਤਾਰਾ ਸਿੰਘ ਨੇ ਜਥੇਦਾਰ ਅੱਛਰ ਸਿੰਘ ਹੁਰਾਂ ਪਾਸ ਆਖਿਆ ਕਿ ਜੋ ਭਾਈ ਜਵਾਲਾ ਸਿੰਘ ਜੀ ਨੇ ਕਿਹਾ ਹੈ ਸੌ ਫ਼ੀ ਸਦੀ ਸੱਚ ਹੈ ਪਰ ਸਾਨੂੰ ਲੋਕਾਂ ਨੂੰ ਭੀ ਬੜੀਆਂ ਮਜਬੂਰੀਆਂ ਹੈਨ। ਬਾਪੂ ਜੀ ਇਸ ਵਿਤਕਰੇ ਨੂੰ ਕੌਮ ਲਈ ਘਾਤਕ ਦਸਿਆ ਕਰਦੇ ਸਨ ਦਾਸ ਗੁਰਚਰਨ ਸਿੰਘ ਨੇ ਇਸ ਵਿਤਕਰੇ ਦਾ ਨੁਕਸਾਨ ਆਪਣੀਆਂ ਅੱਖਾਂ ਨਾਲ ਵੇਖਿਆ ਹੈ ਜਦੋਂ ਡਾ: ਅੰਬੇਦਕਰ ਨੇ ਕੁਲ ਅਛੂਤਾਂ ਸਮੇਤ ਸਿੱਖੀ ਧਾਰਨ ਕਰਨ ਦਾ ਮਨ ਬਣਾਇਆ ਸੀ ਤਾਂ ਉਸ ਨੂੰ ਪੰਥ ਵਲੋਂ ਸ੍ਰੀ ਅੰਮ੍ਰਿਤਸਰ ਸਾਹਿਬ ਬੁਲਾਇਆ ਗਿਆ ਸੀ ਅਕਾਲੀਆਂ ਵਾਲੇ ਬਾਗ ਵਿਚ ਬਹੁਤ ਵੱਡਾ ਸਮਾਗਮ ਹੋਇਆ ਸੀ। ਮੈਂ ਉਦੋਂ ਖਾਲਸਾ ਕਾਲਜ ਪੜ੍ਹਦਾ ਸੀ ਉਸ ਭਾਰੀ ਕਾਨਫਰੰਸ ਵਿਚ ਡਾ: ਅੰਬੇਦਕਰ ਦੀ ਹਾਜ਼ਰੀ ਵਿਚ ਹੋਰ ਮਤਿਆਂ ਦੇ ਨਾਲ ਇਕ ਮਤਾ ਐਕਟ ਇੰਤਕਾਲ ਇਰਾਜੀ ਦੇ ਵਿਰੁਧ ਭੀ ਪੇਸ਼ ਹੋਇਆ ਸੀ ਪਰ ਇਸ ਮਤੇ ਦੀ ਵਿਰੋਧਤਾ ਜੋ ਕਾਨਫਰੰਸ ਵਿਚ ਹਾਜਰ ਸਿੱਖਾਂ ਵਲੋਂ ਹੀ ਕੀਤੀ ਗਈ ਸੀ ਉਹ ਭੀ ਬੇਮਿਸਾਲ ਹੀ ਸੀ। ਭਾਰੀ ਸ਼ੋਰ ਸ਼ਰਾਬੇ ਵਿਚ ਹੀ ਐਵੇ ਬਦੋਬਦੀ ਮਤੇ ਦੀ ਪ੍ਰਵਾਨਗੀ ਦਾ ਜੈਕਾਰਾ ਬੁਲਾਇਆ ਗਿਆ ਸੀ। ਇਸੇ ਦਾ ਅਸਰ ਡਾ: ਅੰਬੇਦਕਰ ਦੇ ਮਨ ਉਪਰ ਹੋਇਆ ਜਾਪਿਆ ਸੀ ਜੋ ਉਸਨੇ ਸਿੱਖੀ ਧਾਰਨ ਕਰਨ ਦਾ ਵਿਚਾਰ ਬਦਲ ਲਿਆ ਸੀ ਹੋਰ ਭੀ ਭਾਵੇਂ ਕਈ ਸਿਆਸੀ ਕਾਰਨ ਹੋਣਗੇ ਪਰ ਇਸਦਾ ਭੀ ਵੱਡਾ ਅਸਰ ਹੋਇਆ ਸੀ।

ਬਾਪੂ ਜੀ ਦਾ ਪਿਆਰ ਗੁਰਸਿਖੀ ਦੇ ਨਾਤੇ ਜਿਹਨਾਂ ਸਿੱਖ ਸਰਦਾਰਾਂ ਤੇ ਕਿਰਤੀ

ਸਿੱਖਾਂ ਨਾਲ ਜ਼ਿੰਦਗੀ ਭਰ ਨਿਭਿਆ ਉਨ੍ਹਾਂ ਸਾਰਿਆਂ ਦੇ ਨਾਮ ਤਾਂ ਬਹੁਤ ਵੱਡੀ ਲਿਸਟ ਬਣ ਜਾਂਦੀ ਹੈ ਉਨ੍ਹਾਂ ਦਾ ਇਕ ਅਸੂਲ ਸੀ ਕਿ ਚਾਹੇ ਕੋਈ ਅਮੀਰ ਹੋਵੇ ਚਾਹੇ ਗਰੀਬ ਹੋਵੇ ਜੇ ਉਹ ਸਿੱਖੀ ਵਿਚ ਪੂਰਾ ਹੈ ਤਾਂ ਉਸ ਨਾਲ ਇਕੋ ਜਿਹਾ ਪਿਆਰ ਭਰਿਆ ਵਰਤਾਵ ਕਰਦੇ ਸਨ। ਕਰਣੀ ਦੀ ਉਹ ਕਦਰ ਕਰਦੇ ਸਨ ਤੇ ਕਰਣੀ ਤੋਂ ਸਖਣੇ ਦੀ ਉਹ ਪ੍ਰਵਾਹ ਨਹੀਂ ਸੀ ਕਰਦੇ। ਕਰਨੀ ਤੋਂ ਸਖਣੇ ਰਈਸਾਂ ਤੇ ਲੀਡਰਾਂ ਨੂੰ ਭੀ ਉਹ ਝਾੜ ਪਾ ਦੇਂਦੇ ਸਨ।

ਸਾਡੀ ਅਣਗਹਿਲੀ ਕਰਕੇ ਉਨ੍ਹਾਂ ਦੀਆਂ ਹੱਥ ਲਿਖਤ ਸਾਰੀਆਂ ਡਾਇਰੀਆਂ ਦੀ ਸੰਭਾਲ ਨਹੀਂ ਹੋ ਸਕੀ। ਜਿਤਨੀਆਂ ਕੁ ਡਾਇਰੀਆਂ ਮਿਲ ਸਕੀਆਂ ਹੈਨ ਉਨ੍ਹਾਂ ਵਿਚੋਂ ਬਾਪੂ ਜੀ ਦੀ ਲਿਖਤ ਦੇ ਕੁਛ ਪੰਨੇ ਫੋਟੋ ਸਟੇਟ ਇਸ ਲੇਖ ਵਿਚ ਦੇ ਰਹੇ ਹਾਂ ਤੇ ਉਸ ਨਾਲ ਹੀ ਜਿਹਨਾਂ ਸਾਲਾਂ ਦੀਆਂ ਡਾਇਰੀਆਂ ਪ੍ਰਾਪਤ ਨਹੀਂ ਹੋ ਸਕੀਆਂ ਉਨ੍ਹਾਂ ਸਾਲਾਂ ਵਿਚ ਕੀਤੀ ਗਈ ਗੁਰਮਤ ਪ੍ਰਚਾਰ ਦੀ ਸੇਵਾ ਦਾ ਅਨੁਮਾਨ ਲਾਇਆ ਜਾ ਸਕਦਾ ਹੈ।

ਅਸੀਂ ਆਪਣੇ ਚੰਗੇ ਭਾਗ ਜਾਣਦੇ ਹਾਂ ਕਿ ਸਾਨੂੰ ਐਸੇ ਰਾਗੀ ਤੇ ਰਸਿਕ ਵੈਰਾਗੀ ਪਿਤਾ ਦੇ ਘਰ ਜਨਮ ਮਿਲਿਆ ਹੈ। ਮਾਤਾ ਰਣਜੋਧ ਕੌਰ ਤੇ ਬਾਪੂ ਜਵਾਲਾ ਸਿੰਘ ਜੀ ਨੇ ਬਚਪਨ ਤੋਂ ਹੀ ਨਿਤਨੇਮ ਦੀ ਆਦਤ ਪਾ ਦਿਤੀ ਸੀ ਕਿਉਂਕਿ ਸਾਡੇ ਘਰ ਦਾ ਇਹ ਨਿਯਮ ਸੀ ਕਿ ਸਾਨੂੰ ਸਾਰੇ ਭੈਣਾਂ ਭਰਾਵਾਂ ਨੂੰ ਸਵੇਰੇ ਕੁਛ ਖਾਣ ਪੀਣ ਨੂੰ ਤਾਂ ਹੀ ਮਿਲਦਾ ਸੀ ਜੇਕਰ ਇਸ਼ਨਾਨ ਤੇ ਨਿਤਨੇਮ ਕੀਤਾ ਜਾਵੇ। ਇਸ ਤੋਂ ਗਾਫ਼ਲ ਹੋਣ ਤੇ ਕੋਈ ਲਿਹਾਜ਼ ਅਥਵਾ ਲਾਡ ਨਹੀਂ ਸੀ ਕੀਤਾ ਜਾਂਦਾ। ਸਾਨੂੰ ਹੁਣ ਇਹ ਨਹੀਂ ਯਾਦ ਕਿ ਸਾਨੂੰ ਨਿਤਨੇਮ ਬਾਣੀਆਂ ਸਮੇਤ ਜਾਪ ਸਾਹਿਬ ਦੇ ਕਦੋਂ ਤੇ ਕਿਵੇਂ ਜ਼ਬਾਨੀ ਕੰਠ ਹੋ ਗਈਆਂ ਸਨ।

ਗੁਰੂ ਪੰਥ ਦੇ ਦਾਸ—

**ਗੁਰਚਰਨ ਸਿੰਘ ਰਾਗੀ**

**ਅਵਤਾਰ ਸਿੰਘ ਰਾਗੀ**

**ਗੁਰਦਿਆਲ ਸਿੰਘ ਹੈਡਮਾਸਟਰ**

ਨੂੰ ਇਸ਼ਟ ਜਾਣ ਕਰਨਾ' ਪਰਵਾਰ ਨੇ ਪੂਰੀ ਤਰ੍ਹਾਂ ਸਾਹਮਣੇ ਰਖੇ ਹੋਏ ਹਨ। ਗੁਰੂ ਨਾਨਕ ਸਾਹਿਬ ਮਰਦਾਨਾ ਜੀ ਨੂੰ ਜਦ ਕੀਰਤਨ ਕਰਨ ਲਈ ਆਖਦੇ ਸਨ ਤਾਂ ਫੁਰਮਾਂਦੇ ਸਨ :

ਛੇੜ ਮਰਦਾਨਿਆ ਰਬਾਬ।
ਕਾਈ ਸਿਫ਼ਤ ਖੁਦਾ ਦੇ ਦੀਦਾਰ ਦੀ ਕਰੀਏ।

ਅੱਜ ਵਾਹਿਗੁਰੂ ਅਗੇ ਅਰਦਾਸ ਹੈ ਕਿ ਇਨ੍ਹਾਂ ਦੇ ਘਰੋਂ ਕੀਰਤਨ ਦੀਆਂ ਸੁਰਾਂ ਨਿਕਲਦੀਆਂ ਰਹਿਣ ਤਾਂਕਿ ਸਾਡੀਆਂ ਸੁਰਤਾਂ ਬਲਵਾਨ ਹੋਣ।

---

Printed at Diamond Calendar Mfg. Co., & Punjabi Press, New Delhi.